ਅੰਤਰ ਭਾਰਤੀ ਪੁਸਤਕਮਾਲਾ

# ਆਬ–ਏ–ਹਯਾਤ

ਮੌਲਾਨਾ ਮੁਹੰਮਦ ਹੁਸੈਨ ਆਜ਼ਾਦ

ਅਨੁਵਾਦਕ
ਪ੍ਰੀਤਮ ਸਿੰਘ ਸਫ਼ੀਰ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਭੂਮਿਕਾ

ਮੌਲਾਨਾ ਮੁਹੰਮਦ ਹੁਸੈਨ ਆਜ਼ਾਦ ਦੀ ਪੁਸਤਕ "ਆਬ-ਏ-ਹਯਾਤ" ਸਚਮੁਚ ਹੀ ਆਬ-ਏ-ਹਯਾਤ (ਅੰਮ੍ਰਿਤ) ਹੈ। ਇਸ ਨੇ ਉਨ੍ਹਾਂ ਨੂੰ ਵੀ ਹਮੇਸ਼ਾ ਵਾਸਤੇ ਅਮਰ ਕਰ ਦਿੱਤਾ ਹੈ ਅਤੇ ਉਨ੍ਹਾਂ ਸ਼ਾਇਰਾਂ ਨੂੰ ਵੀ ਜਿਨ੍ਹਾਂ ਨੂੰ ਅੰਮ੍ਰਿਤ ਰਸ ਪਿਲਾ ਕੇ ਉਨ੍ਹਾਂ ਨੇ ਅਮਰ ਬਣਾ ਦਿੱਤਾ ਹੈ। ਉਰਦੂ ਵਿਚ ਹੀ ਨਹੀਂ, ਸ਼ਾਇਦ ਬਹੁਤ ਸਾਰੀਆਂ ਦੂਜੀਆਂ ਜ਼ਬਾਨਾਂ ਵਿਚ ਵੀ ਇਸ ਤਰ੍ਹਾਂ ਦੀ ਕੋਈ ਹੋਰ ਪੁਸਤਕ ਨਹੀਂ ਜਿਸ ਨੂੰ ਲੋਕ ਗ਼ਲਤੀਆਂ ਦਾ ਅੰਬਾਰ ਵੀ ਕਹਿੰਦੇ ਹੋਣ ਅਤੇ ਉੱਚੇ ਦਰਜੇ ਦੀ ਆਦਰਯੋਗ ਸਾਹਿਤਕ ਕਿਰਤ ਵੀ ਸਮਝਦੇ ਹੋਣ, ਪੜਚੋਲ ਅਤੇ ਹੋਰ ਤਰ੍ਹਾਂ ਦੀ ਬਰੀਕ ਫੋਲਾ ਫਾਲੀ ਕਰਕੇ ਕਈ ਜਗ੍ਹਾ ਤੇ ਗ਼ਲਤ ਵੀ ਦੱਸਦੇ ਹੋਣ ਅਤੇ ਉਸੇ ਵਿਚੋਂ ਹਵਾਲੇ ਦੇ ਕੇ ਆਪਣਾ ਕੰਮ ਕਾਜ ਵੀ ਚਲਾਦੇ ਹੋਣ।

ਇਸ ਨੂੰ ਪਹਿਲੀ ਵਾਰੀ ਪ੍ਰਕਾਸ਼ਿਤ ਹੋਇਆਂ 90 ਵਰ੍ਹੇ ਹੋ ਗਏ ਹਨ।[1] ਉਸ ਸਮੇਂ ਤੋਂ ਲੈ ਕੇ, ਕੁਝ ਨੁਕਤਾਚੀਨਾਂ ਨੇ ਆਪਣੇ ਜ਼ਿੰਮੇ ਇਹੀ ਕੰਮ ਲਿਆ ਹੋਇਆ ਹੈ ਕਿ ਇਸ ਵਿਚੋਂ ਗ਼ਲਤੀਆਂ ਕੱਢ ਕੱਢ ਕੇ ਦਸਣ ਪਰ ਇਸ ਪੁਸਤਕ ਦੇ ਸ ਰਿਆਂ ਆਲੋਚਕਾਂ ਨੂੰ ਹਰਮਨ ਪਿਆਰੀ ਲੱਗਣ ਵਿਚ ਕੋਈ ਫ਼ਰਕ ਨਹੀਂ ਆਇਆ। ਸਾਹਿਤ ਦੇ ਇਤਿਹਾਸਕਾਰ ਇਸ ਦੀ ਕਦਰ ਕੀਮਤ ਅਤੇ ਪ੍ਰਤਿਭਾ ਬਾਰੇ ਆਪਸ ਵਿਚ ਹੀ ਬਹਿਸ ਕਰਨ ਵਿਚ ਉਲਝੇ ਰਹਿੰਦੇ ਹਨ ਪਰ ਇਸ ਦੀ ਆਯੂ ਵਧਦੀ ਹੀ ਜਾਂਦੀ ਹੈ। ਕੁਝ ਲੋਕ ਇਸ ਨੂੰ ਤਵਾਰੀਖੀ ਖਜ਼ਾਨਾ ਸਮਝ ਕੇ ਇਸ ਨੂੰ ਵਾਚਦੇ ਹਨ ਅਤੇ ਹਰ ਇਕ ਸ਼ਬਦ ਉੱਤੇ ਦਿਮਾਗ਼ ਲਗਾਂਦੇ ਹਨ। ਕੁਝ ਕਹਾਣੀ ਜਾਂ ਨਾਵਲ ਦੀ ਤਰ੍ਹਾਂ ਪੜ੍ਹਦੇ ਹਨ ਅਤੇ ਖੁਸ਼ ਹੁੰਦੇ ਹਨ। ਇਹੀ ਤਾਂ ਇਸ ਦੀ ਸਾਹਿਤਿਕਤਾ ਦਾ ਕਮਾਲ ਹੈ ਅਤੇ ਇਹੀ ਹੈ ਇਸ ਦੀ ਵਰਣਨ ਸੈਲੀ ਦਾ ਚਮਤਕਾਰ।

ਆਬ-ਏ-ਹਯਾਤ ਦੇ ਲੇਖਕ ਮੁਹੰਮਦ ਹੁਸੈਨ "ਆਜ਼ਾਦ" ਦਾ ਜਨਮ 1833 ਵਿਚ ਦਿੱਲੀ ਵਿਚ ਹੋਇਆ। ਉਨ੍ਹਾਂ ਦੇ ਪਿਤਾ ਮੌਲਾਨਾ ਮੁਹੰਮਦ ਬਾਕਰ ਸੁਤੰਤਰ ਵਿਚਾਰਾਂ ਵਾਲੇ ਧਾਰਮਿਕ ਆਗੂ ਸਨ। ਉਨ੍ਹਾਂ ਨੇ 1836 ਈਸਵੀ ਵਿਚ ਦਿੱਲੀ ਤੋਂ ਉਰਦੂ ਨਾਂ ਦਾ ਅਖ਼ਬਾਰ ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ। ਜਿਸ ਨੂੰ ਆਮ ਤੌਰ ਤੇ ਉਰਦੂ ਸਾਹਿਤ ਦੇ ਇਤਿਹਾਸਕਾਰ ਉਰਦੂ ਦਾ ਪਹਿਲਾ ਬਕਾਇਦਾ ਅਖ਼ਬਾਰ ਕਹਿੰਦੇ ਹਨ। ਇਸ ਦੀ ਵਿਸ਼ੇਸ਼ਤਾ ਇਹ ਸੀ ਕਿ ਇਹ ਸਿਰਫ਼ ਖ਼ਬਰਾਂ ਦਾ ਪੁਲੰਦਾ ਹੀ ਨਹੀਂ ਸੀ ਹੁੰਦਾ ਸਗੋਂ ਅੰਗਰੇਜ਼ੀ ਕੰਪਨੀ ਦੇ ਕਾਲੇ ਕਾਰਨਾਮਿਆਂ ਦਾ ਆਲੋਚਕ ਸੀ ਅਤੇ ਦਿੱਲੀ ਦੇ ਸਮੂਹ ਆਦਰਯੋਗ ਤੇ ਮੰਨੇ ਪ੍ਰਮੰਨੇ ਲੇਖਕਾਂ ਅਤੇ ਸ਼ਾਇਰਾਂ ਦੀਆਂ ਲਿਖਤਾਂ ਵੀ ਇਸ ਵਿਚ ਛਪਦੀਆਂ ਸਨ। ਜਦੋਂ 1857 ਈਸਵੀ ਵਿਚ ਆਜ਼ਾਦੀ ਦੀ ਪਹਿਲੀ ਜੰਗ ਸ਼ੁਰੂ ਹੋਈ ਤਾਂ ਇਸ ਅਖ਼ਬਾਰ ਨੇ ਕ੍ਰਾਂਤੀਕਾਰਾਂ ਅਤੇ ਆਜ਼ਾਦੀ

---

1. ਇਹ ਕਿਤਾਬ 1880 ਵਿੱਚ ਲਿਖੀ ਗਈ ਸੀ।

ਦੇ ਸੂਰਮਿਆਂ ਦਾ ਖੁਲ੍ਹ ਕੇ ਸਾਥ ਦਿੱਤਾ। ਨਤੀਜਾ ਇਹ ਹੋਇਆ ਕਿ ਮੌਲਾਨਾ ਮੁਹੰਮਦ ਬਾਕਰ ਉੱਤੇ ਇਕ ਅੰਗਰੇਜ਼ ਨੂੰ ਕਤਲ ਕਰਨ ਦਾ ਦੋਸ਼ ਲਗਾ ਕੇ ਫੌਜੀ ਅਦਾਲਤ ਨੇ ਮੌਤ ਦਾ ਹੁਕਮ ਸੁਣਵਾ ਦਿੱਤਾ ਅਤੇ ਬਹੁਤ ਸਾਰੇ ਦੇਸ਼ ਭਗਤਾਂ ਸਮੇਤ ਉਨ੍ਹਾਂ ਨੂੰ ਵੀ ਗੋਲੀ ਮਾਰ ਦਿੱਤੀ ਗਈ।

ਅਜੇਹੇ ਪਿਤਾ ਦੀ ਸਰਪਰਸਤੀ ਵਿਚ ਪੁੱਤਰ ਦੀ ਪੜ੍ਹਾਈ ਸ਼ੁਰੂ ਹੋਈ : ਫ਼ਾਰਸੀ ਅਤੇ ਅਰਬੀ ਪੜ੍ਹਨ ਤੋਂ ਜੋ ਸਿੱਖਿਆ ਜਾ ਸਕਦਾ ਸੀ ਉਹ ਘਰ ਵਿਚ ਹੀ ਆਪਣੇ ਪਿਤਾ ਤੋਂ ਪ੍ਰਾਪਤ ਕੀਤਾ। ਫਿਰ *ਦਿੱਲੀ ਕਾਲਿਜ ਵਿਚ ਦਾਖ਼ਲ* ਹੋ ਗਏ। ਇਹ ਕਾਲਿਜ ਵਿਚ ਸਾਇੰਸ, ਫ਼ਿਲਾਸਫ਼ੀ, ਤਵਾਰੀਖ ਆਦਿ ਇਲਮ ਉਰਦੂ ਵਿਚ ਪੜ੍ਹਾਏ ਜਾਂਦੇ ਸਨ। ਉਸ ਕਾਲਿਜ ਦੇ ਅਧਿਆਪਕਾਂ ਵਿਚ ਅਜੇਹੇ ਪੁਰਸ਼ ਵੀ ਸਨ ਜੋ ਪੱਛਮ ਤੋਂ ਆਏ ਹੋਏ ਨਵੇਂ ਖ਼ਿਆਲਾਂ ਅਨੁਸਾਰ ਆਪਣੇ ਸ਼ਾਗਿਰਦਾਂ ਨੂੰ ਤਾਲੀਮ ਦੇ ਰਹੇ ਸਨ। ਮੁਹੰਮਦ ਹੁਸੈਨ ਆਜ਼ਾਦ ਕਾਲਿਜ ਦੇ ਬਹੁਤ ਹੋਣਹਾਰ ਅਤੇ ਸਿਆਣੇ ਵਿਦਿਆਰਥੀਆਂ ਵਿਚੋਂ ਸਨ ਅਤੇ ਸ਼ੁਰੂ ਤੋਂ ਹੀ ਮਜ਼ਮੂਨ ਲਿਖਣ ਦੇ ਮੁਕਾਬਲਿਆਂ ਵਿਚ ਇਨਾਮ ਪਾਂਦੇ ਸਨ। ਸ਼ਿਹਰ-ਓ-ਸ਼ਾਇਰੀ ਦੇ ਤਲਿਸਮ ਦੇ ਕੈਦੀ ਵੀ ਹੋ ਚੁੱਕੇ ਸਨ। ਮੌਲਾਨਾ ਬਾਕਰ ਨੇ ਇਹ ਵਿਚਾਰ ਕੇ ਕਿ ਇਹ ਕਰਨਾ ਵੀ ਉਨ੍ਹਾਂ ਦੀ ਸ਼ਖ਼ਸੀਅਤ ਦੇ ਉਸਾਰਣ ਵਿਚ ਹਿੱਸਾ ਪਾਏਗਾ, ਆਜ਼ਾਦ ਨੂੰ ਨਾਲ ਲਿਜਾ ਕੇ ਆਪਣੇ ਦੋਸਤ ਸ਼ੇਖ ਮੁਹੰਮਦ ਇਬਰਾਹੀਮ "ਜ਼ੌਕ" ਦੇ ਹਵਾਲੇ ਕਰ ਦਿੱਤਾ ਕਿ ਉਸ ਦੀ ਵਾਕਫ਼ੀਅਤ ਦਿੱਲੀ ਦੀ ਮੁਹਾਵਰਿਆਂ ਭਰੀ ਜ਼ਬਾਨ ਨਾਲ ਅਤੇ ਸ਼ਾਇਰੀ ਦੀਆਂ ਰਮਜ਼ਾਂ ਨਾਲ ਕਰਵਾਈ ਜਾਏ। ਜ਼ੌਕ ਉਸ ਦੌਰ ਦੇ ਸਭ ਤੋਂ ਚੰਗੇ ਤਾਂ ਨਹੀਂ ਪਰ ਦਿੱਲੀ ਦੇ ਇਕ ਮੰਨੇ ਪ੍ਰਮੰਨੇ ਸ਼ਾਇਰ ਸਨ। ਲਾਲ ਕਿਲ੍ਹੇ ਵਿਚ ਉਨ੍ਹਾਂ ਦਾ ਹੀ ਸਿੱਕਾ ਚਲਦਾ ਸੀ। ਬਹਾਦਰ ਸ਼ਾਹ ਜ਼ਫ਼ਰ ਅਤੇ ਸ਼ਾਹਜ਼ਾਦੇ ਸਭ ਉਨ੍ਹਾਂ ਦੇ ਸ਼ਗਿਰਦ ਹੀ ਸਨ ਅਤੇ ਉਹ ਦਿੱਲੀ ਦੀ ਜ਼ਬਾਨ ਦੇ ਸਭ ਤੋਂ ਵੱਡੇ ਵਿਦਵਾਨ ਮੰਨੇ ਜਾਂਦੇ ਸਨ। ਆਜ਼ਾਦ ਨੇ ਉਨ੍ਹਾਂ ਦੀ ਸੰਗਤ ਵਿਚੋਂ ਕੀ ਪ੍ਰਾਪਤ ਕੀਤਾ ਅਤੇ ਕੀ ਨਹੀਂ ਇਹ ਤਾਂ ਦੱਸਣਾ ਮੁਸ਼ਕਿਲ ਹੈ ਪਰ ਉਨ੍ਹਾਂ ਦੀ ਮੁਹੱਬਤ ਅਤੇ ਅਹਿਸਾਨਮੰਦੀ ਦਾ ਅਹਿਸਾਸ ਏਨਾ ਪ੍ਰਬਲ ਸੀ ਕਿ ਜਦੋਂ ਗ਼ਦਰ ਸਮੇਂ ਘਰ ਦਾ ਮਾਲ ਅਸਬਾਬ ਤਿਆਗ ਕੇ ਅਤੇ ਪਿਤਾ ਨੂੰ ਗੋਲੀ ਲਗਦਿਆਂ ਦੇਖ ਕੇ ਦਿੱਲੀ ਵਿਚੋਂ ਨਿਕਲਣਾ ਪਿਆ ਤਾਂ ਇਨ੍ਹਾਂ ਨੇ ਉਸਤਾਦ ਜ਼ੌਕ ਦੀਆਂ ਉਹ ਰਚਨਾਵਾਂ ਜੋ ਉਨ੍ਹਾਂ ਪਾਸ ਖਿੰਡੀਆਂ ਪੁੰਡੀਆਂ ਪਈਆਂ ਸਨ, ਆਪਣੇ ਕੋਲ ਸੰਭਾਲ ਲਈਆਂ ਅਤੇ ਉਨ੍ਹਾਂ ਨੂੰ ਛਾਤੀ ਨਾਲ ਲਾ ਕੇ ਫਿਰਦੇ ਰਹੇ ਅਤੇ ਜਦੋਂ "ਆਬ-ਏ-ਹਯਾਤ" ਲਿਖਣ ਬੈਠੇ ਤਾਂ ਉਨ੍ਹਾਂ ਨੂੰ ਸ਼੍ਰਧਾਂਜਲੀ ਭੇਂਟ ਕਰਦਿਆਂ ਇਸ ਤਰ੍ਹਾਂ ਉਭਾਰਿਆ ਕਿ ਜਿਵੇਂ ਉਰਦੂ ਜ਼ਬਾਨ ਨੇ "ਜ਼ੌਕ" ਤੋਂ ਵੱਡਾ ਕੋਈ ਸ਼ਾਇਰ, ਜ਼ਬਾਨ ਦਾ ਮਾਹਿਰ ਜਾਂ ਉਤਮ ਇਨਸਾਨ ਪੈਦਾ ਹੀ ਨਾ ਕੀਤਾ ਹੋਵੇ। ਇਸ ਤਰ੍ਹਾਂ ਦੀ ਮੁਹੱਬਤ ਅਤੇ ਪ੍ਰਸੰਸਾ ਨੇ ਉਨ੍ਹਾਂ ਨੂੰ ਬਦਨਾਮ ਵੀ ਕੀਤਾ ਪਰ ਉਨ੍ਹਾਂ ਨੇ ਜ਼ੌਕ ਦੀ ਸ਼ਗਿਰਦੀ ਦੇ ਰਿਸ਼ਤੇ ਨੂੰ ਨਿਭਾ ਕੇ ਦਸਿਆ।

ਗ਼ਦਰ ਤੋਂ ਬਾਦ ਮੁਹੰਮਦ ਹੁਸੈਨ ਆਜ਼ਾਦ ਗ੍ਰਿਫ਼ਤਾਰੀ ਤੋਂ ਬਚਣ ਲਈ ਭੇਸ ਬਦਲ ਕੇ ਜਗ੍ਹਾ ਜਗ੍ਹਾ ਭਟਕਦੇ ਰਹੇ। ਕਦੇ ਲਖਨਊ ਗਏ ਕਦੇ ਹੈਦਰਾਬਾਦ ਪਰ ਕਈ ਵਰ੍ਹਿਆਂ ਤੱਕ ਕਿਧਰੇ ਟਿਕਾਣਾ ਨਾ ਮਿਲਿਆ। ਕਈ ਵਰ੍ਹੇ ਬੀਤਣ ਬਾਅਦ ਲਾਹੌਰ ਦੇ ਸਰਕਾਰੀ ਬੁਕ ਡਿਪੋ ਵਿਚ ਨੌਕਰੀ ਮਿਲ ਗਈ ਅਤੇ ਏਥੋਂ ਹੀ ਉਨ੍ਹਾਂ ਦੀ ਸਾਹਿਤਕ ਜ਼ਿੰਦਗੀ ਆਰੰਭ ਹੋਈ। ਪਹਿਲਾਂ ਕੁਝ ਵਿਦਿਅਕ ਕਿਤਾਬਾਂ ਉਰਦੂ-ਫ਼ਾਰਸੀ ਵਿਚ ਲਿਖੀਆਂ

ਅਤੇ ਫਿਰ ਸਾਹਿਤਕ ਰਚਨਾਵਾ ਵਲ ਮੁੜ ਪਏ। ਪੰਜ਼ੀ ਵਰ੍ਹਿਆਂ ਵਿਚ ਸ਼ਾਇਰੀ, ਸਾਹਿਤ, ਇਤਿਹਾਸ ਅਤੇ ਭਾਸ਼ਾ ਵਿਗਿਆਨ ਆਦਿ ਬਾਰੇ ਬਹੁਤ ਕੁਝ ਲਿਖ ਦਿੱਤਾ ਅਤੇ ਏਸ ਤੋਂ ਵੀ ਵੱਡਾ ਕੰਮ ਇਹ ਕੀਤਾ ਕਿ "ਅੰਜਮਨ-ਏ-ਪੰਜਾਬ ਲਾਹੌਰ" ਦੇ ਉਨ੍ਹਾਂ ਕਵੀ ਦਰਬਾਰਾਂ ਦੀ ਨੀਂਹ ਰਖੀ ਜਿਨ੍ਹਾਂ ਵਿਚ ਨਵੇਂ ਰੰਗ ਦੀਆਂ ਕਵਿਤਾਵਾਂ ਪੜ੍ਹੀਆਂ ਜਾਂਦੀਆਂ ਸਨ। ਇਸ ਤਰ੍ਹਾ ੳਨ੍ਹਾਂ ਦੀ ਹੈਸੀਅਤ ਨਵੀਨ ਉਰਦੂ ਕਾਵਿ ਅਤੇ ਸਾਹਿਤ ਦੇ ਉਸਰਈਏ ਅਤੇ ਰਹਿਨੁਮਾ ਵਾਲੀ ਹੋ ਗਈ। ਇਸੇ ਦੌਰਾਨ ਉਹ ਈਰਾਨ ਅਤੇ ਅਫ਼ਗਾਨਿਸਤਾਨ ਵੀ ਗਏ। ਸਰਕਾਰੀ ਕਾਲਿਜ ਲਾਹੌਰ ਵਿਚ ਅਰਬੀ ਅਤੇ ਫ਼ਾਰਸੀ ਦੇ ਪ੍ਰੋਫ਼ੈਸਰ ਵੀ ਰਹੇ ਅਤੇ ਉਨ੍ਹਾਂ ਨੂੰ "ਸ਼ਮਸ਼ ਉਲਉਮਾ" ਦਾ ਖ਼ਿਤਾਬ ਵੀ ਮਿਲਿਆ। 1890 ਈਸਵੀ ਦੇ ਕਰੀਬ ਆਪਣੀ ਨੌਜਵਾਨ ਵਿਦਵਾਨ ਲੜਕੀ ਦੇ ਮਰ ਜਾਣ ਅਤੇ ਕਿਤਾਬ ਘਰ ਨੂੰ ਅੱਗ ਲਗ ਜਾਣ ਕਾਰਨ ਮਾਨਸਿਕ ਸੰਤੁਲਨ ਖੋ ਬੈਠੇ ਅਤੇ ਆਹਿਸਤਾ ਆਹਿਸਤਾ ਉਨ੍ਹਾਂ ਦਾ ਜਿਸਮ ਸੁੱਕ ਕੇ ਮਜਨੂੰ ਦੀ ਤਰ੍ਹਾਂ ਹੋ ਗਿਆ। ਅਜਿਹੀ ਪ੍ਰੇਸ਼ਾਨੀ ਦੀ ਦਿਸ਼ਾ ਵਿਚ ਵੀ ਉਹ ਬਹੁਤ ਕੁਝ ਲਿਖਦੇ ਰਹੇ, ਜਿਸਦਾ ਵਧੇਰਾ ਸੰਬੰਧ ਫ਼ਲਸਫ਼ੇ ਅਤੇ ਧਰਮ ਨਾਲ ਹੈ। ਵੀਹ ਵਰ੍ਹੇ ਇਸੇ ਤਰ੍ਹਾਂ ਦੀ ਦੁੱਖਾਂ ਭਰੀ ਜ਼ਿੰਦਗੀ ਬਿਤਾ ਕੇ 1910 ਵਿਚ ਉਹ ਸੁਰਗਵਾਸ ਹੋ ਗਏ ਅਤੇ ਉਨ੍ਹਾਂ ਨੂੰ ਲਾਹੌਰ ਵਿਚ ਹੀ ਦਫ਼ਨ ਕੀਤਾ ਗਿਆ। ਉਨ੍ਹਾਂ ਦੀਆਂ ਮਸ਼ਹੂਰ ਪੁਸਤਕਾਂ ਹਨ "ਆਬ-ਏ-ਹਯਾਤ", "ਦਰਬਾਰ-ਏ-ਅਕਬਰੀ", "ਨੀਰੰਗ-ਏ-ਖ਼ਿਆਲ", "ਕਸੱਮ-ਏ-ਹਿੰਦ", "ਸੁਖ਼ਨਦਾਨ-ਏ-ਫ਼ਾਰਸ", "ਦੀਵਾਨ-ਏ-ਜ਼ੌਕ" ਅਤੇ "ਨਜ਼ਮ-ਏ-ਆਜ਼ਾਦ" (ਆਪਣੀਆਂ ਕਵਿਤਾਵਾਂ ਦੀ ਸੈਂਚੀ)

ਆਜ਼ਾਦ ਦੀ ਪੜ੍ਹਾਈ ਲਿਖਾਈ ਘਰ ਵਿਚ ਹੀ ਪੂਰਬੀ ਅਸੂਲਾਂ ਅਨੁਸਾਰ ਹੋਈ ਸੀ। ਦਿੱਲੀ ਕਾਲਿਜ ਵਿਚ ਨਵੇਂ ਇਲਮਾਂ ਅਤੇ ਨਵੇਂ ਖ਼ਿਆਲਾਂ ਨਾਲ ਉਨ੍ਹਾਂ ਦੀ ਵਾਕਫ਼ੀਅਤ ਹੋਈ ਅਤੇ ਐਸਾ ਵਾਤਾਵਰਣ ਮਿਲਿਆ ਜੋ ਹਿੰਦੁਸਤਾਨੀ ਸੋਚ ਵਿਚਾਰ ਵਿਚ ਇਨਕਲਾਬ ਲਿਆ ਰਿਹਾ ਸੀ। ਘਰ ਵਿਚੋਂ ਹੀ ਅਖ਼ਬਾਰ ਪ੍ਰਕਾਸ਼ਿਤ ਹੁੰਦਾ ਸੀ ਜਿਸ ਨੇ ਉਨ੍ਹਾਂ ਦੀ ਸਿਆਣਪ ਵਿਚ ਹੋਰ ਵਾਧਾ ਕੀਤਾ। ਗ਼ਦਰ ਤੇ ਗ਼ੁਲਾਮੀ ਦੇ ਅਹਿਸਾਸ ਨੇ ਧਾਰਮਿਕ ਕੱਟੜਤਾ ਤੋਂ ਬਚਾ ਕੇ ਹਿੰਦੁਸਤਾਨ ਨਾਲ ਮੁਹੱਬਤ ਕਰਨਾ ਸਿਖਾਇਆ। ਏਸ ਤਬਦੀਲੀ ਕਾਰਨ ਉਹ ਆਪਣੇ ਹਮ ਖਿਆਲੀਆਂ ਵਿਚ ਆਪਣੀ ਵੱਖਰੀ ਸੋਚ ਦੇ ਹਾਮੀ ਮਾਲਕ ਬਣ ਗਏ। ਸਰ ਸਯਦ, ਹਾਲੀ, ਨਜ਼ੀਰ ਅਹਿਮਦ ਤੇ ਸ਼ਿਬਲੀ ਦੇ ਮੁਕਾਬਲੇ ਵਿਚ ਇਨ੍ਹਾਂ ਦੀ ਸੋਚ ਵਿਚਾਰ ਸਭ ਤੋਂ ਘੱਟ ਕੱਟੜ ਖਿਆਲਾਂ ਵਾਲੀ ਸੀ। ਉਰਦੂ ਅਤੇ ਫ਼ਾਰਸੀ ਦੇ ਨਾਲ ਨਾਲ ਇਨ੍ਹਾਂ ਨੂੰ ਸੰਸਕ੍ਰਿਤ ਅਤੇ ਬ੍ਰਿਜ ਭਾਸ਼ਾ ਨਾਲ ਵੀ ਪਿਆਰ ਸੀ ਅਤੇ ਗੁਲ ਤੇ ਬੁਲਬੁਲ, ਸ਼ੀਰੀਂ ਤੇ ਫ਼ਰਿਹਾਦ, ਤੂਰ ਤੇ ਬੇ-ਸਤੂਨ, ਜੀਹੂਨ ਤੇ ਸੀਹੂਨ ਦੇ ਨਾਲ ਨਾਲ ਕੰਵਲ ਅਤੇ ਭੰਵਰੇ, ਰਾਧਾ ਅਤੇ ਕ੍ਰਿਸ਼ਨ, ਹਿਮਾਲੀਆ ਅਤੇ ਵਿਧੀਆਚਲ, ਗੰਗਾ ਅਤੇ ਜਮਨਾ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਸਮਝਦੇ ਸਨ ਅਤੇ ਅਜਿਹੀਆਂ ਤਸ਼ਬੀਹਾਂ ਅਤੇ ਕਟਾਖਸ਼ਾਂ ਨੂੰ ਤਰਜੀਹ ਦੇਂਦੇ ਸਨ ਜਿਨ੍ਹਾਂ ਵਿਚੋਂ ਆਪਣੀ ਧਰਤੀ ਦਾ ਰੰਗ ਰੂਪ ਦਿਸਦਾ ਹੋਵੇ ਅਤੇ ਆਪਣੇ ਫੁੱਲਾਂ ਦੀ ਮਹਿਕ ਹੋਵੇ।

ਆਬ-ਏ-ਹਯਾਤ ਇਸੇ ਅੰਦਾਜ਼ ਦੀ ਸਿਰਜਨਾ ਹੈ। ਇਸਨੂੰ ਲਿਖਣ ਵਿਚ ਉਨ੍ਹਾਂ ਨੂੰ ਪੰਦਰਾਂ ਵਰ੍ਹੇ ਤੋਂ ਵਧੇਰੇ ਸਮਾਂ ਲਗਾ ਅਤੇ ਇਸ ਦਾ ਪਹਿਲਾ ਸੰਗ੍ਰਹਿ 1880 ਈਸਵੀ ਵਿਚ ਪ੍ਰਕਾਸ਼ਿਤ ਹੋਇਆ। ਬਾਅਦ ਵਿਚ ਛਪੇ ਸੰਸਕਰਣ ਵਿਚ ਤਾਂ ਉਨ੍ਹਾਂ ਨੇ ਮਹੱਤਵਪੂਰਨ

ਤਬਦੀਲੀਆਂ ਕੀਤੀਆਂ। ਇਸ ਪੱਧਰ ਦੀ ਰਚਨਾ ਨੂੰ ਲਿਖਣ ਵਿਚ ਏਨਾ ਸਮਾਂ ਲਗਣਾ ਹੀ ਸੀ। ਕਵੀਆਂ ਦੇ ਜੀਵਨ ਕਿਸੇ ਇਕ ਥਾਂ ਤੋਂ ਪ੍ਰਾਪਤ ਨਹੀਂ ਸਨ ਹੋ ਸਕਦੇ, ਛਪੀਆਂ ਹੋਈਆਂ ਕਿਤਾਬਾਂ ਬਹੁਤ ਥੋੜ੍ਹੀਆਂ ਸਨ। ਹੱਥ ਲਿਖਤ ਪੁਸਤਕਾਂ ਸੌਖੀ ਤਰ੍ਹਾਂ ਨਹੀਂ ਸਨ ਮਿਲ ਸਕਦੀਆਂ, ਕਵੀਆਂ ਦੀਆਂ ਰਚਨਾਵਾਂ ਆਮ ਨਹੀਂ ਸਨ ਮਿਲਦੀਆਂ। ਇਹ ਵੀ ਇਕ ਪੱਖ ਸੀ। ਫ਼ਿਰ ਆਜ਼ਾਦ ਦਾ ਸੋਚਣ ਢੰਗ ਵੀ ਤਾਂ ਅਨੋਖਾ ਤੇ ਇਸ ਕਿਸਮ ਦਾ ਸੀ ਕਿ ਸਿਰਫ਼ ਉਹਨਾਂ ਦਾ ਕਵੀਆਂ ਦੇ ਜੀਵਨ ਲਿਖ ਦੇਣ ਦਾ ਉਦੇਸ਼ ਨਹੀਂ ਸੀ ਸਗੋਂ ਉਨ੍ਹਾਂ ਦੇ ਚਲਦੇ ਫਿਰਦੇ ਚਿੱਤਰ, ਉਨ੍ਹਾਂ ਦੇ ਸਮੇਂ ਦਾ ਵਾਤਾਵਰਣ ਅਤੇ ਉਨ੍ਹਾਂ ਦੇ ਆਪੋ ਆਪਣੇ ਵਰਤਾਓ ਅਤੇ ਉਨ੍ਹਾਂ ਨਾਲ ਸੰਬੰਧਿਤ ਕਹਾਣੀਆਂ ਅਤੇ ਲਤੀਫ਼ੇ ਵੀ ਇਕੱਠੇ ਕਰਨਾ ਚਾਹੁੰਦੇ ਸਨ। ਇਸ ਲਈ ਸਾਰੇ ਪੁਰਾਣੇ ਤੇ ਵੱਡੀ ਉਮਰ ਦੇ ਪੁਰਸ਼ਾਂ ਨੂੰ ਮਿਲ ਕੇ ਤੇ ਕਦੇ ਚਿੱਠੀਆਂ ਰਾਹੀਂ ਅਤੇ ਕਦੇ ਲਾਇਬ੍ਰੇਰੀਆਂ ਵਿਚ ਵਕਤ ਬਿਤਾ ਕੇ ਅਤੇ ਜਾਣਕਾਰਾ ਨੂੰ ਪੁੱਛ ਪੁੱਛ ਕੇ ਬੂੰਦ ਬੂੰਦ ਪਾਣੀ ਇਕੱਠਾ ਕਰ ਰਹੇ ਸਨ ਤਾਂ ਕਿ ਉਸ ਨੂੰ ਸਾਫ਼ ਅਤੇ ਸ਼ੁਧ ਕਰਕੇ ਅੰਮ੍ਰਿਤ ਬਨਾਉਣ। ਆਜ਼ਾਦ ਪੁਰਾਣੀ ਪ੍ਰੰਪਰਾ ਦੇ ਲੇਖਕਾਂ ਦੀਆਂ ਕਮਜ਼ੋਰੀਆਂ ਨੂੰ ਜਾਣਦੇ ਸਨ ਅਤੇ ਉਨ੍ਹਾਂ ਦੀਆਂ ਕਾਵਿ ਤਰੁਟੀਆਂ ਤੋਂ ਵੀ ਜਾਣੂੰ ਸਨ ਪਰ ਉਨ੍ਹਾਂ ਦਾ ਯਕੀਨ ਸੀ ਕਿ ਕਾਵਿ-ਤਰੁਟੀਆਂ ਅਤੇ ਉਸ ਤਰ੍ਹਾਂ ਦੀਆਂ ਬੁਰਾਈਆਂ ਗਿਨਵਾਉਣ ਦੀ ਥਾਂ ਉਨ੍ਹਾਂ ਦੀ ਕਵਿਤਾ ਦੀਆਂ ਵਿਸ਼ੇਸ਼ਤਾਵਾਂ ਨੂੰ ਵਧੇਰੇ ਉਜਾਗਰ ਕਰਨਾ ਚਾਹੀਦਾ ਹੈ ਅਤੇ ਜੇ ਕਿਧਰੇ ਕਿਸੇ ਕਮਜ਼ੋਰੀ ਦਾ ਜ਼ਿਕਰ ਕਰਨ ਦੀ ਜ਼ਰੂਰਤ ਪਵੇ ਵੀ ਤਾਂ ਅਜਿਹੀ ਵਿਉਂਤ ਨਾਲ ਲਿਖਣਾ ਚਾਹੀਦਾ ਹੈ ਕਿ ਕੋਈ ਤਲਖ਼ੀ ਨਾ ਪੈਦਾ ਹੋਵੇ। ਇਹ ਸੱਚ ਹੈ ਕਿ ਖੋਜ, ਪਰਖ ਵਿਚ ਇਸ ਪ੍ਰਕਾਰ ਦਾ ਰਵੱਈਆ ਆਪਣੇ ਆਪ ਵਿਚ ਖੁਦ ਇਕ ਦੋਸ਼ ਹੈ ਪਰ ਆਪਣੇ ਬਜ਼ੁਰਗਾਂ ਦੇ ਕਾਰਨਾਮਿਆਂ ਨਾਲ ਉਨ੍ਹਾਂ ਦੀ ਕਵਿਤਾ ਦੀਆਂ ਵਿਸ਼ੇਸ਼ਤਾਵਾਂ, ਪਿਆਰ ਤੇ ਉਨ੍ਹਾਂ ਨਾਲ ਪਿਆਰ ਦਾ ਜਜ਼ਬਾ ਕਰ ਉਨ੍ਹਾਂ ਦੇ ਇਸ ਤਰ੍ਹਾਂ ਦੀ ਖੋਜ ਪਰਖ ਰਸਤੇ ਵਿਚ ਰੁਕਾਵਟ ਸਨ। ਨਤੀਜਾ ਇਹ ਹੋਇਆ ਕਿ ਆਜ਼ਾਦ ਨੂੰ ਬਹੁਤ ਸਾਰੇ ਇਤਰਾਜ਼ਾਂ ਦਾ ਨਿਸ਼ਾਨਾ ਬਣਨਾ ਪਿਆ। ਲੋਕਾਂ ਨੇ ਉਨ੍ਹਾਂ ਦੀ ਪ੍ਰਤਿਭਾ ਅਤੇ ਦ੍ਰਿਸ਼ਟੀਕੋਣ ਵਲ ਧਿਆਨ ਹੀ ਨਾ ਦਿੱਤਾ।

ਕਿਸੇ ਕਿਤਾਬ ਦੇ ਪੜ੍ਹਦਿਆਂ ਉਸਦੇ ਲੇਖਕ, ਉਸ ਦੇ ਸਮੇਂ ਅਤੇ ਮਕਸਦ ਨੂੰ ਨਜ਼ਰੋਂ ਉਹਲੇ ਨਹੀਂ ਕਰਨਾ ਚਾਹੀਦਾ। ਆਜ਼ਾਦ ਦੇ ਵਸ ਵਿਚ ਜੋ ਲਭਤਾਂ ਅਤੇ ਘਟਨਾਵਾਂ ਦੀ ਖੋਜ ਦੇ ਜਿਹੜੇ ਹਥਿਆਰ ਸਨ ਉਨ੍ਹਾਂ ਨੂੰ ਵਰਤਣ ਵਿਚ ਉਨ੍ਹਾਂ ਨੇ ਕੋਈ ਕਸਰ ਨਾ ਛੱਡੀ। ਜੋ ਪੁਸਤਕਾਂ ਪ੍ਰਾਪਤ ਹੋਈਆਂ ਉਹ ਉਨ੍ਹਾਂ ਨੇ ਪੜ੍ਹੀਆਂ, ਕੁਝ ਦੇ ਹਵਾਲੇ ਦਿੱਤੇ ਅਤੇ ਕੁਝ ਦੇ ਹਵਾਲੇ ਨਹੀਂ ਦਿੱਤੇ। ਬਾਦ ਵਿਚ ਪੜ੍ਹਨ ਵਾਲਿਆਂ ਨੇ ਜਿਨ੍ਹਾਂ ਨੂੰ ਉਹ ਪੁਸਤਕਾਂ ਮਿਲ ਨਾ ਸਕੀਆਂ ਇਹ ਮੰਨ ਲਿਆ ਕਿ ਆਜ਼ਾਦ ਨੇ ਸਾਰੀਆਂ ਗੱਲਾਂ ਮਨ-ਘੜਤ ਲਿਖ ਦਿੱਤੀਆਂ ਸਨ। ਹੁਣ ਜਿਉਂ ਜਿਉਂ ਪੁਰਾਣੀਆਂ ਪੁਸਤਕਾਂ ਮਿਲਦੀਆਂ ਜਾਂਦੀਆਂ ਹਨ ਆਜ਼ਾਦ ਦੀਆਂ ਲਿਖੀਆਂ ਗੱਲਾਂ ਸੱਚੀਆਂ ਸਾਬਤ ਹੁੰਦੀਆਂ ਜਾਂਦੀਆਂ ਹਨ। ਕਵੀਆ ਬਾਰੇ ਕਈ ਸੁਣੇ ਸੁਣੇ ਹਾਲਾਤ ਅਜੇਹੇ ਹੁੰਦੇ ਹਨ ਜਿਨ੍ਹਾਂ ਦਾ ਜ਼ਿਕਰ ਕਿਸੇ ਕਿਤਾਬ ਵਿਚ ਹੋਣਾ ਜ਼ਰੂਰੀ ਨਹੀਂ ਹੁੰਦਾ। ਇਸ ਲਈ ਹਰ ਉਸ ਗੱਲ ਨੂੰ ਗ਼ਲਤ ਕਹਿ ਦੇਣਾ ਜੋ ਆਬ-ਏ-ਹਯਾਤ ਵਿਚ ਲਿਖੀ ਮਿਲਦੀ ਹੈ, ਠੀਕ ਨਹੀਂ। ਇਹ ਯਾਦ ਰਖਣਾ ਚਾਹੀਦਾ ਹੈ ਕਿ ਆਬ-ਏ-ਹਯਾਤ 1880 ਈਸਵੀ ਵਿਚ ਪ੍ਰਕਾਸ਼ਿਤ ਹੋਈ। ਉਸ ਸਮੇਂ ਤੋਂ ਅੱਜ ਤੱਕ ਸੈਂਕੜੇ ਕਿਤਾਬਾਂ, ਪੁਰਾਣੇ ਕਵੀਆਂ ਦੀਆਂ

ਰਚਨਾਵਾਂ ਅਤੇ ਜੀਵਨ ਘਟਨਾਵਾਂ ਨਾਲ ਸੰਬੰਧਿਤ ਸਮਗ੍ਰੀ ਪ੍ਰਾਪਤ ਹੋਈ ਹੈ ਜਿਸ ਨਾਲ ਖੋਜੀਆਂ ਦੀ ਵਾਕਫ਼ੀ ਵਿਚ ਵਾਧਾ ਹੋਇਆ ਹੈ। ਆਬ-ਏ-ਹਯਾਤ ਆਲੋਚਨਾ ਸ਼ਬਦ ਦੇ ਦ੍ਰਿਸ਼ਟੀਕੋਣ ਤੋਂ ਆਖ਼ਰੀ ਨਹੀਂ। ਇਹ ਵੀ ਠੀਕ ਹੈ ਕਿ ਗ਼ਲਤੀਆਂ ਦੇ ਬਾਵਜੂਦ ਵੀ ਆਬ-ਏ-ਹਯਾਤ ਸਾਹਿਤਕ ਅਤੇ ਇਤਿਹਾਸਿਕ ਵਾਕਫੀਅਤਾਂ ਦਾ ਖ਼ਜ਼ਾਨਾ ਹੈ। ਇਕ ਆਲੋਚਕ ਦਾ ਇਹ ਕਹਿਣਾ ਐਨ ਠੀਕ ਪ੍ਰਤੀਤ ਹੁੰਦਾ ਹੈ ਕਿ ਜੇ ਇਸ ਵਿਚ ਦੱਸੀਆਂ ਸਾਰੀਆਂ ਘਟਨਾਵਾਂ ਅਤੇ ਸਮਾਚਾਰ ਗ਼ਲਤ ਵੀ ਮੰਨ ਲਏ ਜਾਣ ਤਾਂ ਵੀ ਇਸ ਦਾ ਮਨ ਨੂੰ ਟੁੰਬਣ ਵਾਲੀ ਸਾਹਿਤਕ ਕਿਰਤ ਕਹਾਉਣ ਵਿਚ ਫ਼ਰਕ ਨਹੀਂ ਆਵੇਗਾ।

ਉਰਦੂ ਵਿਚ ਕਵੀਆਂ ਬਾਰੇ ਲਿਖਣ ਦਾ ਰਿਵਾਜ ਤਕਰੀਬਨ ਡੇਢ ਸੌ ਸਾਲ ਤੋਂ ਚਲ ਰਿਹਾ ਸੀ ਹਾਲਾਂ ਕਿ ਉਸ ਤੋਂ ਪਹਿਲਾਂ ਇਸ ਤਰ੍ਹਾਂ ਦਾ ਚਿੱਤਰਣ ਫ਼ਾਰਸੀ ਵਿਚ ਹੀ ਹੁੰਦਾ ਸੀ। ਆਜ਼ਾਦ ਨੇ ਪਹਿਲੀ ਵਾਰ ਉਰਦੂ ਕਾਵਿਤਾ ਦਾ ਇਤਿਹਾਸ ਲਿਖਣ ਦੀ ਕੋਸ਼ਿਸ਼ ਕੀਤੀ। ਪਹਿਲੀ ਵਾਰ ਉਰਦੂ ਦੇ ਅਸੂਲਾਂ ਨੂੰ ਸਾਹਮਣੇ ਰਖਦਿਆਂ ਉਰਦੂ ਬਾਰੇ ਨਵੇਂ ਸਿਰਿਉਂ ਵਿਚਾਰ ਪੇਸ਼ ਕੀਤੇ ਅਤੇ ਸੰਸਕ੍ਰਿਤ ਅਤੇ ਫ਼ਾਰਸੀ ਦੇ ਉਸ ਭਾਸ਼ਾਈ ਸੁਮੇਲ ਦਾ ਜਾਇਜ਼ਾ ਲਿਆ ਜਿਸ ਦਾ ਜ਼ਿਕਰ ਸਿਰਾਜੁਦੀਨ ਅਲੀ ਖਾਂ "ਆਰਜ਼ੂ" ਨੇ ਡੇਢ ਸੌ ਸਾਲ ਪਹਿਲਾਂ ਕੀਤਾ ਸੀ। ਆਜ਼ਾਦ ਨੇ ਇਤਿਹਾਸਿਕ ਘਟਨਾਵਾਂ ਅਤੇ ਬੋਲੀ ਦੀ ਬੁਨਿਆਦੀ ਅਸੂਲਾਂ ਦੇ ਆਧਾਰ ਤੇ ਦੋਹਾਂ ਆਰਿਆਈ ਬੋਲੀਆਂ ਦੇ ਸੰਬੰਧ ਦੀ ਦਿਲਚਸਪ ਵਿਆਖਿਆ ਕੀਤੀ ਹੈ। ਉਪ੍ਰੰਤ ਉਸੇ ਸਮੱਸਿਆ ਨੂੰ ਫੇਰ ਹੋਰ ਵਿਸਥਾਰ ਨਾਲ ਆਪਣੀ ਪੁਸਤਕ "ਸੁਖ਼ਦਾਨੇ ਫ਼ਾਰਸ" ਵਿਚ ਪੇਸ਼ ਕੀਤਾ। ਇਸ ਤੋਂ ਵੀ ਵਧ ਫਾਇਦੇਮੰਦ ਤੇ ਗਿਆਨ ਭਰਪੂਰ ਅਤੇ ਧਿਆਨਯੋਗ ਉਹ ਹਿੱਸਾ ਹੈ ਜਿਸ ਵਿਚ ਫ਼ਾਰਸੀ, ਉਰਦੂ ਅਤੇ ਬ੍ਰਿਜ ਭਾਸ਼ਾ ਵਿਚ ਲਫ਼ਜ਼ਾਂ ਦੇ ਆਪਸੀ ਲੈਣ-ਦੇਣ ਦਾ ਜ਼ਿਕਰ ਹੈ। ਉਸ ਹਿੱਸੇ ਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਆਜ਼ਾਦ ਨੂੰ ਇਨ੍ਹਾਂ ਬੋਲੀਆਂ ਦੀ ਕਿੰਨੀ ਭਰਪੂਰ ਵਾਕਫ਼ੀਅਤ ਸੀ ਅਤੇ ਇਨ੍ਹਾਂ ਦੇ ਪਰਸਪਰ ਸੰਬੰਧਾਂ ਨੂੰ ਜੋ ਇਤਿਹਾਸਿਕ, ਸਮਾਜਿਕ ਅਤੇ ਸਾਹਿਤਕ ਯੁਕਤੀਆਂ ਤੋਂ ਉਤਪੰਨ ਹੋਏ ਸਨ ਉਹ ਕਿੰਨੀ ਡੂੰਘੀ ਨਜ਼ਰ ਨਾਲ ਦੇਖਦੇ ਸਨ। ਕਵੀ ਤਾ ਹਜ਼ਾਰਾਂ ਹੁੰਦੇ ਹਨ ਪਰ ਇਤਿਹਾਸ ਵਿਚ ਸਾਰਿਆਂ ਨੂੰ ਥਾਂ ਨਹੀਂ ਮਿਲਦੀ। ਆਜ਼ਾਦ ਨੇ ਵੀ ਆਪਣੇ ਸਾਹਮਣੇ ਇਕ ਆਦਰਸ਼ ਰਖਿਆ ਹੈ ਅਤੇ ਏਸ ਤਰ੍ਹਾਂ ਬਹੁਤ ਸਾਰੇ ਕਵੀਆਂ ਬਾਰੇ ਸਰਸਰੀ ਚਰਚਾ ਕਰਨ ਉਪ੍ਰੰਤ ਉਰਦੂ ਕਾਵਿ ਦੇ ਵਿਕਾਸ ਦੀ ਕਹਾਣੀ "ਵਲੀ" ਦਕਨੀ ਤੋਂ ਆਰੰਭੀ ਅਤੇ ਸ਼ੈਲੀ, ਕਹਿਣ ਦੇ ਢੰਗ ਅਤੇ ਇਤਿਹਾਸਿਕ ਜਾਂ ਪ੍ਰਾਂਤਿਕ ਅਸਰਾਂ ਦਾ ਖ਼ਿਆਲ ਰਖਦਿਆਂ ਹੋਇਆਂ ਸਾਹਿਤਕ ਦੌਰ ਨੂੰ ਪੰਜ ਹਿੱਸਿਆਂ ਅਰਥਾਤ ਸਾਹਿਤਕ ਸਮਿਆਂ ਵਿਚ ਵੰਡਿਆ ਅਤੇ ਹਰ ਇਕ ਸਾਹਿਤਕ-ਕਾਲ ਦੀਆਂ ਵਿਲੱਖਣ ਵਿਸ਼ੇਸ਼ਤਾਈਆਂ, ਸੰਖੇਪ ਭੂਮਿਕਾਵਾਂ ਸਹਿਤ ਅਤੇ ਸਮਾਪਤੀ ਸਮਿਆਂ ਨੂੰ ਅੰਕਿਤ ਕੀਤਾ ਹੈ। ਇੰਝ ਉਸ ਸਮੇਂ ਤੱਕ ਦੇ ਸਾਰੇ ਪ੍ਰਮੁਖ ਕਵੀ ਆਪਣੀ ਰੂਪ-ਰੇਖਾ ਤੇ ਸਮੇਂ ਦੇ ਵਾਤਾਵਰਣ ਤੇ ਸਮਾਜੀ ਰਿਸ਼ਤਿਆ ਸਮੇਤ ਜਿਊਂਦੀ ਜਾਗਦੀ ਤਸਵੀਰ ਵਾਂਗ ਆਬ-ਏ-ਹਯਾਤ ਦੇ ਸਫ਼ਿਆਂ ਵਿਚ ਚਲਦੇ ਫਿਰਦੇ ਨਜ਼ਰ ਆਉਂਦੇ ਹਨ।

ਜੋ ਵੀ ਇਸ ਪੁਸਤਕ ਨੂੰ ਧਿਆਨ ਨਾਲ ਪੜ੍ਹੇਗਾ ਉਸ ਤੇ ਦੋ ਗੱਲਾਂ ਦਾ ਇਕਦਮ ਅਸਰ ਹੋਵੇਗਾ। ਇਕ ਤਾਂ "ਆਜ਼ਾਦ" ਦੇ ਗਿਆਨ ਦਾ, ਤੇ ਦੂਜੇ, ਉਨ੍ਹਾਂ ਦੀ ਵਰਣਾਤਮਕ ਸ਼ਕਤੀ ਦੇ ਹੁਸਨ ਦਾ। ਗਿਆਨ ਦੇ ਦ੍ਰਿਸ਼ਟੀਕੋਨ ਤੋਂ ਇਸ ਵਿਚ ਬਹੁਤ ਸਾਰੀਆਂ ਸਾਹਿਤਕ

ਸਮੱਸਿਆਵਾਂ, ਖੋਜ-ਪਰਖ ਅਤੇ ਭਾਸ਼ਾਈ ਨਿਯਮਾਂ ਦੇ ਅਤੇ ਗਿਆਨਮਈ ਇਸ਼ਾਰੇ ਮਿਲਣਗੇ, ਜਿਨ੍ਹਾਂ ਨੂੰ ਵਿਚਾਰਨ ਤੋਂ ਕਈ ਪ੍ਰਸ਼ਨਚਿੰਨ੍ਹ ਪੈਦਾ ਹੋ ਸਕਦੇ ਹਨ ਅਤੇ ਸਾਹਿਤਕ ਸ਼ੁਧਤਾ ਅਤੇ ਉਸਾਰੂ ਪੜਚੋਲ ਦੇ ਨਵੇਂ ਰਸਤੇ ਖੁਲ੍ਹ ਸਕਦੇ ਹਨ। ਜੋ ਗੱਲਾਂ ਗ਼ਲਤ ਪ੍ਰਤੀਤ ਹੋਣ ਉਨ੍ਹਾਂ ਬਾਰੇ ਨਵੀਂ ਖੋਜ ਹੋ ਸਕਦੀ ਹੈ। ਜੋ ਸੰਕੇਤ ਅਧੂਰੇ ਲਗਣ ਉਨ੍ਹਾਂ ਨੂੰ ਪੂਰੇ ਕਰਨ ਦਾ ਉਦਮ ਕੀਤਾ ਜਾ ਸਕਦਾ ਹੈ। ਜੋ ਗੱਲਾਂ ਠੀਕ ਨਾ ਹੋਣ ਉਨ੍ਹਾਂ ਨੂੰ ਸੋਧ ਕੇ ਲਿਖਿਆ ਜਾ ਸਕਦਾ ਹੈ। ਜਿਥੋਂ ਤਕ ਸ਼ੈਲੀ ਦਾ ਸੰਬੰਧ ਹੈ ਇਸ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਉਸਦੀ ਖੂਬਸੂਰਤੀ ਵਿਚ ਕੋਈ ਅੰਤਰ ਨਹੀਂ ਆ ਸਕਦਾ। ਅੱਜ ਦੇ ਹਾਲਾਤ ਵਿਚ ਅਜੇਹੀ ਵਾਰਤਕ ਭਾਵੇਂ ਲਿਖਣੀ ਉਚਿਤ ਨਾ ਹੋਵੇ ਜਾਂ ਪਸੰਦ ਨਾ ਕੀਤੀ ਜਾ ਸਕਦੀ ਹੋਵੇ ਪਰ ਇਸਦੀ ਸਾਹਿਤਕਤਾ ਦੇ ਅਸਰ ਭਰਪੂਰ ਹੋਣ ਨੂੰ ਮੰਨਣਾ ਜ਼ਰੂਰੀ ਹੈ। ਨਾਜ਼ਕ ਭਾਵਾਂ ਅਤੇ ਸੂਖਸ਼ਮ ਵਿਚਾਰਾਂ ਨੂੰ ਰੂਪਮਾਨ ਕਰਨ ਦੇ ਨਾਲ ਨਾਲ ਬਿਆਨੀਆਂ ਸ਼ੈਲੀ ਦੀ ਵੀ ਪਰਸੰਸਾ ਦਿਲ ਖਿੱਚਵੀਂ ਹੈ। ਇਸੇ ਕਾਰਨ ਕਿਤਾਬ ਦਾ ਕੋਈ ਹਿੱਸਾ ਅਜਿਹਾ ਨਹੀਂ ਜਿਸ ਨੂੰ ਪੜ੍ਹਨ ਤੋਂ ਮਨ ਉਕਤਾ ਜਾਵੇ।

ਆਬ-ਏ-ਹਯਾਤ ਵਰਗੀ ਪੁਸਤਕ ਦਾ ਤਰਜਮਾ ਕਰਨਾ ਅਤੇ ਉਸ ਦਾ ਸੰਖੇਪ ਆਕਾਰ ਪੇਸ਼ ਕਰਨਾ ਦੋਵੇਂ ਹੀ ਕਠਨ ਕੰਮ ਹਨ। ਕਿਉਂਕਿ ਬਹੁਤ ਸਾਰੀ ਸਾਹਿਤਕ ਚਰਚਾ ਬੋਲੀ ਅਤੇ ਮੁਹਾਵਰਿਆਂ ਦੇ ਸੂਖਮ ਫ਼ਰਕ ਦੀਆਂ ਉਦਾਹਰਣਾਂ ਤੇ ਘਟਨਾਵਾਂ ਦੇ ਵਿਸਥਾਰ ਸਾਰੀ ਕਿਤਾਬ ਵਿਚ ਖਿਲਰੇ ਪਏ ਹਨ ਅਤੇ ਇਕ ਦੂਸਰੇ ਨਾਲ ਜੁੜੇ ਹੋਏ ਹਨ ਪਰ ਸੰਖੇਪ ਕਰਨ ਲਗਿਆਂ ਉਨ੍ਹਾਂ ਨੂੰ ਛੱਡ ਦੇਣਾ ਜ਼ਰੂਰੀ ਸੀ। ਬਹੁਤ ਸਾਰੀਆਂ ਮਿਸਾਲਾਂ ਅਤੇ ਨਮੂਨੇ ਛੱਡਣੇ ਪਏ ਹਨ ਅਤੇ ਬਹੁਤ ਸਾਰੇ ਦਿਲਚਸਪ ਵਾਕਿਆਂ ਨੂੰ ਘਟਾਉਣਾ ਪਿਆ ਹੈ। ਫਿਰ ਵੀ ਇਹ ਖ਼ਿਆਲ ਰਖਿਆ ਗਿਆ ਹੈ ਕਿ ਵਰਣਨ ਕਰਨ ਦਾ ਸਿਲਸਿਲਾ ਟੁੱਟੇ ਨਾ ਅਤੇ ਕੋਈ ਜ਼ਰੂਰੀ ਗੱਲ ਲਿਖਣੋ ਰਹਿ ਨਾ ਜਾਏ। ਇਉਂ ਕਰਕੇ ਇਹ ਹੁਣ ਪੂਰੀ ਕਿਤਾਬ ਦਾ ਸੰਖੇਪ ਤੀਸਰਾ ਹਿੱਸਾ ਹੈ। ਉਲੱਥਾ ਕਰਨ ਵਿਚ ਸਭ ਤੋਂ ਵੱਡੀ ਰੁਕਾਵਟ ਆਬ-ਏ-ਹਯਾਤ ਦੀ ਅਲੰਕਾਰਾਂ ਭਰੀ ਸ਼ੈਲੀ, ਬਿਆਨ ਕਰਨ ਦੀ ਆਪਣੀ ਸ਼ਖ਼ਸੀ ਅਤੇ ਨਵੇਕਲਾ ਅੰਦਾਜ਼ ਅਤੇ ਮੁਹਾਵਰਿਆਂ ਅਤੇ ਨਿਤ ਵਰਤੋਂ ਵਿਚ ਆਉਣ ਵਾਲੇ ਸ਼ਬਦਾਂ ਦੀ ਵਰਤੋਂ ਦਾ ਕਦਮ ਕਦਮ ਤੇ ਪ੍ਰਯੋਗ ਹੈ। ਜੇ ਕਦੇ ਇਸ ਲਿਖਤ ਨੂੰ ਬਦਲਿਆ ਜਾਵੇਗਾ ਤਾਂ ਹਿੰਦੀ ਅਤੇ ਦੂਸਰੀਆਂ ਜ਼ਬਾਨਾਂ ਵਿਚ ਬਹੁਤ ਸਾਰਾ ਜਾਦੂ ਖ਼ਤਮ ਹੋ ਜਾਵੇਗਾ।

ਮੈਂ ਆਬ-ਏ-ਹਯਾਤ ਸੰਖੇਪਣ ਸਮੇਂ ਕੁਝ ਵਿਸ਼ੇਸ਼ ਗੱਲਾਂ ਦਾ ਧਿਆਨ ਰਖਿਆ ਹੈ ਜਿਨ੍ਹਾਂ ਦਾ ਜਿਕਰ ਕਰਨਾ ਜ਼ਰੂਰੀ ਹੈ ਤਾਂ ਕਿ ਪੜ੍ਹਨ ਵਾਲਾ ਕਿਸੇ ਕਿਸਮ ਦੀ ਗ਼ਲਤ ਫ਼ਹਿਮੀ ਵਿਚ ਨਾ ਪਵੇ :

ਸਾਰੇ ਅਜਿਹੇ ਜ਼ਰੂਰੀ ਹਿੱਸੇ ਇਸ ਸੰਖੇਪ ਰੂਪ ਵਿਚ ਸ਼ਾਮਲ ਕੀਤੇ ਗਏ ਹਨ ਜਿਸ ਕਾਰਨ ਇਤਿਹਾਸਿਕ ਤਰਤੀਬ ਅਤੇ ਹੋਰ ਵਾਕਫ਼ੀਅਤ ਤੇ ਗਿਆਨ ਵਿਚ ਫ਼ਰਕ ਨਹੀਂ ਪੈਂਦਾ।

(i) ਵਾਕਿਆਤ ਕੀ ਪੁਣਛਾਣ ਕਰਦੇ ਹੋਏ ਹਿੱਸੇ ਸੰਖੇਪ ਕੀਤੇ ਗਏ ਹਨ ਅਤੇ ਦਿਲਚਸਪ ਵਾਰਤਾਵਾਂ ਨੂੰ ਕਾਇਮ ਰਖਿਆ ਗਿਆ ਹੈ।

(ii) ਸ਼ਿਅਰਾਂ ਦੇ ਨਮੂਨੇ ਘਟ ਕਰ ਦਿੱਤੇ ਗਏ ਹਨ।

(iii) ਹਿਜਰੀ ਸਨ ਆਮ ਕਰਕੇ ਈਸਵੀ ਸਨ ਵਿਚ ਬਦਲ ਦਿੱਤੇ ਹਨ ਤਾਂ ਕਿ ਆਮ ਪੜ੍ਹਨ ਵਾਲੇ ਨੂੰ ਜ਼ਮਾਨੇ ਦਾ ਅੰਦਾਜ਼ਾ ਹੋ ਸਕੇ।

(iv) ਜਿਥੋਂ ਤੱਕ ਹੋ ਸਕਿਆ ਹੈ ਫ਼ਾਰਸੀ ਦੇ ਫ਼ਿਕਰੇ, ਸ਼ਿਅਰ ਅਤੇ "ਵਾਰਤਕ ਲਿਖਤਾਂ" ਨੂੰ ਕੱਢ ਦਿੱਤਾ ਗਿਆ ਹੈ।

(v) ਕਿਧਰੇ ਕਿਧਰੇ ਨੋਟ ਦੇ ਕੇ ਜ਼ਰੂਰੀ ਗੱਲਾਂ ਦੇ ਭਾਵ ਸਪਸ਼ਟ ਕੀਤੇ ਗਏ ਹਨ ਤਾਂ ਕਿ ਗ਼ਲਤ ਨਤੀਜਾ ਨਾ ਕੱਢਿਆ ਜਾਏ।

ਮੈਨੂੰ ਵਿਸ਼ਵਾਸ ਹੈ ਕਿ ਹਿੰਦੁਸਤਾਨ ਦੀਆਂ ਹੋਰ ਬੋਲੀਆਂ ਦੇ ਲੇਖਕ ਵੀ ਉਰਦੂ ਸਾਹਿਤ ਦੀ ਇਸ ਅਮਰ ਕਿਰਤ ਦਾ ਅਧਿਐਨ ਇਹ ਸਮਝ ਕੇ ਕਰਨਗੇ ਕਿ ਸੌ ਸਾਲ ਪਹਿਲਾਂ ਉਰਦੂ ਵਿਚ ਖੋਜ, ਆਲੋਚਨਾ, ਅਤੇ ਰੂਪ ਰੇਖਾ ਚਿੱਤਰਣ ਕਿਸ ਪ੍ਰਕਾਰ ਸਨ ਅਤੇ ਇਸ ਕਮਾਲ ਦੇ ਲਿਖਾਰੀ ਨੇ ਉਨ੍ਹਾਂ ਦੀ ਤਸਵੀਰ ਕਿਸ ਤਰ੍ਹਾਂ ਦੀ ਖਿੱਚੀ।

–ਪ੍ਰੋਫ਼ੈਸਰ ਸਯਦ ਇਹਤਸ਼ਾਮ ਹੁਸੈਨ

# 1. ਉਰਦੂ ਜ਼ਬਾਨ ਦੀ ਤਾਰੀਖ

ਇਨੀ ਗੱਲ ਤਾਂ ਹਰ ਕੋਈ ਜਾਣਦਾ ਹੈ ਕਿ ਸਾਡੀ ਉਰਦੂ ਜ਼ਬਾਨ ਬ੍ਰਿਜ ਭਾਸ਼ਾ ਵਿਚੋਂ ਨਿਕਲੀ ਹੈ ਅਤੇ ਬ੍ਰਿਜਭਾਸ਼ਾ[1] ਖ਼ਾਸ ਹਿੰਦੁਸਤਾਨੀ ਜ਼ਬਾਨ ਹੈ। ਫਿਰ ਵੀ ਉਹ ਐਸੀ ਜ਼ਬਾਨ ਨਹੀ ਜੋ ਦੁਨੀਆ ਸਾਹਮਣੇ ਹਿੰਦੁਸਤਾਨ ਦੇ ਪਤਾ ਲਗ ਜਾਣ ਦੇ ਨਾਲ ਨਾਲ ਸਾਕਾਰ ਹੋਈ ਹੋਵੇ। ਉਸਦੀ ਉਮਰ ਅੱਠ ਸੌ ਵਰ੍ਹੇ ਤੋਂ ਵੱਧ ਨਹੀਂ। ਬ੍ਰਿਜਭੂਮੀ ਦੀ ਹਰੀ ਭਰੀ ਧਰਤੀ ਹੀ ਉਸਦੀ ਜਨਮ ਦਾਤੀ ਹੈ। ਤੁਸੀਂ ਖ਼ਿਆਲ ਕਰੋਗੇ ਕੇ ਇਸ ਦੀ ਪੁਰਾਤਨ ਰੂਪ ਰੇਖਾ ਦੀ ਪਛਾਣ ਸੰਸਕ੍ਰਿਤ ਵਿਚੋਂ ਪ੍ਰਾਪਤ ਹੁੰਦੀ ਹੋਵੇਗੀ ਅਤੇ ਇਸਦਾ ਉਪਜਾਊ ਬੀਜ ਐਸਾ ਹੋਇਆ ਹੋਵੇਗਾ ਜੋ ਇਥੇ ਹੀ ਉਗਿਆ ਹੋਵੇਗਾ ਪਰ ਇੰਜ ਪਰਵਾਨ ਕਰਨਾ ਠੀਕ ਨਹੀਂ। ਅਜੇ ਖੋਜ ਜਾਰੀ ਹੈ। ਇਹ ਸਭ ਜਾਣਦੇ ਹਨ ਕਿ ਹਿੰਦੁਸਤਾਨ ਭਾਵੇਂ ਆਰਾਮ ਪਸੰਦ ਅਤੇ ਹਿੰਮਤ-ਰਹਿਤ ਹੋਣ ਕਰਕੇ ਬਦਨਾਮ ਰਿਹਾ ਹੈ ਫਿਰ ਵੀ ਤਰੱਕੀ ਕਰ ਚੁੱਕੀਆਂ ਹੁਸ਼ਿਆਰ ਕੌਮਾਂ ਦੀ ਨਜ਼ਰ ਵਿਚ ਹਰ ਵੇਲੇ ਚੁਭਦਾ ਰਿਹਾ ਹੈ। ਇਸ ਦੀਆਂ ਉਪਜਾਊ ਜ਼ਮੀਨਾਂ, ਇਸਦੀ ਦੀਦਾਰੀ ਸੁੰਦਰਤਾ, ਇਸ ਦੀ ਜਾਨ ਦੇ ਦੁਸਮਣ ਬਣ ਕੇ ਗ਼ੈਰ ਕੌਮਾਂ ਨੂੰ ਇਸ ਧਰਤੀ ਨੂੰ ਆਪਣੇ ਘੋੜਿਆ ਦੇ ਪੈਰਾਂ ਹੇਠ ਲਿਤਾੜਨ ਦਾ ਹਰ ਸਮੇਂ ਕਾਰਨ ਬਣੇ ਰਹੇ ਹਨ।

ਫ਼ਰੰਗੀ ਵਿਦਵਾਨਾਂ ਨੇ, ਜੋ ਹਰ ਗੱਲ ਦੀ ਡੂੰਘੀ ਖੋਜ ਕੱਢਣ ਵਾਲੇ ਹਨ, ਬੋਲੀ ਅਤੇ ਪੁਰਾਤਨ ਨਿਸਾਨਾ ਦੀ ਭਰਵੀਂ ਖੋਜ ਕਰਕੇ ਸਾਬਤ ਕੀਤਾ ਹੈ ਕਿ ਏਥੋਂ ਦੇ ਅਸਲੀ ਵਸਨੀਕ ਅਰਥਾਤ ਸੁਰੂ ਵਿਚ ਆਬਾਦ ਹੋਏ ਲੋਕ ਕੌਣ ਸਨ। ਇਕ ਜਬਰਦਸਤ ਕੌਮ ਨੇ ਆ ਕੇ ਆਹਿਸਤਾ ਆਹਿਸਤਾ ਪੈਰ ਪਸਾਰਦਿਆਂ ਸਾਰੇ ਮੁਲਕ ਤੇ ਕਬਜਾ ਕਰ ਲਿਆ ਸੀ। ਉਹ ਲੋਕ ਜਿਨ੍ਹਾਂ ਇਸ ਤਰ੍ਹਾਂ ਫ਼ਤਹਿ ਕੀਤਾ ਸੀ ਸ਼ਾਇਦ ਜੀਹੂਨ ਅਤੇ ਸੀਹੂਨ ਦੇ ਮੈਦਾਨਾ ਵਿਚੋਂ ਸਾਡੇ ਉਤਰੀ ਪਹਾੜਾਂ ਨੂੰ ਪਾਰ ਕਰਕੇ ਇਸ ਦੇਸ਼ ਵਿਚ ਆਏ ਹੋਣਗੇ। ਉਸ ਜ਼ਮਾਨੇ ਦੇ ਗੀਤਾਂ ਅਤੇ ਪੁਰਾਣੀਆ ਚੀਜਾਂ ਦੀ ਪਰਖ ਤੋਂ ਇਹ ਵੀ ਪਤਾ ਲਗਾ ਹੈ ਕਿ ਉਹ ਲੋਕ ਬੜੇ ਹਿੰਮਤ ਵਾਲੇ, ਸੋਹਣੀਆਂ ਸੂਰਤਾਂ ਵਾਲੇ, ਰੰਗ ਦੇ ਗੋਰੇ ਹੋਣਗੇ ਅਤੇ ਆਪਣੇ ਸਮੇਂ ਅਨੁਸਾਰ ਪੜ੍ਹੇ ਲਿਖੇ ਹੋਏ ਹੋਣਗੇ। ਸੁੰਦਰ ਥਾਵਾਂ ਅਤੇ ਚੰਗੀਆਂ ਉਪਜਾਊ ਜ਼ਮੀਨਾਂ ਵੇਖ ਕੇ ਉਹ ਵੱਖ ਵੱਖ ਥਾਵਾ 'ਤੇ ਆਬਾਦ ਹੋ ਗਏ ਹੋਣਗੇ।

ਉਸ ਕੌਮ ਦਾ ਨਾ ਆਰੀਅਨ ਸੀ ਅਤੇ ਕੋਈ ਅਚੰਭੇ ਵਾਲੀ ਗੱਲ ਨਹੀਂ ਜੋ ਉਹਨਾਂ ਦੀ ਜ਼ਬਾਨ ਉਹੀ ਹੋਈ ਹੋਵੇ ਜੋ ਆਪਣੇ ਅਸਲ ਤੋਂ ਕਿਸੇ ਹਦ ਤਕ ਬਦਲ ਕੇ ਹੁਣ ਸੰਸਕ੍ਰਿਤ ਅਖਵਾਂਦੀ ਹੈ। ਇਹ ਉਹੀ ਲੋਕ ਸਨ ਜਿਨ੍ਹਾਂ ਨੇ ਹਿੰਦੁਸਤਾਨ ਵਿਚ ਆ ਕੇ ਰਾਜਾ ਮਹਾਰਾਜਾ ਦਾ ਖ਼ਿਤਾਬ ਲਿਆ। ਇਰਾਨ ਵਿਚ ਸ਼ਾਹੀ ਤਾਜਪੋਸ਼ੀ ਦੇ ਸਮੇਂ ਸ਼ਾਨਦਾਰ ਕੌਮੀ ਝੰਡਾ ਲਹਿਰਾਇਆ। ਆਪਣੇ ਮਜ਼੍ਹਬ ਦਾ ਦੂਸਰਿਆਂ ਨੂੰ ਦਬਾ ਕੇ ਉਸਾਰਣ ਦਾ ਤਰੀਕਾ ਪਰਚਲਤ ਰਖਣ ਵਾਸਤੇ ਚੀਨ ਨੂੰ ਨਗਾਰਚੀ ਬਣਾ ਕੇ ਆਪਣਾ ਹੰਗਾਮਾ ਕਾਇਮ ਰਖਿਆ। ਯੂਨਾਨ

---

1. ਹੁਣ ਇਹ ਮੰਨ ਲਿਆ ਗਿਆ ਹੈ ਕਿ ਉਰਦੂ ਹਿੰਦੀ, ਹਿੰਦੁਸਤਾਨੀ ਪੂਰਬੀ ਹਿੰਦੀ ਦਾ ਹੀ ਇਕ ਰੂਪ ਹੈ। ਇੰਞ ਬ੍ਰਿਜ ਭਾਸ਼ਾ ਨਾਲ ਇਸਦਾ ਰਿਸ਼ਤਾ ਤਾਂ ਹੈ, ਪਰ ਵਿਆਕਰਣਕ ਅਸੂਲਾਂ ਅਨੁਸਾਰ ਬ੍ਰਿਜ ਭਾਸ਼ਾ ਵਿਚੋਂ ਨਿਕਲੀ ਨਹੀਂ ਕਹੀ ਜਾ ਸਕਦੀ। ਉਸ ਤੋਂ ਪ੍ਰਭਾਵਿਤ ਜ਼ਰੂਰ ਹੋਈ ਹੋਵੇਗੀ। (ਸੰਪਾਦਕ)

ਦੇ ਅਲਹਿਦਾ ਹਿੱਸੇ ਵਿਚ ਹਿਕਮਤ ਦੀ ਸ਼ਾਨ ਕਾਇਮ ਕੀਤੀ। ਰੋਮ ਦੀ, ਸਭ ਦੁਨੀਆ ਨੂੰ ਜਿੱਤਣ ਦਾ ਉਪਰਾਲਾ ਕਰਨ ਵਾਲੀ ਸਲਤਨਤ ਦੀ ਬੁਨਿਆਦ ਰਖੀ ਅਤੇ ਇੰਦਲਸ ਪਹੁੰਚ ਕੇ ਚਾਂਦੀ ਦੀ ਪਛਾਣ ਕਰਕੇ ਉਸ ਨੂੰ ਵਖ ਕਰਕੇ ਕੱਢਿਆ। ਉਸੇ ਕੌਮ ਦੇ ਹੀ ਇਕ ਹਿੱਸੇ ਬਾਰੇ ਇਹ ਖ਼ਬਰ ਯੂਰਪ ਤੋਂ ਆਈ ਕਿ ਕਈ ਥਾਵਾਂ ਤੇ ਦਰਿਆਵਾਂ ਵਿਚੋਂ ਮੱਛੀਆਂ ਪਕੜਦਿਆਂ ਉਨ੍ਹਾਂ ਨੇ ਸਲਤਨਤਾਂ ਦੀ ਸ਼ਾਨ ਬਣਨ ਵਾਲੇ ਹੀਰੇ ਤਲਾਸ਼ ਕਰ ਲਏ ਅਤੇ ਧਰਤੀ ਵਿਚੋਂ ਧਾਤਾਂ ਨੂੰ ਨਿਖੇੜਦਿਆਂ ਬੇਅੰਤ ਕੀਮਤੀ ਲਾਲ ਬਰਾਮਦ ਕਰ ਲਏ।

ਹਿੰਦੂਕੁਸ਼ ਪਹਾੜ ਤੋਂ ਉਤਰ ਕੇ ਇਨ੍ਹਾਂ ਜੇਤੂਆਂ ਨੇ ਪਹਿਲੇ ਤਾਂ ਪੰਜਾਬ ਵਿਚ ਹੀ ਜਗ੍ਹਾ ਜਗ੍ਹਾ ਘਰ, ਡੇਰੇ ਲਾਏ ਹੋਣਗੇ ਫਿਰ ਜਿਉਂ ਜਿਉਂ ਉਹ ਅੱਗੇ ਵਧਦੇ ਗਏ ਹੋਣਗੇ ਦੇਸ਼ ਦੇ ਅਸਲ ਵਸਨੀਕ ਕੁਝ ਤਾਂ ਲੜਾਈਆਂ ਵਿਚ ਮਾਰੇ ਗਏ ਹੋਣਗੇ ਅਤੇ ਕੁਝ ਸੱਜੇ ਖੱਬੇ ਜੰਗਲਾਂ ਵਿਚ ਅਤੇ ਪਹਾੜਾਂ ਵਿਚ ਛੁਪ ਗਏ ਹੋਣਗੇ। ਕੁਝ ਹੋਰ ਜੋ ਨਸ ਗਏ ਹੋਣਗੇ ਉਹ ਦੱਖਣ ਅਤੇ ਪੂਰਬ ਵੱਲ ਹਟ ਗਏ ਹੋਣਗੇ। ਕੁਝ ਹੁਕਮਰਾਨਾਂ ਦੀ ਸੇਵਾ ਵਿਚ ਲਗ ਗਏ ਹੋਣਗੇ ਅਤੇ ਉਨ੍ਹਾਂ ਨੇ ਹੀ ਸ਼ੂਦਰ ਅਖਵਾਇਆ ਹੋਇਗਾ। ਇੰਝ ਅੱਜ ਵੀ ਉਨ੍ਹਾਂ ਦੀਆਂ ਸੂਰਤਾਂ ਦਸਦੀਆਂ ਹਨ ਕਿ ਉਹ ਕਿਸੇ ਵੱਖਰੀ ਕਿਸਮ ਦੇ ਜਿਸਮਾਂ ਦੀਆਂ ਹੱਡੀਆਂ ਦਾ ਉਸਾਰ ਹਨ।

ਫਿਰ ਬੜੇ ਲੰਮੇ ਸਮੇਂ ਤਕ ਆਰੀਅਨ ਭਰਾਵਾਂ ਦੇ ਕਾਰੋਬਾਰ ਹਿੰਦੁਸਤਾਨੀ ਭਰਾਵਾਂ ਨਾਲ ਮਿਲਦੇ ਜੁਲਦੇ ਰਹੇ ਹੋਣਗੇ। ਇਹੀ ਕਾਰਨ ਹੈ ਕਿ ਈਰਾਨ ਦੀ ਪੁਰਾਤਨ ਤਾਰੀਖ ਅਨੁਸਾਰ "ਮਾਹ ਆਬਾਦ" ਦੇ ਜ਼ਮਾਨੇ ਦੀ ਨਿਖੜਵੀਂ ਵਰਤੋਂ ਅਤੇ "ਬ੍ਰਹਮਾ" ਦੇ ਸਮੇਂ ਦੀਆਂ ਰਸਮਾਂ ਅਤੇ ਵਿਹਾਰਕ ਕਾਇਦੇ ਉਨ੍ਹਾਂ ਲੋਕਾਂ ਦੇ ਰਹਿਣ ਸਹਿਣ ਦੇ ਤਰੀਕਿਆਂ ਵਿਚ ਸੁਮੇਲ ਵਿਖਾਈ ਦੇਂਦਾ ਹੈ। ਚਾਰ ਵਰਣਾਂ ਦੇ ਹੋਣ ਦਾ ਬਰਾਬਰ ਪਤਾ ਲਗਦਾ ਹੈ। ਇਸ ਦੇਸ਼ ਵਿਚ "ਬੁਧ" ਨੇ ਉਨ੍ਹਾਂ ਵਰਣਾ ਨੂੰ ਨਿਕੇਲ ਪਾਈ ਅਤੇ ਉਥੇ ਜ਼ਰਤਸ਼ਤ ਦੇ ਧਰਮ ਨੇ ਉਨ੍ਹਾਂ ਨੂੰ ਜਲਾ ਕੇ ਮਿੱਟੀ ਵਿਚ ਮਿਲਾ ਦਿੱਤਾ।

ਪਰ ਹਿੰਦੂਆਂ ਨੇ ਤਾਂ ਬੁਧ ਤੋਂ ਬਾਅਦ ਵੀ ਆਪਣੇ ਆਪ ਨੂੰ ਪਹਿਲਾਂ ਵਾਂਗ ਸਾਭ ਲਿਆ ਪਰ ਇਰਾਨੀ ਆਪਣੀ ਦੁਰਦਸ਼ਾ ਨੂੰ ਸੰਭਾਲ ਨਾ ਸਕੇ। ਚਾਰ ਵਰਣਾਂ ਦੀ ਪਾਬੰਦੀ ਵਿਚ ਰਹਿਣਾ ਦੂਰੋਂ ਦੇਖਣ ਵਾਲਿਆਂ ਨੂੰ ਤਾਂ ਹੰਕਾਰ ਦੇ ਵਸਤਰਾਂ ਵਿਚ ਲਿਪਟਿਆ ਰੂਪ ਨਜ਼ਰ ਆਇਆ ਪਰ ਸੱਚ ਪੁੱਛੋ ਤਾਂ ਇਹ ਕੋਈ ਮਾੜੀ ਗੱਲ ਨਹੀਂ ਸੀ। ਉਸੇ ਦੀ ਬਰਕਤ ਹੈ ਕਿ ਚਾਰੇ ਵਰਣ ਅੱਜ ਤੀਕ ਪੁਰਾਤਨ ਸਮਾਜਿਕ ਤਕਸੀਮ ਅਨੁਸਾਰ ਵੱਖੋ ਵੱਖ ਚਲਦੇ ਆ ਰਹੇ ਹਨ।

ਫ਼ਤਹਿ ਪਾਣ ਵਾਲਿਆਂ ਨੇ ਕਿਹਾ ਕਿ ਸਾਡੀ ਬੋਲੀ ਤਾਂ ਰੱਬੀ ਬੋਲੀ ਹੈ ਅਤੇ ਪਰਮਾਤਮਾ ਦੇ ਆਰੰਭ ਤੋਂ ਹੀ ਉਸੇ ਤਰ੍ਹਾਂ ਚਲੀ ਆ ਰਹੀ ਹੈ। ਉਨ੍ਹਾਂ ਨੇ ਉਸਦੇ ਕਾਇਦੇ ਅਤੇ ਅਸੂਲ ਮੁਕੱਰਰ ਕੀਤੇ ਅਤੇ ਐਸੇ ਸੋਚ ਸਮਝ ਕੇ ਉਣੇ ਕਿ ਉਨ੍ਹਾਂ ਵਿਚ ਨੁਕਤੇ ਤਕ ਦਾ ਫ਼ਰਕ ਨਹੀਂ ਸੀ ਆ ਸਕਦਾ। ਉਸ ਬੋਲੀ ਨੇ ਕਿਸੇ ਵੀ ਗ਼ੈਰ ਜ਼ਬਾਨ ਦੇ ਲਫ਼ਜ਼ ਦੇ ਆ ਕੇ ਰਲਣ ਨੂੰ ਆਪਣੀ ਸੁਚਤਾ ਦੇ ਪੱਲੇ ਤੇ ਗੰਦਾ ਦਾਗ਼ ਸਮਝਿਆ। ਸਿਵਾਏ ਬ੍ਰਾਹਮਣਾ ਦੇ ਇਸ ਭਾਸ਼ਾ ਦੇ ਸ਼ਬਦ ਕਿਸੇ ਵੀ ਗ਼ੈਰ ਬੋਲੀ ਦੇ ਕੰਨਾਂ ਵਿਚ ਪੈਣੇ ਠੀਕ ਨਹੀਂ ਸਨ ਸਮਝੇ ਜਾਂਦੇ। ਇਸ ਸਖ਼ਤ ਪਾਬੰਦੀ ਦਾ ਇਹ ਫ਼ਾਇਦਾ ਹੋਇਆ ਕਿ ਪ੍ਰਚਲਤ ਬੋਲੀ ਆਪਣੀ

ਅਸਲੀਅਤ ਨੂੰ ਕਾਇਮ ਰਖ ਸਕੀ ਅਤੇ ਬਜ਼ੁਰਗਾਂ ਦੀ ਯਾਦਗਾਰ ਦਾ ਸਹੀ ਨਮੂਨਾ ਪੇਸ਼ ਕਰਦੀ ਰਹੀ।

ਉਸਦੇ ਮੁਕਾਬਲੇ ਤੇ ਇਰਾਨੀ ਭਰਾਵਾਂ ਪਾਸ ਅਸਲ ਜ਼ਬਾਨ ਦੀ ਸਾਖ ਵੀ ਨਾ ਰਹੀ।

ਉਪਰੋਕਤ ਬੁਨਿਆਦ ਤੇ ਹੀ ਫ਼ਤੇਹਯਾਬ ਲੋਕਾਂ ਦੀ ਜ਼ਬਾਨ ਦਾ ਨਾਮ ਸੰਸਕ੍ਰਿਤ ਰਖਿਆ ਗਿਆ ਜਿਸਦਾ ਭਾਵ ਸੀ ਸੰਵਰੀ, ਸਾਰਥਿਕ, ਕਦਰਯੋਗ, ਸਾਫ਼ ਸੁਥਰੀ, ਪਾਵਨ ਪਵਿੱਤਰ ਜੋ ਵੀ ਚਾਹੋ ਸਮਝ ਲਉ। ਉਸਦੇ ਉਚਾਰਣ ਦੇ ਤਰੀਕੇ ਵੀ ਇਸ ਤਰ੍ਹਾਂ ਸਥਾਪਿਤ ਕੀਤੇ ਗਏ ਕਿ ਪਰਮਾਤਮਾ ਦੀ ਉਸਤਤਿ ਹੋ ਰਹੀ ਪਰਤੀਤ ਹੋਵੇ ਅਤੇ ਇਹ ਵੀ ਸਥਾਪਿਤ ਕੀਤਾ ਗਿਆ ਕਿ ਅਧਿਆਪਕ ਧਰਮੀ ਬਜ਼ੁਰਗ ਹੋਣ। ਅਜੇਹਾ ਪੜ੍ਹਾਉਣਾ ਗੁਨਾਹ ਸਮਝਿਆ ਜਾਂਦਾ ਸੀ ਜਿਸ ਅਨੁਸਾਰ ਬੋਲੀ ਦੇ ਉਚਾਰਣ ਦੀ ਆਵਾਜ਼ ਸ਼ੂਦਰਾਂ ਦੇ ਕੰਨਾਂ ਵਿਚ ਪੈ ਸਕਦੀ ਹੋਵੇ। ਸੰਸਕ੍ਰਿਤ ਦੇ ਉਪਾਸ਼ਕ ਉਸ ਨੂੰ ਦੇਵ ਬਾਣੀ ਅਰਥਾਤ ਪਰਮਾਤਮਾ ਦੀ ਬੋਲੀ ਕਹਿਣ ਲਗ ਪਏ।

ਸੰਸਕ੍ਰਿਤ ਦੇ ਬੁਨਿਆਦੀ ਸ਼ਬਦ-ਜੋੜ ਅਤੇ ਉਨ੍ਹਾ ਨੂੰ ਉਚਾਰਣ ਦੇ ਤਰੀਕੇ ਜ਼ਰੂਰ ਇਸ ਦੇਸ਼ ਦੇ ਵੱਖ ਵੱਖ ਹਿੱਸਿਆ ਦੇ ਵਸਨੀਕਾਂ ਦੇ ਵਾਤਾਵਰਣ ਅਨੁਸਾਰ ਭਿੰਨ ਭਿੰਨ ਹੋ ਗਏ ਹੋਣਗੇ। ਇਸ ਕਰਕੇ ਘਰਾਂ ਤੇ ਬਾਜ਼ਾਰਾਂ ਵਿਚ ਗੱਲਬਾਤ ਕਰਨ ਲਈ ਸ਼ਬਦ ਚੋਣ ਕਰਦਿਆਂ ਆਲੇ ਦੁਆਲੇ ਅਨੁਸਾਰ ਪ੍ਰਾਂਤਿਕ ਬੋਲੀਆਂ ਆਪਣੇ ਆਪ ਵੱਖ ਵੱਖ ਰੂਪਾਂ ਵਿਚ ਪੈਦਾ ਹੋ ਗਈਆਂ। "ਮਗਧੀ", "ਪਾਲੀ", "ਸੌਰਸੈਨੀ", "ਮਹਾਰਾਸ਼ਟਰੀ" ਆਦਿ ਪੁਰਾਤਨ ਪ੍ਰਾਕ੍ਰਿਤਾਂ ਹੁੰਦਿਆਂ ਹੋਇਆਂ ਵੀ ਆਪਣੇ ਪੁਰਾਤਨ ਹੋਣ ਦਾ ਪਤਾ ਦੇਂਦੀਆਂ ਹਨ। ਇਨ੍ਹਾਂ ਪ੍ਰਾਂਤਿਕ ਬੋਲੀਆਂ ਵਿਚ ਸੈਂਕੜੇ ਸੰਸਕ੍ਰਿਤ ਦੇ ਸ਼ਬਦ ਲਿਖਤ ਵਿਚੋਂ ਚਮਕਦੇ ਨਜ਼ਰ ਆਉਂਦੇ ਹਨ, ਪਰੰਤੂ ਵਿਗੜੇ ਹੋਏ ਰੂਪਾਂ ਵਿਚ।

ਪ੍ਰਾਕ੍ਰਿਤ ਤੋਂ ਭਾਵ ਹੈ ਵਖਰੀ ਵਖਰੀ ਮਨਮਰਜ਼ੀ ਦੀ ਕਿਰਤ ਅਰਥਾਤ ਜੋ ਸਮੇਂ ਸਮੇਂ ਦੀ ਜ਼ਰੂਰਤ 'ਚੋਂ ਉਪਜੀ ਹੋਵੇ। ਇਸੇ ਕਰਕੇ ਸੰਸਕ੍ਰਿਤ ਦੇ ਸ਼ਬਦ-ਕੋਸ਼ ਦਾ ਕਰਤਾ ਹੇਮ ਚੰਦ ਵੀ ਇਹੀ ਕਹਿੰਦਾ ਹੈ। ਅਜਿਹੇ ਪੱਖਾਂ ਤੋਂ ਇਹੀ ਪਤਾ ਲਗਦਾ ਹੈ ਕਿ ਉਹ ਬਹੁਤ ਸਮਝਦਾਰ ਲੋਕ ਸਨ ਅਤੇ ਹਰ ਗੱਲ ਨੂੰ ਉਨ੍ਹਾਂ ਨੇ ਪੂਰੀ ਤਰ੍ਹਾਂ ਵਿਚਾਰਨ ਤੋਂ ਬਾਅਦ ਹੀ ਕੀਤਾ ਸੀ।

ਰਾਜਾ ਭੋਜ ਦੇ ਰਾਜ ਸਮੇਂ ਦੀਆਂ ਨਾਟ ਪੁਸਤਕਾਂ ਦੱਸਦੀਆਂ ਹਨ ਕਿ ਪੜ੍ਹਾਈ ਜਾਣ ਵਾਲੀ, ਪੁਸਤਕਾਂ ਵਿਚ ਵਰਤੀ ਜਾਣ ਵਾਲੀ ਅਤੇ ਰਾਜ ਦਰਬਾਰ ਵਿਚ ਬੋਲੀ ਜਾਣ ਵਾਲੀ ਜ਼ਬਾਨ ਤਾਂ ਸੰਸਕ੍ਰਿਤ ਸੀ-ਪਰ ਕਿਉਂਕਿ ਕੰਮਕਾਰ ਕਰਣ ਵਾਲਿਆਂ ਨਾਲ ਵੀ ਵਾਹ ਆਮ ਲੋਕਾਂ ਨਾਲ ਗੱਲਬਾਤ ਸਮੇਂ ਪੈਂਦਾ ਸੀ ਇਸ ਲਈ ਪੰਡਤਾਂ ਨੂੰ ਵੀ ਪ੍ਰਾਕ੍ਰਿਤ ਬੋਲਣੀ ਪੈਂਦੀ ਸੀ। ਪ੍ਰਾਕ੍ਰਿਤ ਸਾਫ਼ ਤੌਰ ਤੇ ਸੰਸਕ੍ਰਿਤ ਦੀ ਜਾਈ ਧੀ ਪ੍ਰਤੀਤ ਹੁੰਦੀ ਹੈ। ਜਿਸ ਵਿਚ ਹਜ਼ਾਰਾਂ ਹੀ ਲਫ਼ਜ਼ ਸੰਸਕ੍ਰਿਤ ਦੇ ਹਨ ਅਤੇ ਵਿਆਕਰਣਕ ਨਿਯਮ ਵੀ ਉਸੇ ਤਰ੍ਹਾਂ ਦੇ ਹਨ।

ਸੰਸਕ੍ਰਿਤ ਦੀ ਏਨੀ ਸੰਭਾਲ ਹੋਈ ਫਿਰ ਵੀ ਮੰਨੂ ਸਿਮਰਿਤੀ ਜੋ ਵੇਦਾਂ ਤੋਂ ਕਈ ਸੌ ਵਰ੍ਹੇ ਬਾਅਦ ਲਿਖੀ ਗਈ ਉਸਦੀ ਅਤੇ ਵੇਦਾਂ ਵਿਚ ਵਰਤੀ ਗਈ ਜ਼ਬਾਨ ਵਿਚ ਸਾਫ਼ ਸਾਫ਼ ਫ਼ਰਕ ਜ਼ਾਹਰ ਹੁੰਦਾ ਹੈ। ਇੰਝ ਹੁਣ ਹੋਰ ਵੀ ਫ਼ਰਕ ਹੋ ਗਿਆ ਹੈ ਕਿਉਂਕਿ ਰਾਜ ਦਰਬਾਰ ਅਤੇ ਪ੍ਰਵਾਣਿਤ ਲਿਖਤਾਂ ਉਤੇ ਧਰਮ ਦਾ ਦਬਦਬਾ ਸੀ ਇਸ ਕਰਕੇ ਬੋਲੀ ਨੂੰ

ਬਹੁਤ ਖ਼ਤਰਾ ਨਹੀਂ ਸੀ। ਪਰ ਈਸਵੀ ਸੰਨ ਦੇ ਸ਼ੁਰੂ ਹੋਣ ਤੋਂ 543 ਸਾਲ ਪਹਿਲਾਂ ਬੁਧ ਮਤ ਦੇ ਸੰਚਾਲਕ ਸ਼ਾਕਯ ਮੁਨੀ ਗੌਤਮ ਨੇ ਬੁਧ ਧਰਮ ਦਾ ਜੋ ਪਰਚਾਰ ਕੀਤਾ, ਉਹ ਮਗਧ ਦੇ ਵਸਨੀਕ ਹੋਣ ਕਰਕੇ ਉਸੇ ਦੇਸ਼ ਦੀ ਪ੍ਰਾਕ੍ਰਿਤ ਵਿਚ ਹੀ ਕੀਤਾ। ਕਾਰਨ ਇਹ ਸੀ ਕਿ ਉਨ੍ਹਾਂ ਬਜ਼ੁਰਗਾਂ ਅਤੇ ਬੱਚਿਆਂ ਸਭਨਾਂ ਵਿਚ ਪ੍ਰਚੱਲਤ ਦੇਸ਼ ਦੇ ਉਸ ਹਿੱਸੇ ਵਿਚ ਪ੍ਰਫੁਲਤ ਹੋ ਰਹੀ ਪ੍ਰਾਕ੍ਰਿਤ ਹੀ ਤਾਂ ਸੀ। ਉਸ ਦੀ ਤੇਜ਼ ਸਰਲ ਬਿਆਨੀ ਕਾਰਨ ਉਪਰੋਕਤ ਧਰਮ ਜੰਗਲ ਦੀ ਅੱਗ ਵਾਂਗ ਫੈਲਣਾ ਸ਼ੁਰੂ ਹੋਇਆ। ਅੱਖਾਂ ਦੇ ਪਲਕਾਰ ਵਿਚ ਹੀ ਧਰਮ, ਸਮਾਜ, ਰਸਮ ਰਿਵਾਜ, ਹਕੂਮਤ ਅਤੇ ਕਾਨੂੰਨ ਦੀ ਸਥਾਪਿਤ ਤਸਵੀਰ ਨੂੰ ਮਿੱਟੀ ਵਿਚ ਮਿਲਾ ਦਿੱਤਾ ਗਿਆ ਅਤੇ ਮਗਧ ਦੀ ਪ੍ਰਾਂਤਿਕ ਬੋਲੀ ਅਰਥਾਤ ਪ੍ਰਾਕ੍ਰਿਤ ਹੀ ਸਾਰੇ ਦਫ਼ਤਰਾਂ ਅਜੇ ਰਾਜਸੀ ਦਰਬਾਰ ਦੀ ਜ਼ਬਾਨ ਹੋ ਗਈ। ਕਿਸਮਤ ਦੇ ਨਿਖਾਰ ਨੇ ਹਰ ਤਰ੍ਹਾਂ ਦੀ ਕਲਾ ਤੇ ਸਾਹਿਤ ਦੇ ਵਿਦਿਆਲਿਆਂ ਵਿਚ ਐਸੀ ਤਰੱਕੀ ਲਿਆਂਦੀ ਕਿ ਥੋੜ੍ਹੇ ਦਿਨਾਂ ਵਿਚ ਹੀ ਅਜੀਬ ਅਤੇ ਹਰ ਕਿਸਮ ਦੀ ਵਾਕਫ਼ੀਅਤ ਤੋਂ ਭਰਪੂਰ ਪੁਸਤਕਾਂ ਤਿਆਰ ਹੋ ਕੇ ਲਾਇਬ੍ਰੇਰੀਆਂ ਵਿਚ ਸਜ ਗਈਆਂ ਅਤੇ ਕਲਾਕ੍ਰਿਤੀਆਂ ਦੇ ਜਿਵੇਂ ਕਾਰਖ਼ਾਨੇ ਖੁਲ੍ਹ ਗਏ।

ਦੇਸ਼ ਦੇ ਜਿਸ ਜਿਸ ਹਿੱਸੇ ਦੇ ਰਾਜੇ ਵੇਦਾਂ ਨੂੰ ਮੰਨਦੇ ਸਨ ਉਥੇ ਤਾਂ ਵੇਦਾਂ ਦਾ ਅਸਰ ਰਿਹਾ। ਰਾਜ ਦਰਬਾਰ ਅਤੇ ਵਿਦਿਅਕ ਆਸ਼ਰਮਾਂ ਵਿਚ ਸਮੁੱਚੇ ਤੌਰ ਤੇ ਬੋਲੀ ਦਾ ਪੂਰਾ ਪੂਰਾ ਬੋਲਬਾਲਾ ਹੋ ਗਿਆ। ਉਸੇ ਬੋਲੀ ਵਿਚ ਵਿਅਕਰਣ ਅਤੇ ਪੜਚੋਲ ਦੀਆਂ ਪੁਸਤਕਾਂ ਵੀ ਲਿਖੀਆਂ ਗਈਆਂ। ਪਰਮਾਤਮਾ ਦਾ ਕੌਤਕ ਵੇਖੋ ਕਿ ਜੋ ਬਾਂਦੀ ਸੀ ਉਹ ਰਾਣੀ ਬਣ ਗਈ ਅਤੇ ਜੋ ਰਾਣੀ ਸੀ ਉਹ ਬਾਂਦੀ ਬਣਕੇ ਇਕ ਨੁਕਰ ਵਿਚ ਆਪਣਾ ਮੂੰਹ ਛੁਪਾ ਕੇ ਬੈਠ ਗਈ।

ਸਮੇਂ ਨੇ ਆਪਣੀ ਆਦਤ ਅਨੁਸਾਰ ਤਕਰੀਬਨ ਪੰਦਰਾਂ ਸੌ ਵਰ੍ਹੇ ਬੀਤਣ ਬਾਅਦ ਬੁਧ ਧਰਮ ਨੂੰ ਵੀ ਦੇਸ਼ ਨਿਕਾਲਾ ਦੇ ਦਿੱਤਾ ਅਤੇ ਇਹਦੇ ਨਾਲ ਹੀ ਉਸ ਜ਼ਬਾਨ ਨੂੰ ਵੀ ਜਿਸ ਵਿਚ ਉਸ ਧਰਮ ਦਾ ਪ੍ਰਚਾਰ ਹੋਇਆ ਸੀ।

ਸ਼ੰਕਰਾਚਾਰੀਆ ਦੇ ਪ੍ਰਚਾਰ ਨੇ ਅਜੇਹੀ ਬਰਕਤ ਪਾਈ ਕਿ ਬ੍ਰਾਹਮਣਾਂ ਦਾ ਡੁੱਬਿਆ ਹੋਇਆ ਸਿਤਾਰਾ ਫਿਰ ਚਮਕ ਉਠਿਆ। ਸੰਸਕ੍ਰਿਤ ਕਦਰਯੋਗ ਪ੍ਰਵਾਨ ਹੋ ਕੇ ਫਿਰ ਪ੍ਰਚੱਲਤ ਹੋ ਗਈ। ਮਹਾਰਾਜ ਬਿਕ੍ਰਮਾਜੀਤ ਦੇ ਰਾਜ ਸਮੇਂ ਜੋ ਮਿਸਾਲ ਸੰਸਕ੍ਰਿਤ ਦੇ ਸਥਾਪਿਤ ਹੋਣ ਨੇ ਉਜਾਗਰ ਕੀਤੀ ਉਹ ਹੁਣ ਤੀਕ ਭਾਰਤ ਵਾਸੀਆਂ ਦੀ ਨਜ਼ਰ ਵਿਚ ਰੌਸ਼ਨਨੁਮਾ ਹੈ।

ਇਸ ਤੋਂ ਇਹੀ ਸਾਬਤ ਹੁੰਦਾ ਹੈ ਕਿ ਉਜਾਗਰ ਸਲਤਨਤ ਹੁਣ ਦਰਬਾਰ ਅਤੇ ਉੱਚ ਸ਼੍ਰੇਣੀ ਦੇ ਲੋਕਾਂ ਦਾ ਸੰਸਕ੍ਰਿਤ ਵਿਚ ਗੱਲਬਾਤ ਕਰਨਾ ਉਨ੍ਹਾਂ ਦੇ ਧਾਰਮਿਕ ਯਕੀਨ ਅਤੇ ਸੂਝਵਾਨ ਹੋਣ ਦਾ ਪ੍ਰਤੀਕ ਸੀ ਅਤੇ ਪ੍ਰਾਕ੍ਰਿਤ ਆਮ ਲੋਕਾਂ ਦੀ ਬੋਲੀ ਸੀ। ਕਿਉਂਕਿ ਏਸੇ ਰਾਜ ਦੌਰਾਨ ਦੇਸ਼ ਦੇ ਸਭ ਤੋਂ ਉੱਚਕੋਟੀ ਦੇ ਕਵੀ ਕਾਲੀਦਾਸ ਨੇ "ਸ਼ਕੁੰਤਲਾ" ਨਾਟਕ ਲਿਖਿਆ ਸੀ, ਇਸ ਲਈ ਇਸ ਨਾਟਕ ਵਿਚਲੀ ਸਭਾ ਵਿਚ ਜਿਧਰ ਦੇਖੋ ਬਾਦਸ਼ਾਹ, ਵਜੀਰ ਅਤੇ ਪੰਡਤ ਸੰਸਕ੍ਰਿਤ ਬੋਲ ਰਹੇ ਸਨ। ਪ੍ਰੰਤੂ ਆਮ ਆਦਮੀ ਵੀ ਜੋ ਗੱਲਬਾਤ ਕਰਦਾ ਪ੍ਰਾਕ੍ਰਿਤ ਵਿਚ ਹੀ ਕਰਦਾ ਸੀ।

ਆਰੀਅਨ ਲੋਕਾਂ ਦੀ ਬੁਨਿਆਦੀ ਬੋਲੀ ਹੋਣ ਦੇ ਨਾਤੇ ਫ਼ਾਰਸੀ ਅਤੇ ਸੰਸਕ੍ਰਿਤ "ਸੰਦਾਵੇਸਤਾ" ਵਾਂਗ ਇਕੋ ਦਾਦੇ ਦੀ ਔਲਾਦ ਹਨ ਪਰ ਸਮੇਂ ਨੇ ਫਿਰ ਵੀ ਐਸੀ ਚਾਲ

ਚਲੀ ਕਿ ਸੌ ਵਰ੍ਹੇ ਜਾਂ ਪਰਮਾਤਮਾ ਜਾਣੇ ਹਜ਼ਾਰਾਂ ਸਾਲਾਂ ਦੀਆਂ ਵਿਛੜੀਆਂ ਭੈਣਾਂ ਅਜੇਹੀ ਹਾਲਤ ਵਿਚ ਇਕ ਦੂਜੇ ਨਾਲ ਮਿਲ ਗਈਆਂ ਹਨ ਕਿ ਕੋਈ ਉਨ੍ਹਾਂ ਨੂੰ ਵੱਖ ਕਰਕੇ ਉਨ੍ਹਾਂ ਦੀ ਸ਼ਕਲ ਨਹੀਂ ਪਛਾਣ ਸਕਦਾ।

ਹਿੰਦੁਸਤਾਨੀ ਭੈਣ ਦੀ ਕਹਾਣੀ ਸੁਣ ਚੁੱਕੇ ਹੋ ਹੁਣ ਇਰਾਨੀ ਭੈਣ ਦੀ ਵੀ ਸੁਣ ਲਵੋ ਕਿ ਉਹਦੇ ਉਤੇ ਕੀ ਬੀਤੀ। ਪਹਿਲਾ ਅੰਦਾਜ਼ਾ ਤਾਂ ਇਹ ਹੈ ਕਿ ਉਸ ਮੁਲਕ ਨੇ ਜਿਹੜਾ ਆਪਣਾ ਨਾਮ "ਇਰਾਨ" ਪ੍ਰਾਪਤ ਕੀਤਾ ਉਹ ਵੀ ਭਾਵੇਂ "ਏਰੀਅਨ" ਲਫ਼ਜ਼ ਦੀ ਬਰਕਤ ਹੀ ਹੋਵੇ। ਇਹ ਵੀ ਕੋਈ ਅਚੰਭੇ ਦੀ ਗੱਲ ਨਹੀਂ ਕਿ ਜਿਵੇਂ ਹਿੰਦੁਸਤਾਨੀ ਭੈਣ ਤੇ ਸਮੇਂ ਸਮੇਂ ਏਸੇ ਤਰ੍ਹਾਂ ਦੇ ਸੰਕਟ ਇਰਾਨੀ ਬੋਲੀ ਨੂੰ ਵੀ ਸਹਿਣੇ ਪਏ। ਇਹ ਸਭ ਕੁਝ ਹੋਣ ਤੇ ਵੀ ਹੁਣ ਤੱਕ ਹਜ਼ਾਰਾਂ ਲਫ਼ਜ਼ ਫ਼ਾਰਸੀ ਅਤੇ ਸੰਸਕ੍ਰਿਤ ਦੇ ਆਪੋ ਵਿਚ ਸਾਫ਼ ਸਾਫ਼ ਮਿਲਦੇ ਜੁਲਦੇ ਪ੍ਰਤੀਤ ਹੁੰਦੇ ਹਨ।

ਸੰਸਕ੍ਰਿਤ ਦੀ ਇਰਾਨੀ ਭੈਣ ਜਦੋਂ ਉਸ ਦੇਸ਼ ਵਿਚ ਫੈਲਣੀ ਸ਼ੁਰੂ ਹੋਈ ਹੋਵੇਗੀ ਤਦੋਂ ਕਾਫ਼ੀ ਦੇਰ ਤੱਕ ਉਥੋਂ ਦੇ ਵਸਨੀਕਾਂ ਦੇ ਧਾਰਮਿਕ ਭਾਵ, ਰਸਮੋ ਰਿਵਾਜ਼ ਅਤੇ ਉਨ੍ਹਾਂ ਦੀ ਬੋਲੀ ਜਿਸ ਤਰ੍ਹਾਂ ਦੇ ਪਹਿਲਾਂ ਸਨ ਉਸੇ ਤਰ੍ਹਾਂ ਦੇ ਹੀ ਰਹੇ ਹੋਣਗੇ ਪਰ ਇਸ ਸੰਬੰਧੀ ਉਸ ਸਮੇਂ ਦੀ ਲਿਖੀ ਹੋਈ ਕੋਈ ਕਿਤਾਬ ਹੱਥ ਨਹੀਂ ਆਈ। ਕੁਝ ਖਿੰਡੀ ਪੁੰਡੀ ਹੋਈ ਜਾਣਕਾਰੀ "ਜ਼ਰਤੁਸ਼ਤ" ਦੇ ਸਮੇਂ ਦੀ ਮਿਲਦੀ ਹੈ ਜਿਸ ਨੂੰ ਅੱਜ ਚੌਤੀ ਸੌ ਵਰ੍ਹੇ ਬੀਤ ਚੁੱਕੇ ਹਨ। ਉਸ ਰੌਸ਼ਨ ਦਿਮਾਗ਼ ਹਸਤੀ ਨੇ ਅੱਗ ਦੇ ਸ਼ੋਹਲਿਆਂ ਦੀ ਛਾਂ ਵਿਚ ਪਰਮਾਤਮਾ ਦੇ ਇਕੋ ਇਕ ਹੋਣ ਦਾ ਯਕੀਨ ਉਪਜਾਣ ਦਾ ਉਦਮ ਕੀਤਾ। ਇਸ ਧਰਮ ਨੇ ਰਾਜਸੀ ਸੱਤਾ ਤੋਂ ਤਾਕਤ ਹਾਸਲ ਕੀਤੀ ਅਤੇ ਇਰਾਨ ਤੋਂ ਹਿਜਰਤ ਕਰਕੇ ਦੋ ਸੌ ਵਰ੍ਹੇ ਸਾਰੇ ਪਾਸੇ ਆਪਣਾ ਸਿੱਕਾ ਜਮਾਈ ਰਖਿਆ। ਏਥੋਂ ਤੀਕ ਕਿ ਯੂਨਾਨ ਵਿਚੋਂ ਸਿਕੰਦਰ ਤੂਫ਼ਾਨ ਵਾਂਗ ਲਲਕਾਰਦਾ ਹੋਇਆ ਉਠਿਆ ਤੇ ਫ਼ੌਜਾਂ ਸਮੇਤ ਪਸਰਿਆ ਅਤੇ ਉਸ ਨੇ ਏਸ਼ੀਆ ਦੇ ਸੁਖ ਤੇ ਸ਼ਾਂਤੀ ਦੇ ਵਾਤਾਵਰਣ ਨੂੰ ਬਰਬਾਦ ਕਰ ਦਿੱਤਾ। ਜੋ ਮੁਸੀਬਤ ਬੁਧ ਦੇ ਹੱਥੋਂ ਵੇਦਾਂ ਅਤੇ ਸ਼ਾਸਤਰਾਂ ਨੂੰ ਪਈ ਸੀ ਉਹੀ ਮੁਸੀਬਤ "ਸਨਦਾਸਤਾ" ਤੇ ਆਈ। ਨਤੀਜਾ ਇਹ ਹੋਇਆ ਕਿ ਜਿਸ ਅੱਗ ਨੇ "ਜ਼ਰਤੁਸ਼ਤ" ਅਤੇ "ਜਾਮਾਸਪ" ਦੇ ਪੂਜਯ ਹੱਥਾਂ ਨਾਲ ਅੱਗ ਦੀ ਪੂਜਾ ਦੇ ਅਸਥਾਨਾਂ ਨੂੰ ਰੌਸ਼ਨ ਕੀਤਾ ਸੀ ਅਤੇ ਜਿਸ ਦੇ ਅੱਗੇ ਗਸਤਾਸਪ ਨੇ ਆਪਣਾ ਤਾਜ ਉਤਾਰ ਕੇ ਪੇਸ਼ ਕੀਤਾ ਅਤੇ ਜਿਸ ਦੀ ਦਰਗਾਹ ਵਿਚ "ਅਸਫੰਦਯਾਰ" ਨੇ ਗੁਰਜ ਅਤੇ ਤਲਵਾਰ ਅਰਪਨ ਕੀਤੇ ਸਨ ਉਸ ਨੂੰ ਯੂਨਾਨ ਦੀ ਤਲਵਾਰ ਵਿਚੋਂ ਵਰ੍ਹਦੇ ਪਾਣੀ ਨੇ ਬੁਝਾ ਦਿੱਤਾ ਅਤੇ ਇੰਝ ਉਹ ਅਗਨੀ ਮੰਦਰ ਮਿੱਟੀ ਬਣ ਕੇ ਹਵਾ ਵਿਚ ਰਲ ਗਏ। ਅਫ਼ਸੋਸ ਤਾਂ ਇਹ ਹੈ ਕਿ "ਸੰਦ" ਅਤੇ "ਪਾਸੰਦ" ਨਾਮੀ ਧਾਰਮਿਕ ਪੁਸਤਕਾਂ ਦੇ ਸਫ਼ਿਆਂ ਨੂੰ ਚੁਣ ਚੁਣ ਕੇ ਬਰਬਾਦ ਕਰ ਦਿੱਤਾ ਗਿਆ। ਹਜ਼ਾਰਾਂ ਹੀ ਪੁਸਤਕਾਂ ਜੋ ਰੱਬੀ ਇਲਮ ਤੇ ਫ਼ਿਲਾਸਫ਼ੀ ਨਾਲ ਭਰਪੂਰ ਅਤੇ ਇਲਮ ਅਤੇ ਕਲਾ ਦੀ ਜਾਣਕਾਰੀ ਦੇਣ ਵਾਲੀਆਂ ਸਨ, ਸਦਾ ਵਾਸਤੇ ਬਰਬਾਦ ਹੋ ਗਈਆਂ। ਜਦ ਯੂਨਾਨੀਆਂ ਨੇ ਉਸ ਦੇਸ਼ ਨੂੰ ਗ਼ੁਲਾਮ ਬਣਾ ਲਿਆ ਹੋਵੇਗਾ ਤਾਂ ਉਨ੍ਹਾਂ ਦੀ ਬੋਲੀ ਨੇ ਵੀ ਪਹਿਲਾਂ ਪ੍ਰੱਚਲਿਤ ਬੋਲੀ ਉਤੇ ਵੀ ਅਸਰ ਪਾਇਆ ਹੋਵੇਗਾ। ਥੋੜ੍ਹੇ ਹੀ ਦਿਨਾਂ ਵਿਚ ਪਾਰਥੀਆ ਵਾਲਿਆਂ ਦੇ ਕੰਮ ਕਾਜ ਦਾ ਤਰੀਕਾ ਪ੍ਰੱਚਲਿਤ ਹੋ ਗਿਆ। ਉਹ ਇਰਾਨ ਜਿਸਨੂੰ ਹਜ਼ਾਰਾਂ ਵਰ੍ਹੇ ਦੂਸਰੇ ਮੁਲਕਾਂ ਉਤੇ ਵਿਜੈ ਪਾਣ ਦੇ ਝੰਡੇ ਪ੍ਰਣਾਮ ਕਰਦੇ ਰਹੇ ਸਨ

ਅਤੇ ਜਿਸਦੇ ਦਰਬਾਰ ਵਿਚ ਵਿਦਵਤਾ ਅਤੇ ਸਭਿਅਤਾ ਸਿਰ ਝੁਕਾਂਦੀਆਂ ਸਨ ਪੰਜ ਸੌ ਵਰ੍ਹਿਆਂ ਤੀਕ "ਸੰਦ" ਦੀਆਂ ਪੂਜਯ ਪੁਸਤਕਾਂ ਲੱਭ ਲੱਭ ਕੇ ਖ਼ਤਮ ਕਰ ਦਿੱਤੀਆਂ ਗਈਆਂ।

ਦੋ ਸੌ ਈਸਵੀ ਵਿਚ ਫਿਰ ਬੇਜਾਨ ਤਨ ਵਿਚ ਸਾਹ ਵਾਪਸ ਪਰਤਿਆ ਅਤੇ "ਸਾਸਾਨੀਆਂ" ਦੀਆਂ ਤਲਵਾਰਾਂ ਵਿਚ ਫਿਰ ਪੁਰਾਤਨ ਸ਼ਾਨ ਚਮਕੀ। ਇਸ ਵੰਸ਼ ਦੇ ਬਾਦਸ਼ਾਹਾਂ ਨੇ ਮੁਲਕ ਅਤੇ ਸੰਮਿਲਤ ਇਲਾਕਿਆਂ ਦੀ ਸੇਵਾ ਕਰਨ ਦੇ ਨਾਲ ਨਾਲ ਮਧਮ ਪੈ ਚੁੱਕੇ ਧਰਮ ਨੂੰ ਫੇਰ ਰੌਸ਼ਨ ਕੀਤਾ। ਡਿੱਗੇ ਹੋਏ ਅਗਨੀ ਪੂਜਾ ਦੇ ਮੰਦਰਾਂ ਨੂੰ ਫਿਰ ਉਸਾਰਿਆ ਅਤੇ ਜਿਥੋਂ ਵੀ ਧਾਰਮਿਕ ਪੁਸਤਕਾਂ ਦੇ ਫਟੇ ਪੁਰਾਣੇ ਰੁਲ ਰਹੇ ਵਰਕੇ ਮਿਲੇ ਉਨ੍ਹਾਂ ਨੂੰ ਤਰਤੀਬ ਦੇ ਕੇ ਇਕੱਤਰ ਕੀਤਾ। ਉਨ੍ਹਾਂ ਦੀਆ ਕੋਸ਼ਿਸ਼ਾਂ ਦੀ ਕਮਾਈ ਹੀ ਸੀ ਜੋ ਸਾਢੇ ਚਾਰ ਸੌ ਵਰ੍ਹੇ ਬੀਤਣ ਬਾਅਦ ਇਸਲਾਮੀ ਇਲਮ ਦੀ ਆਮਦ ਦੇ ਨਤੀਜੇ ਦੇ ਤੌਰ ਤੇ ਕੁਰਬਾਨ ਅਰਥਾਤ ਖ਼ਤਮ ਕਰ ਦਿੱਤੀ ਗਈ। ਪਰ ਇਸ ਸੰਬੰਧ ਵਿਚ ਸਾਨੂੰ ਨੇਕ ਨੀਯਤ ਪਾਰਸੀਆਂ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿਉਂਕਿ ਘਰੋਂ ਬੇਘਰ ਹੋਣ ਦੇ ਬਾਵਜੂਦ ਵੀ ਜੋ ਪੁਰਾਣਾ ਕਾਗ਼ਜ਼ ਕਿਸੇ ਪਰਸਤਸ਼ ਕਰਨ ਵਾਲੇ ਨੂੰ ਪਰਾਪਤ ਹੋਇਆ ਉਹ ਆਪਣੀ ਜਾਨ ਦੇ ਨਾਲ ਨਾਲ ਧਾਰਮਿਕ ਕਾਗ਼ਜ਼ਾਂ ਨੂੰ ਵੀ ਇਸ ਤਰ੍ਹਾਂ ਸੰਭਾਲ ਕੇ ਲੈ ਆਇਆ ਕਿ ਉਸੇ ਕਰਕੇ "ਬੰਦਰ" "ਸੂਰਤ" ਅਤੇ "ਗੁਜਰਾਤ" ਆਦਿ ਦੀ ਧਰਤੀ ਉਤੇ "ਰੂਪਮਾਨ ਅਗਨੀ" ਦੀ ਪੂਜਾ ਕਰਨ ਵਾਲਿਆਂ ਦੇ ਮੰਦਰ ਆਰੰਭਕ ਜਾਗ੍ਰਤੀ ਦੇ ਨੂਰ ਤੋਂ ਰੌਸ਼ਨ ਹਨ। ਜੋ ਕੁਝ ਹੁਣ ਵੀ ਪਰਾਪਤ ਹੈ ਉਨ੍ਹਾਂ ਪ੍ਰਮਾਣੀਕ ਪੁਸਤਕਾਂ ਦਾ ਬਚਿਆ ਹੋਇਆ ਕੁਝ ਹਿੱਸਾ ਹੈ ਜੋ ਸਾਸਾਨੀਆਂ ਦੇ ਰਾਜ ਸਮੇਂ ਪੈਦਾ ਹੋਈਆਂ ਸਨ। ਪੁਸਤਕਾਂ ਦੋਵਾਂ ਜ਼ਬਾਨਾਂ ਦੀ ਮਿਲਦੀ ਜੁਲਦੀ ਸ਼ੈਲੀ ਹੀ ਸਾਕਾਰ ਨਹੀਂ ਕਰਦੀਆਂ ਬਲਕਿ ਇਨ੍ਹਾਂ ਦੀ ਬੁਨਿਆਦੀ ਏਕਤਾ ਅਤੇ ਪਰਪੱਕਤਾ ਦੀ ਸਾਖੀ ਵੀ ਭਰਦੀਆਂ ਹਨ।

ਜਿਹੜੇ ਚਾਰ ਵਰਣ ਹਿੰਦੂਆਂ ਵਿਚ ਹੁਣ ਵੀ ਪ੍ਰਚਲਿਤ ਹਨ ਉਹੀ ਇਰਾਨ ਵਿਚ ਵੀ ਪ੍ਰਚੱਲਤ ਸਨ। ਸਿਤਾਰਿਆਂ ਦੇ ਨਖ਼ਸ਼ਤਰਾਂ ਅਰਥਾਤ ਨਿਸਚਿਤ ਗ੍ਰਹਿ ਚਾਲਾਂ ਦੀ ਅਹਿਮੀਅਤ ਪ੍ਰਵਾਣਤ ਸੀ। ਉਨ੍ਹਾਂ ਪੰਛੀਆਂ ਜਾਂ ਪਸ਼ੂਆਂ ਦਾ ਮਾਰਨਾ ਜੋ ਮਾਸਾਹਾਰੀ ਨਹੀਂ ਸਨ ਬਹੁਤ ਵੱਡਾ ਗੁਨਾਹ ਸਮਝਿਆ ਜਾਂਦਾ ਸੀ। ਪੁਨਰ ਜਨਮ ਦਾ ਹੋਣਾ ਦੋਨਾਂ ਦੇਸ਼ਾਂ ਵਿਚ ਇਕੋ ਜਿੰਨਾ ਮੰਨਿਆ ਜਾਂਦਾ ਸੀ।

ਅੱਗ, ਪਾਣੀ, ਧਰਤੀ, ਹਵਾ, ਬਦਲ, ਬਿਜਲੀ ਆਦਿ ਦੇ ਮਾਲਕ ਵਖ ਵਖ ਦੇਵਤੇ ਮੰਨੇ ਜਾਂਦੇ ਸਨ ਜਿਨ੍ਹਾਂ ਦੀ ਵਡਿਆਈ ਅਤੇ ਪੂਜਾ ਵਾਸਤੇ ਵਖਰੇ ਵਖਰੇ ਖਾਸ ਤਰੀਕੇ ਨੀਯਤ ਸਨ। ਪਰਮਾਤਮਾ ਨੂੰ ਯਾਦ ਕਰਨ ਲਈ ਐਸੀ ਬਾਣੀ ਪ੍ਰਚਲਿਤ ਸੀ ਜਿਸ ਨੂੰ ਉਸ ਸਮੇਂ ਦੀ ਬੋਲੀ ਵਿਚ ਗਾਥਾ ਕਹਿੰਦੇ ਸਨ। ਇਹ ਉਹੀ ਅੱਖਰ ਹੈ ਜਿਸ ਦੀ ਅੰਸ਼ ਵਿਚੋਂ ਚੋਣ ਕਰਕੇ "ਗੀਤਾ" ਦਾ ਨਾਮ ਰਖਿਆ ਗਿਆ ਹੈ ਕਿਉਂਕਿ ਗੀਤਾ ਵਿਚ ਵੀ ਤਾਂ ਪਰਮਾਤਮਾ ਦੀ ਉਸਤਤੀ ਹੀ ਅੰਕਿਤ ਹੈ।

ਫ਼ਾਰਸੀ ਵਿਚ ਪ੍ਰਚਲਿਤ ਕੁਝ ਅੱਖਰ ਮਿਸਾਲ ਲਈ ਲਿਖ ਰਿਹਾ ਹਾਂ ਜੋ ਸੰਸਕ੍ਰਿਤ ਦੇ ਅੱਖਰਾਂ ਨਾਲ ਮਿਲਦੇ ਜੁਲਦੇ ਪ੍ਰਤੀਤ ਹੁੰਦੇ ਹਨ:

| ਫ਼ਾਰਸੀ | ਸੰਸਕ੍ਰਿਤ | ਫ਼ਾਰਸੀ | ਸੰਸਕ੍ਰਿਤ |
|---|---|---|---|

| | | | |
|---|---|---|---|
| ਪਿਦਰ | ਪਿਤਰ | ਬਰਾਦਰ | ਭਰਾਤਰ |
| ਪੋਰ | ਪੁਤਰ | ਦੁਖ਼ਤਰ | ਦੂਹੁਤਰ |
| ਫ਼ਾਦਰ | ਮਾਤਰ | ਅੰਗੁਸ਼ਤ | ਅੰਗੁਸ਼ਟ |
| ਜ਼ਾਨੋ | ਜਾਨੋ | ਪਾ | ਪਾਉ |
| ਬਾਰ | ਭਾਰ | ਬੀਮ | ਭਏ |
| ਬੋਮ | ਭੋਮ | ਖ਼ਾਸ਼ਾਕ | ਕੁਸ਼ਿਆ |
| ਅਸਪ | ਅਸਵ | ਖ਼ਰ | ਖਰ |

ਇਰਾਨੀ ਭੈਣ ਨੂੰ ਇਰਾਨ ਵਿਚ ਪਹਿਲੇ ਉਹ ਸਦਮਾ ਇਸਲਾਮ ਦੀ ਆਮਦ ਤੋਂ ਪੁਜਾ ਜੋ ਇਸ ਦੇਸ਼ ਨੂੰ ਦੋ ਸੌ ਸਾਲ ਬਾਅਦ ਝੱਲਣਾ ਪਿਆ। ਉਸ ਸਦਮੇ ਦੇ ਨਾਲ ਉਸ ਦੀ ਹੈਸੀਅਤ ਬਿਲਕੁਲ ਬਦਲ ਗਈ। ਫਿਰ ਵੀ ਇਸ ਦੇਸ਼ ਵਿਚ ਉਹ ਐਸੀ ਹਾਲਤ ਵਿਚ ਪਹੁੰਚੀ ਕਿ ਅਰਬੀ ਅਤੇ ਤੁਰਕੀ ਬੋਲੀਆਂ ਦੇ ਲਫ਼ਜ਼ ਉਸ ਵਿਚ ਰਲ ਜਾਣ ਨਾਲ ਅਤੇ ਬਹੁਤ ਸਾਰੀਆਂ ਇਲਫ਼ਾਜ਼ੀ ਅਤੇ ਵਿਆਕਰਣਕ ਤਬਦੀਲੀਆਂ ਹੋਣ ਕਰਕੇ ਉਸਦੀ ਸੂਰਤ ਹੀ ਨਹੀਂ ਸੀ ਪਛਾਣੀ ਜਾਂਦੀ।

ਇਸ ਦੇਸ਼ ਵਿਚ ਜੋ ਮੁਸਲਮਾਨ ਆਏ ਉਹ ਆਪੋ ਵਿਚ ਉਸੇ ਤਰ੍ਹਾਂ ਦੀ ਫ਼ਾਰਸੀ ਬੋਲ ਕੇ ਗੱਲਬਾਤ ਕਰਦੇ ਸਨ ਜੋ ਉਨ੍ਹਾਂ ਦੇ ਸਮੇਂ ਪ੍ਰਚਲਿਤ ਸੀ। ਹਿੰਦੂਆਂ ਨਾਲ ਗੱਲ-ਬਾਤ ਕਰਨ ਸਮੇਂ ਕੁਝ ਹਿੰਦੀ ਦੇ ਲਫ਼ਜ਼ ਆਪਣੀ ਬੋਲੀ ਵਿਚ ਵਰਤ ਕੇ ਗੁਜ਼ਾਰਾ ਕਰ ਲੈਂਦੇ ਸਨ। ਅੱਠੇ ਪਹਿਰ ਇਕੋ ਥਾਂ ਤੇ ਰਹਿੰਦਿਆਂ ਲੈਣ ਦੇਣ ਕਰਨਾ ਪੈਂਦਾ ਸੀ। ਲਫ਼ਜ਼ਾਂ ਨੂੰ ਬੋਲੇ ਬਿਨਾਂ ਗੁਜ਼ਾਰਾ ਨਾ ਕਰ ਸਕੇ। ਦੋ ਕੌਮਾਂ ਦੇ ਸੰਪਰਕ ਵਿਚ ਆ ਜਾਣ ਨਾਲ ਇਸ ਤਰ੍ਹਾਂ ਦਾ ਸੁਮੇਲ ਜ਼ਰੂਰ ਵਾਪਰਦਾ ਹੈ। ਇਸ ਦੇ ਕਈ ਕਾਰਨ ਹਨ। (1) ਪਹਿਲਾ ਕਾਰਨ ਤਾਂ ਇਹ ਹੈ ਕਿ ਆਮ ਕਰਕੇ ਕਈ ਨਵੀਆਂ ਚੀਜ਼ਾ ਵੀ ਨਾਲ ਆਉਂਦੀਆਂ ਹਨ ਜਿਨ੍ਹਾਂ ਦੇ ਨਾਂ ਨਵੇਂ ਦੇਸ਼ ਵਿਚ ਆ ਕੇ ਵੀ ਵਰਤੋਂ ਵਿਚ ਜਾਰੀ ਰਹਿੰਦੇ ਹਨ। (2) ਕਈ ਲਫ਼ਜ਼ਾਂ ਦੇ ਅਜੇਹੇ ਮਹਿਨੇ ਹੁੰਦੇ ਹਨ ਕਿ ਨਵੀਂ ਥਾਂ ਜਾ ਕੇ ਉਥੋਂ ਦੇ ਮਿਲਦੇ ਜੁਲਦੇ ਅਤੇ ਉਸੇ ਪਰਥਾਏਂ ਵਰਤੇ ਜਾ ਰਹੇ ਲਫ਼ਜ਼ਾਂ ਵਿਚੋਂ ਹੀ ਆਪਣਾ ਭਾਵ ਪਰਗਟਾ ਦੇਂਦੇ ਹਨ। ਜੇ ਕਦੇ ਉਨ੍ਹਾਂ ਦਾ ਉਲਥਾ ਕਰੋ ਤਾਂ ਪੂਰੇ ਦਾ ਪੂਰਾ ਫ਼ਿਕਰਾ ਘੜਨਾ ਪੈਂਦਾ ਹੈ ਪਰ ਫਿਰ ਵੀ ਉਹ ਮਜ਼ਾ ਨਹੀਂ ਆਉਂਦਾ ਜੋ ਜਾਇਜ਼ ਹੁੰਦਾ ਹੈ। ਅਸਲ ਮਤਲਬ ਸਮਝਾਣ ਦੀ ਗਰਜ਼ ਵੀ ਪੂਰੀ ਨਹੀਂ ਹੁੰਦੀ। ਐਸੀ ਹਾਲਤ ਵਿਚ ਜ਼ਬਾਨ ਸਹੀ ਵਰਤੋਂ ਅਤੇ ਮੁਕੰਮਲ ਬਿਆਨ ਨੂੰ ਅਦਾ ਕਰਨਾ ਮਜਬੂਰ ਕਰਦੇ ਹਨ ਕਿ ਕੋਈ ਹੋਰ ਸ਼ਬਦ ਘੜਨ ਤੋਂ ਬਿਨਾਂ ਹੀ ਅਸਲ ਲਫ਼ਜ਼ ਪ੍ਰਚਲਤ ਕਰ ਦੇਣਾ ਚਾਹੀਦਾ ਹੈ। (3) ਜੋ ਲੋਕ ਆਮ ਤੌਰ ਤੇ ਗ਼ੈਰ ਮੁਲਕਾਂ ਵਿਚ ਸਫ਼ਰ ਕਰਦੇ ਹਨ ਉਸ ਸਵਾਦ ਤੋਂ ਵਾਕਫ਼ ਹਨ ਜਿਸਦੀ ਸੁਖੈਨ ਪ੍ਰਾਪਤੀ ਲਈ ਇਕ ਥਾਂ ਰਹਿੰਦੇ ਹੋਣ ਕਰਕੇ ਵੱਖਰੀ ਵੱਖਰੀ ਜ਼ਬਾਨ ਬੋਲਣ ਵਾਲੇ ਕਦੇ ਕੰਮ ਕਾਜ ਵਿਚ ਬਹੁਤ ਰੁਝੇ ਹੁੰਦਿਆਂ ਅਤੇ ਕਦੇ ਕੋਈ ਬਹੁਤ ਜ਼ਰੂਰੀ ਗੱਲ ਜਲਦੀ ਨਾਲ ਦੱਸਣ ਦੀ ਮਜਬੂਰੀ ਖਾਤਰ, ਆਸਾਨੀ ਨਾਲ ਆਪਣਾ ਭਾਵ ਸਮਝਾਣ ਲਈ ਆਪਣੀਆਂ ਵੱਖੋ ਵੱਖਰੀਆਂ ਬੋਲੀਆਂ ਦੇ ਲਫ਼ਜ਼ ਹੀ

ਵਰਤ ਲੈਂਦੇ ਹਨ ਕਿਉਂਕਿ ਉਵੇਂ ਕਰਨ ਤੋਂ ਬਿਨਾਂ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੋ ਸਕਦਾ। (4) ਜਦੋਂ ਇਕੋ ਥਾਂ ਰਹਿੰਦਿਆਂ ਕੋਈ ਵਿਅਕਤੀ ਘਿਉ ਖਿਚੜੀ ਹੋਣ ਲਗ ਪੈਂਦੇ ਹਨ ਤਾਂ ਕਈ ਵਾਰ ਦਿਲ-ਲਗੀ ਵਿਚ ਵੀ ਪਿਆਰ ਮੁਹੱਬਤ ਕਰਦਿਆਂ ਇਕ ਦੂਸਰੇ ਦੀ ਬੋਲੀ ਦੇ ਯੋਗ ਸ਼ਬਦ ਬੋਲ ਲੈਂਦੇ ਹਨ। ਇਉਂ ਕਰਨ ਨਾਲ ਉਹ ਖ਼ੁਸ਼ ਹੁੰਦੇ ਹਨ। ਜਿਸ ਤਰ੍ਹਾਂ ਦੋਸਤ ਨੂੰ ਦੋਸਤ ਪਿਆਰਾ ਹੁੰਦਾ ਹੈ ਤਿਵੇਂ ਹੀ ਉਸਦੇ ਬੋਲੇ ਹੋਏ ਲਫ਼ਜ਼ ਵੀ ਪਿਆਰੇ ਹੁੰਦੇ ਹਨ। ਇਸ ਤਰ੍ਹਾਂ ਸਮਝੋ ਕਿ ਜਿਵੇਂ ਕਿਸੇ ਦੇਸ਼ ਦੇ ਵਾਸੀ ਆਪਣੇ ਮਹਿਮਾਨਾਂ ਨੂੰ ਰਹਿਣ ਵਾਸਤੇ ਥਾਂ ਦੇਂਦੇ ਹਨ ਤਿਵੇਂ ਹੀ ਉਨ੍ਹਾਂ ਦੀ ਝੋਲੀ ਵੀ ਮਹਿਮਾਨਾਂ ਦੀ ਬੋਲੀ ਦੇ ਕੁਝ ਲਫ਼ਜ਼ਾਂ ਨੂੰ ਆਪਣੇ ਵਿਚ ਵਸਣ ਲਈ ਥਾਂ ਦੇ ਦੇਂਦੀ ਹੈ। (5) ਸਭ ਤੋਂ ਵਿਸ਼ੇਸ਼ ਤਾਂ ਇਹ ਹੈ ਕਿ ਜੇਤੂ ਕੌਮਾਂ ਦੀ ਸ਼ਾਨ ਦੀ ਚਮਕ ਦਮਕ, ਉਨ੍ਹਾਂ ਦੀ ਹਰ ਇਕ ਹਰਕਤ ਖ਼ਾਸ ਕਰਕੇ ਲਿਬਾਸ, ਚਲਣ-ਫਿਰਣ ਤੇ ਗੱਲਬਾਤ ਦੇ ਤਰੀਕਿਆਂ ਨੂੰ ਇਸ ਤਰ੍ਹਾਂ ਉਤੇਜਿਤ ਕਰਦੇ ਹਨ ਕਿ ਸਭਨਾਂ ਦੇ ਨੁਕਤਾ ਨਜ਼ਰ ਅਨੁਸਾਰ ਉਹੀ ਅੰਗੀਕਾਰ ਕਰਨ ਯੋਗ ਪਰਤੀਤ ਹੁੰਦੇ ਹਨ। ਲੋਕ ਸਿਰਫ਼ ਉਨ੍ਹਾਂ ਨੂੰ ਸਵੀਕਾਰ ਹੀ ਨਹੀਂ ਕਰਨ ਲਗ ਪੈਂਦੇ ਸਗੋਂ ਉਵੇਂ ਕਰਨ ਦੇ ਹੱਕ ਵਿਚ ਦਲੀਲਾਂ ਵੀ ਦੇਂਦੇ ਹਨ ਕਿ ਉਸ ਤਰ੍ਹਾਂ ਕਰਨ ਵਿਚ ਹੀ ਸਿਆਣਪ ਸੀ।

ਉਸ ਜ਼ਮਾਨੇ ਦਿਆਂ ਰਾਜਾਂ ਦੌਰਾਨ ਲਿਖੀਆਂ ਗਈਆਂ ਹਿੰਦੀ ਰਚਨਾਵਾਂ ਹੁਣ ਨਹੀਂ ਮਿਲਦੀਆਂ ਜਿਨ੍ਹਾਂ ਤੋਂ ਸਮੇਂ ਸਮੇਂ ਸਿਰ ਹੋਈਆਂ ਤਬਦੀਲੀਆਂ ਦਾ ਹਾਲ ਪਤਾ ਲਗ ਸਕੇ। ਫਿਰ ਵੀ ਜਦ 1193 ਈਸਵੀ ਵਿਚ ਸ਼ਹਾਬੁਦਦੀਨ ਗੌਰੀ ਨੇ ਰਾਏ ਪਿਥੌਰਾ ਤੇ ਫ਼ਤਹਿ ਪਾਈ ਤਾਂ ਚੰਦ ਕਵੀ ਨੇ "ਪ੍ਰਿਥੀ ਰਾਜ ਰਾਸੋ" ਲਿਖਿਆ ਜਿਸਨੂੰ ਪੜ੍ਹਕੇ ਹੈਰਾਨੀ ਹੁੰਦੀ ਹੈ ਕਿ ਕਿਵੇਂ ਚੰਦ ਦੀ ਬੋਲੀ ਨੇ ਅਰਬੀ ਅਤੇ ਫ਼ਾਰਸੀ ਦੇ ਅਸਰ ਨੂੰ ਏਨੀ ਜਲਦੀ ਕਬੂਲ ਕਰ ਲਿਆ ਸੀ।

ਪੰਦ੍ਹਰਵੀਂ ਸਦੀ ਈਸਵੀ ਵਿਚ ਜਦੋਂ ਸਕੰਦਰ ਲੋਧੀ ਰਾਜ ਸੀ, ਉਦੋਂ ਪਹਿਲੇ ਪਹਿਲ ਫ਼ਾਰਸੀ ਪੜ੍ਹ ਕੇ ਕਾਇਸਥ ਸ਼ਾਹੀ ਦਫ਼ਤਰਾਂ ਵਿਚ ਨੌਕਰ ਹੋਏ ਅਤੇ ਨਤੀਜਾ ਇਹ ਨਿਕਲਿਆ ਕਿ ਉਨ੍ਹਾਂ ਦੀ ਗੱਲਬਾਤ ਕਰਨ ਦੀ ਬੋਲੀ ਵਿਚ ਨਵੇਂ ਲਫ਼ਜ਼ ਬਹੁਤ ਜ਼ਿਆਦਾ ਸ਼ਾਮਲ ਹੋ ਗਏ। ਫਿਰ ਹੌਲੀ ਹੌਲੀ ਅਕਬਰ ਦੇ ਰਾਜ ਤੇ ਲੈ ਕੇ ਮੁਸਲਮਾਨ ਸਭਨਾਂ ਵਿਚ ਇਸ ਤਰ੍ਹਾਂ ਘੁਲ ਮਿਲ ਗਏ ਜਿਵੇਂ ਦੁੱਧ ਵਿਚ ਸ਼ੱਕਰ ਰਲ ਮਿਲ ਜਾਂਦੀ ਹੈ। ਨੌਬਤ ਇਥੇ ਤਕ ਪਹੁੰਚੀ ਕਿ ਇਕ ਪਾਸੇ ਤਾਂ ਬਾਦਸ਼ਾਹ ਅਤੇ ਉੱਚ ਦਰਜੇ ਦੇ ਦਰਬਾਰੀਆਂ ਨੇ ਕੁਲਿਆਂ ਉਤੇ ਬਝਦੀਆਂ ਪਗੜੀਆਂ ਅਤੇ ਦਾਹੜੀਆਂ ਨੂੰ ਅਲਵਿਦਾ ਕਿਹਾ ਅਤੇ ਜਾਮੇ ਪਹਿਨ ਕੇ ਰਾਜਪੂਤੀ ਵਲਦਾਰ ਪੱਗਾਂ ਬੰਨ੍ਹ ਲਈਆਂ ਅਤੇ ਦੂਜੇ ਪਾਸੇ ਉੱਚ ਸ਼੍ਰੇਣੀ ਦੇ ਹਿੰਦੂਆਂ ਨੇ ਜਿਨ੍ਹਾਂ ਵਿਚ ਰਾਜੇ ਮਹਾਰਾਜੇ ਵੀ ਸ਼ਾਮਲ ਸਨ ਇਰਾਨੀ ਲਿਬਾਸ ਪਹਿਣਾਨ ਸ਼ੁਰੂ ਕਰ ਦਿੱਤਾ ਅਤੇ ਫ਼ਾਰਸੀ ਬੋਲਣ ਵਿਚ ਫ਼ਖ਼ਰ ਮਹਿਸੂਸ ਕਰਨ ਲਗੇ। ਉਹ ਬੜੇ ਸ਼ੌਕ ਨਾਲ ਮਿਰਜ਼ਾ ਦਾ ਖ਼ਿਤਾਬ ਪ੍ਰਵਾਨ ਕਰਨ ਲਗ ਪਏ।

ਹੁਣ ਜਿਥੋਂ ਤਕ ਮੁਮਕਿਨ ਹੈ ਵਕਤ ਦੀ ਚਾਲ ਨਾਲ ਜੋ ਰਾਜਸੀ ਯੁਗ ਬਦਲੇ ਉਨ੍ਹਾਂ ਵਿਚ ਜਿਸ ਤਰ੍ਹਾਂ ਦੀ ਬੋਲੀ ਪ੍ਰਚਲਿਤ ਸੀ ਉਸਦੇ ਨਮੂਨੇ ਦਿਖਾਂਦਾ ਹਾਂ। ਅਮੀਰ ਖ਼ੁਸਰੋ ਜੋ 1324 ਈਸਵੀ ਵਿਚ ਗੁਜ਼ਰ ਗਏ ਸਨ ਉਨ੍ਹਾਂ ਦੀ ਇਕ ਗ਼ਜ਼ਲ ਉਰਦੂ ਨਜ਼ਮ ਦੀ ਪ੍ਰੰਪਰਾ ਵਿਚੋਂ ਦੇਖੋ ਜਿਸਦਾ ਆਰੰਭਕ ਸ਼ੇਅਰ ਹੈ:

ਜ਼ੇ ਹਾਲੇ ਮਸਕੀਂ ਮਕੁਨ ਤਗ਼ਾਫ਼ਲ
ਦਰਾਏ ਨੈਨਾਂ ਬਨਾਏ ਬੱਤੀਆਂ।

ਉਪ੍ਰੋਕਤ ਕਲਾਮ ਤੋਂ ਆਪ ਨੂੰ ਕੁਝ ਕੁਝ ਹਾਲਤ ਉਸ ਸਮੇਂ ਦੀ ਬੋਲੀ ਦੀ ਪਤਾ ਲੱਗੇਗੀ। "ਖ਼ਾਲਕ ਬਾਰੀ" ਵੀ ਉਨ੍ਹਾਂ ਦੀ ਇਲਹਾਮੀ ਮਿਹਨਤ ਦੀ ਉਪਜ ਹੈ। ਮਹੀਨ ਬੁਧੀ ਵਾਲੇ ਪੁਰਸ਼ ਇਸ ਵਿਚੋਂ ਵੀ ਬਹੁਤ ਸਾਰੇ ਫ਼ਿਕਰੇ ਅਤੇ ਉਨ੍ਹਾਂ ਵਿਚ ਵਰਤੇ ਗਏ ਲਫ਼ਜ਼ ਪਰਖ ਕੇ ਬੋਲੀ ਦੀ ਸ਼ਕਲ ਸੂਰਤ ਨੂੰ ਅਨੁਭਵ ਕਰ ਸਕਦੇ ਹਨ। ਮਿਸਾਲ ਲਈ ਦੇਖੋ:

ਬਿਆ ਬਰਾਦਰ, ਆਓ ਰੇ ਭਾਈ।
ਬਾਨਸ਼ੀਂ ਮਾਦਰ, ਬੈਠ ਰੀ ਮਾਈ।

ਅੱਖਾਂ ਦੀ ਦੇਖਣ ਸ਼ਕਤੀ ਠੀਕ ਰਖਣ ਵਾਸਤੇ ਇਕ ਨੁਸਖ਼ਾ ਜੋ ਫ਼ਾਇਦੇਮੰਦ ਪ੍ਰਵਾਨ ਕਰਕੇ ਵਰਤਿਆ ਜਾ ਰਿਹਾ ਸੀ ਦੋਹਰੇ ਦੇ ਬਹਿਰ ਵਿਚ ਅੰਕਿਤ ਕੀਤਾ ਹੈ:

ਲੋਦ ਫਟਕੜੀ ਮੁਰਦਾ ਸੰਗ। ਹਲਦੀ ਜ਼ੀਰਾ ਏਕ ਏਕ ਟੰਗ।
ਅਫ਼ਯੂਨ ਚਨਾ ਭਰ ਮਿਰਚੇਂ ਚਾਰ, ਉਰਦ ਬਰਾਬਰ ਥੋਥਾ ਡਾਰ।
ਪੋਸਤ ਕੇ ਪਾਨੀ ਪੋਟਲੀ ਕਰੇ। ਤੁਰਤ ਪੀੜ ਨੈਨੋਂ ਕੀ ਹਰੇ।

ਉਰਦੂ ਕਾਵਿ ਦੀ ਤਾਰੀਖ ਲਿਖਦਿਆਂ ਮੈਂ ਉਸ ਵਿਚ ਮਿਲਦੀਆਂ ਬੁਝਾਰਤਾਂ, ਮੁਕਰਨੀਆਂ, ਦੁਸੁਖ਼ਨਿਆਂ, ਅਨਮਿਲ਼ ਆਦਿ ਨੂੰ ਅੰਕਿਤ ਕੀਤਾ ਹੈ। ਪੜ੍ਹ ਕੇ ਵਿਚਾਰੋ ਤਾਂ ਸਪੱਸ਼ਟ ਹੋਏਗਾ ਕਿ ਕਾਵਿ-ਤਰਤੀਬ ਬੇਸ਼ਕ ਦੋਹਰਿਆਂ ਦੇ ਤਰ੍ਹਾਂ ਦੀ ਹੈ ਪਰ ਫ਼ਾਰਸੀਅਤ ਆਪਣਾ ਜ਼ੋਰਦਾਰ ਪਰਵੇਸ਼ ਉਨ੍ਹਾਂ 'ਚੋਂ ਸਾਕਾਰ ਕਰ ਰਹੀ ਹੈਂ।

ਹਿੰਦੂ ਸ਼ਾਇਰਾਂ ਨੇ ਦੋਹਰੇ ਬ੍ਰਿਜ ਭਾਸ਼ਾ ਵਿਚ ਲਿਖੇ ਹਨ ਪਰ ਉਹ ਸਮੇਂ ਅਨੁਸਾਰ ਜ਼ਬਾਨ ਵਿਚ ਆਈਆਂ ਤਬਦੀਲੀਆਂ ਨੂੰ ਪੂਰੀ ਤਰ੍ਹਾਂ ਜ਼ਾਹਰ ਕਰਦੇ ਹਨ।

ਸਕੰਦਰ ਲੋਧੀ ਦੇ ਜ਼ਮਾਨੇ ਦੇ ਬਨਾਰਸ ਦੇ ਰਹਿਣ ਵਾਲੇ ਕਵੀ ਕਬੀਰ ਜੀ ਅਨਪੜ੍ਹ ਸਨ ਪਰੰਤੂ ਰਾਮਾਨੰਦ ਦੇ ਚੇਲੇ ਬਣਨ ਤੋਂ ਉਪ੍ਰੰਤ ਉਨ੍ਹਾਂ ਨੇ ਇੰਨਾ ਉੱਚਾ ਦਰਜਾ ਹਾਸਲ ਕੀਤਾ ਕਿ ਉਨ੍ਹਾਂ ਦਾ ਨਾਂ ਧਾਰਨ ਕਰਕੇ "ਕਬੀਰ ਪੰਥੀ" ਮਤ ਚਲ ਪਿਆ। ਜੇ ਉਨ੍ਹਾਂ ਦੀਆਂ ਲਿਖਤਾਂ ਇਕੱਠੀਆਂ ਕੀਤੀਆਂ ਜਾਣ ਤਾ ਹੋ ਸਕਦਾ ਹੈ ਕਈ ਪੁਸਤਕਾਂ ਬਣਨ। ਉਨ੍ਹਾਂ ਦੇ ਦੋਹਰਿਆ ਵਿਚ ਅਰਬੀ ਫ਼ਾਰਸੀ ਸ਼ਬਦਾਂ ਨੂੰ ਦੇਖੋ:

ਦੀਨ ਗਵਾਇਓ ਦੁਨੀ ਸੇ, ਦੁਨੀ ਨਾ ਆਈਓ ਹਾਥ।
ਪੈਰ ਕੁਹਾੜੀ ਮਾਰੀਓ, ਗ਼ਾਫ਼ਲ ਅਪਨੇ ਹਾਥ।
ਕਬੀਰ ਸਰੀਰ ਸਰਾਏ ਹੈ, ਕਿਉਂ ਸੋਏ ਸੁਖ ਚੈਨ।
ਕੂਚ ਨਗਾਰਾ ਸਾਂਸ ਕਾ, ਬਾਜਤ ਹੈ ਦਿਨ ਰੈਨ।

ਗੁਰੂ ਨਾਨਕ ਸਾਹਿਬ ਦੀਆਂ ਰਚਨਾਵਾਂ ਬਹੁਤ ਸਾਰੀਆਂ ਹਨ। ਭਾਵੇਂ ਖ਼ਾਸ ਪੰਜਾਬ ਦੀ ਜ਼ਬਾਨ ਵਰਤੀ ਗਈ ਹੈ ਪਰ ਉਨ੍ਹਾਂ ਦੀ ਬਾਣੀ ਵਿਚ ਅਰਬੀ ਤੇ ਫ਼ਾਰਸੀ ਦੇ ਸ਼ਬਦ ਏਨੇ ਹਨ ਜਿੰਨੇ ਕਿਸੇ ਵੀ ਹੋਰ ਦੇ ਕਲਾਮ ਵਿਚ ਨਹੀਂ ਕਿਉਂਕਿ ਆਪ ਨੇ 1500 ਈਸਵੀ ਤੋਂ ਬਾਅਦ ਸਰੀਰ ਤਿਆਗਿਆ ਇਸ ਲਈ ਚਾਰ ਸੌ ਵਰ੍ਹੇ ਪਹਿਲਾਂ ਦੀ ਪੰਜਾਬੀ ਦਾ ਨਮੂਨਾ ਵੀ ਪਤਾ ਲਗ ਸਕਦਾ ਹੈ। ਦੋਹਰਾ:

ਸਾਸ ਸਾਸ ਸਭ ਜੀਉ ਤੁਮਾਰਾ। ਤੂ ਹੈ ਖਰਾ ਪਿਆਰਾ।
ਨਾਨਕ ਸ਼ਾਇਰ ਏਵ ਕਹਿਤ ਹੈ ਸਚੇ ਪਰਵਰਦਗਾਰਾ।

ਬਹੁਤ ਸਾਰੇ ਉਚਾਰਣ ਅਨੂਪਮ ਭਗਤੀ ਦੇ ਪ੍ਰਤੀਕ ਹਨ ਅਤੇ ਉਨ੍ਹਾਂ ਵਿਚ ਵੀ ਉਪਰੋਕਤ ਕਿਸਮ ਦੇ ਸ਼ਬਦ ਬਹੁਤ ਮਿਕਦਾਰ ਵਿਚ ਨਜ਼ਰ ਆਉਂਦੇ ਹਨ। ਦੇਖੋ ਜਪੁ ਜੀ ਸਾਹਿਬ ਦੀਆਂ ਦੋ ਤੁਕਾਂ:

ਵਾਰਿਆ ਨਾ ਜਾਵਾ ਏਕ ਵਾਰ।
ਤੂ ਸਦਾ ਸਲਾਮਤ ਨਿਰੰਕਾਰ।

ਮੁਸਲਮਾਨ ਵੀ ਉਸ ਜ਼ਮਾਨੇ ਵਿਚ ਇਥੋਂ ਦੀ ਜ਼ਬਾਨ ਨਾਲ ਪਿਆਰ ਕਰਦੇ ਸਨ। ਸੋਲ੍ਹਵੀਂ ਸਦੀ ਈਸਵੀ ਵਿਚ ਸ਼ੇਰ ਸ਼ਾਹ ਦੇ ਰਾਜ ਕਾਲ ਵਿਚ ਮਲਕ ਮੁਹੰਮਦ ਜਾਇਸੀ ਨਾਂ ਦੇ ਸ਼ਾਇਰ ਨੇ 'ਪਦਮਾਵਤ' ਦੀ ਦਾਸਤਾਨ ਕਵਿਤਾ ਵਿਚ ਲਿਖੀ। ਉਸ ਲਿਖਤ ਤੋਂ ਸਿਰਫ਼ ਉਸ ਰਾਜ ਕਾਲ ਦੀ ਬੋਲੀ ਹੀ ਪਤਾ ਨਹੀਂ ਚਲਦੀ ਸਗੋਂ ਇਹ ਵੀ ਸਾਬਤ ਹੁੰਦਾ ਹੈ ਕਿ ਮੁਸਲਮਾਨ ਇਸ ਦੇਸ਼ ਵਿਚ ਰਹਿ ਕੇ ਕਿਸ ਤਰ੍ਹਾਂ ਏਥੋਂ ਦੀ ਬੋਲੀ ਨੂੰ ਪਿਆਰ ਨਾਲ ਬੋਲਣ ਲਗ ਪਏ ਸਨ। ਉਸ ਨੇ ਕਵਿਤਾ ਦੀ ਪੁਸਤਕ ਵਿਚ ਹਿੰਦੀ ਕਾਵਿ-ਰੂਪ ਵਰਤਿਆ ਹੈ। ਵਰਕਿਆਂ ਨੂੰ ਫੋਲਦੇ ਜਾਓ ਫ਼ਾਰਸੀ ਜਾਂ ਅਰਬੀ ਦਾ ਕੋਈ ਲਫ਼ਜ਼ ਨਹੀਂ ਮਿਲਦਾ। ਮਤਲਬ ਉਹਦਾ ਅੱਜ ਦੇ ਮੁਸਲਮਾਨ ਤਾਂ ਕੀ ਹਿੰਦੂ ਵੀ ਨਹੀਂ ਸਮਝਦੇ। ਉਪਰੋਕਤ ਪੁਸਤਕ ਛਪ ਗਈ ਹੈ ਅਤੇ ਹਰ ਥਾਂ ਮਿਲਦੀ ਹੈ ਇਸ ਲਈ ਨਮੂਨੇ ਦੀ ਵੰਨਗੀ ਅੰਕਿਤ ਨਹੀਂ ਕੀਤੀ ਜਾ ਰਹੀ।

ਸਤ੍ਹਾਰਵੀਂ ਸਦੀ ਈਸਵੀ ਵਿਚ ਤੁਲਸੀਦਾਸ ਬ੍ਰਹਿਮਣ ਜੋ ਜ਼ਿਲਾ ਬਾਂਦਾ ਦੇ ਵਸਨੀਕ ਸਨ ਅਤੇ ਕਵੀ ਸਨ ਤੇ ਜੋ ਫਕੀਰ ਵੀ ਸਮਝੇ ਜਾਂਦੇ ਸਨ, ਨੇ ਆਪਣੀ ਭਾਸ਼ਾ ਵਿਚ ਰਾਮਾਇਣ ਨੂੰ ਇਸ ਤਰ੍ਹਾਂ ਪ੍ਰਗਟਾਇਆ ਕਿ ਉਹ ਸਮੁੱਚੇ ਦੇਸ਼ ਵਾਸੀਆਂ ਵਿਚ ਪ੍ਰਮਾਣੀਕ ਰਚਨਾ ਪ੍ਰਵਾਨ ਕੀਤੀ ਜਾਂਦੀ ਹੈ। ਉਨ੍ਹਾਂ ਦੇ ਦੋਹਰਿਆਂ ਵਿਚ ਬਹੁਤ ਥਾਵਾਂ ਤੇ ਫ਼ਾਰਸੀ ਜਾਂ ਅਰਬੀ ਦੇ ਲਫ਼ਜ਼ ਮੌਜੂਦ ਹਨ। ਰਾਮਾਇਣ ਦਾ ਦੋਹਰਾ ਦੇਖੋ:

ਸਨਕਾਰੇ ਸਿਉ ਕੁਲ ਸਕਲ ਚਲੇ ਸਵਾਮੀ ਰਖ ਪਾਏ।।
ਘਰ ਤਹੋ ਤਰਵਾ ਬਨ-ਓ-ਬਾਗ ਬਰ ਡੇਰਾ ਦੇਵ ਲਗਾਏ।।
ਘਰ ਬਿਸਵਾਸ ਬਚਨ ਹਟ ਬੋਲੇ।
ਕਿਤਨੀ ਭੰਗ ਕੁਲਾ ਮੇਂ ਘੋਲੇ।
ਰਾਮ ਅਨੇਕ ਗਰੀਬ ਨਿਵਾਜੇ।
ਲੋਕ ਵੇਦ ਬਰ ਬਰ-ਓ ਬਿਰਾਜੇ।
ਗੁਨੀ ਗਰੀਬ ਗਰਾਮ ਨਰ ਨਾਗਰ।

ਪੰਡਤ ਮੋਟੇ ਮਿਲੇਂ ਉਜਾਗਰ।
ਮਾਇਆ ਕੋ ਮਾਇਆ ਮਿਲੇ ਕਰ ਕਰ ਲੰਬੇ ਹਾਥ।
ਤੁਲਸੀ ਦਾਸ ਗਰੀਬ ਕੀ ਕੋਊ ਨਾ ਪੂਛੇ ਬਾਤ।

ਉਨ੍ਹਾਂ ਦਿਨਾਂ ਵਿਚ ਹੀ ਸੂਰਦਾਸ ਜੀ ਨੇ ਸ੍ਰੀ ਕ੍ਰਿਸ਼ਨ ਜੀ ਦੀ ਵਾਰਤਾ ਨੂੰ ਕਵਿਤਾ ਵਿਚ ਬਿਆਨ ਕਰਕੇ ਆਪਣੀ ਰਚਨਾ ਨੂੰ ਸਭਨਾ ਵਿਚ ਸਤਿਕਾਰ ਯੋਗ ਸਥਾਪਿਤ ਕੀਤਾ।

ਉਨ੍ਹਾਂ ਦੀ ਪੁਸਤਕ ਵਿਚ ਸ਼ਾਇਦ ਹੀ ਕੋਈ ਐਸਾ ਸ਼ਿਅਰ ਹੋਵੇ ਜੋ ਫ਼ਾਰਸੀ ਜਾਂ ਅਰਬੀ ਦੇ ਸ਼ਬਦਾਂ ਤੋਂ ਖਾਲੀ ਹੋਵੇ:

ਮਾਇਆਂ ਧਾਮ ਧਨ ਧੰਨਤਾ, ਬਾਂਧਿਉ ਹੋਂ ਇਸ ਸਾਜ (ਮਤਲਬ "ਸਾਜ਼")
ਸੰਤ ਸਭੀ ਜਾਨਤ ਹੋਂ, ਤੂਨਾ ਆਇਓ ਬਾਜ (ਮਤਲਬ "ਬਾਜ਼")
ਖੇਤ ਬਹੁਤ ਕਾਹੇ ਤੁਮ ਤਾਨੇ, ਸਬਨ ਸੁਨੀ ਆਵਾਜ (ਮਤਲਬ "ਆਵਾਜ਼")
ਦੇਵ ਨਾ ਜਾਤ ਪਾਰ ਉਤਰਾਏ, ਚਾਹਤ ਚੜ੍ਹੇਂ ਜਹਾਜ (ਮਤਲਬ "ਜਹਾਜ਼")
ਲੀਜੋ ਪਾਰ ਉਤਾਰ ਸੂਰ ਕੋ, ਮਹਾਰਾਜ ਬਰੱਜ ਰਾਜ
ਨਯਨ ਕਰਤ ਕਹਤ ਪ੍ਰਭੁ ਤੁਮ ਸੋਂ, ਸਦ ਗਰੀਬ ਨਿਵਾਜ (ਗਰੀਬ ਨਵਾਜ਼)

ਖ਼ਿਆਲ ਕਰੋ ਕਿ ਜਦ ਉਹ ਧਾਰਮਿਕ ਬਜ਼ੁਰਗ ਆਪਣੇ ਦੋਹਰਿਆਂ ਵਿਚ ਇਸ ਤਰ੍ਹਾਂ ਫ਼ਾਰਸੀ ਦੇ ਲਫ਼ਜ਼ ਵਰਤ ਲੈਂਦੇ ਸਨ ਤਾਂ ਕੀ ਆਮ ਹਿੰਦੂ ਉਸ ਤੋਂ ਜ਼ਿਆਦਾ ਨਾ ਵਰਤਦੇ ਹੋਣਗੇ?

ਉਸ ਸਮੇਂ ਮੁਸਲਮਾਨਾਂ ਦੀ ਜ਼ਬਾਨ ਦਾ ਕੀ ਹਾਲ ਹੋਇਆ ਹੋਵੇਗਾ? ਸਪੱਸ਼ਟ ਹੈ ਕਿ ਕਈ ਸੌ ਵਰ੍ਹਿਆਂ ਤੋਂ ਇਸਲਾਮ ਆਇਆ ਹੋਇਆ ਸੀ। ਜਿਨ੍ਹਾਂ ਦੇ ਪਿਉ ਦਾਦੇ ਕਈ ਪੁਸ਼ਤਾਂ ਤੋਂ ਇਸੇ ਦੇਸ਼ ਦੀ ਮਿੱਟੀ ਵਿਚੋਂ ਉਗਮਦੇ ਰਹੇ ਸਨ ਅਤੇ ਇਥੇ ਦੀ ਧਰਤੀ ਨਾਲ ਹੀ ਜੁੜ ਗਏ ਸਨ। ਉਨ੍ਹਾਂ ਨੂੰ ਜ਼ਰੂਰ ਆਪਣੇ ਰਿਸ਼ਤਿਆਂ ਅਤੇ ਸੰਬੰਧਿਤ ਮਾਮਲਿਆਂ ਦੇ ਸੰਪਰਕ ਵਿਚ ਏਥੇ ਦੀ ਬੋਲੀ ਅਰਥਾਤ ਬ੍ਰਿਜ ਭਾਸ਼ਾ ਬੋਲਣੀ ਪੈਂਦੀ ਹੋਵੇਗੀ। ਨਵੇਂ ਆਏ ਵਸਨੀਕ ਜ਼ਰੂਰ ਅੱਧ ਪਚੱਧੀ ਆਪਣੀ ਬੋਲੀ ਪਹਿਲੇ ਵਸਣ ਵਾਲਿਆਂ ਦੀ ਬੋਲੀ ਨਾਲ ਰਲਾ ਕੇ ਬੋਲਦੇ ਹੋਣਗੇ। ਉਨ੍ਹਾਂ ਜ਼ਬਾਨਾਂ ਦੀ ਕੋਈ ਪ੍ਰਚਲਿਤ ਗਦ-ਰਚਨਾ ਨਹੀਂ ਮਿਲਦੀ। ਅਮੀਰ ਖ਼ੁਸਰੋ ਦੀ ਇਕ ਗ਼ਜ਼ਲ, ਕੁਝ ਬੁਝਾਰਤਾਂ ਅਤੇ ਗੀਤ ਜ਼ਾਹਿਰ ਕਰਦੇ ਹਨ ਕਿ ਤੇਰ੍ਹਾਂ ਸੌ ਈਸਵੀ ਵਿਚ ਏਥੇ ਦੇ ਮੁਸਲਮਾਨ ਬਹੁਤ ਹਦ ਤੱਕ ਬ੍ਰਿਜ ਭਾਸ਼ਾ ਬੋਲਦੇ ਹੋਣਗੇ। ਉਪਰੋਕਤ ਰਚਨਾਵਾਂ ਤੋਂ ਇਹ ਵੀ ਅੰਦਾਜ਼ਾ ਲਗਦਾ ਹੈ ਕਿ ਮੁਸਲਮਾਨ ਵੀ ਏਥੇ ਦੀ ਬੋਲੀ ਨੂੰ ਹੀ ਆਪਣੀ ਬੋਲੀ ਸਮਝਣ ਲਗ ਪਏ ਸਨ। ਉਹ ਏਥੋਂ ਦੀ ਜ਼ਬਾਨ ਨੂੰ ਮਿਹਨਤ ਕਰਕੇ ਕਿੰਨੇ ਸ਼ੌਕ ਨਾਲ ਬੋਲਦੇ ਸਨ, ਸ਼ਾਇਦ ਹਿੰਦੂਆਂ ਦੇ ਮੁਕਾਬਲੇ ਤੇ ਅਰਬੀ ਫ਼ਾਰਸੀ ਦੇ ਲਫ਼ਜ਼ ਵਧੇਰੇ ਮੁਸਲਮਾਨਾਂ ਦੀ ਜ਼ਬਾਨ ਤੋਂ ਅਦਾ ਹੋ ਜਾਂਦੇ ਸਨ। ਜਿੰਨਾ ਹੀ ਇਸ ਦੇਸ਼ ਵਿਚ ਰਹਿਣ ਸਹਿਣ ਪ੍ਰਫੁਲਤ ਹੋਇਆ ਅਤੇ ਜੀਵਨ ਪਰਪੱਕ ਹੋ ਗਿਆ ਓਨਾ ਹੀ ਨਿਤ ਦਿਨ ਫ਼ਾਰਸੀ ਮਾਤ ਪੈਣ ਲਗ ਪਈ ਅਤੇ ਜੋ ਨਵੀਂ ਬੋਲੀ ਜ਼ਬਾਨਾਂ ਦੇ ਸੁਮੇਲ ਵਿਚੋਂ ਜੰਮੀ ਸੀ ਉਸਨੇ ਤਰੱਕੀ ਕੀਤੀ।

ਸਮਾਂ ਪਾ ਕੇ ਸ਼ਾਹ ਜਹਾਨ ਦੇ ਜ਼ਮਾਨੇ ਵਿਚ ਤੈਮੂਰ ਦੇ ਖ਼ਾਨਦਾਨ ਦੀ ਰਾਜਸੀ ਸ਼ਾਨ ਦਾ ਸੂਰਜ ਵਧੇਰੇ ਚਮਕਣ ਲਗਾ। ਸ਼ਹਿਰ ਵਸਾਇਆ ਗਿਆ ਅਤੇ ਉਸਨੂੰ ਦੁਸ਼ਮਣਾਂ ਤੋਂ ਬਚਾ ਕੇ ਰਖਣ ਲਈ ਸਾਰੇ ਪਾਸੇ ਕਿਲ੍ਹੇ ਦੀ ਦੀਵਾਰ ਉਸਾਰਨ ਤੋਂ ਉਪ੍ਰੰਤ ਨਵੀਂ ਦਿੱਲੀ ਹੋਂਦ ਵਿਚ ਆਈ ਜਿਹੜੀ ਦੇਸ਼ ਦੀ ਰਾਜਧਾਨੀ ਬਣੀ। ਬਾਦਸ਼ਾਹ ਅਤੇ ਸ਼ਾਹੀ ਦਰਬਾਰ ਦੇ ਕਰਮਚਾਰੀ ਆਮ ਕਰਕੇ ਉਥੇ ਹੀ ਰਹਿਣ ਲਗ ਪਏ। ਯੋਧੇ, ਲੇਖਕ, ਕਾਰੀਗਰ ਅਤੇ ਵਿਉਪਾਰੀ ਆਦਿ ਭਿੰਨ ਭਿੰਨ ਦੇਸ਼ਾਂ ਅਤੇ ਸ਼ਹਿਰਾਂ ਤੋਂ ਆ ਕੇ ਇਕ ਥਾਂ ਇਕੱਠੇ ਹੋ ਗਏ।

ਤੁਰਕੀ ਬੋਲੀ ਵਿਚ "ਉਰਦੂ" ਉਸ ਥਾਂ ਨੂੰ ਕਹਿੰਦੇ ਸਨ ਜਿਥੇ ਬਹੁਤ ਸਾਰੇ ਫੌਜੀ ਇਕੱਤਰ ਹੋਏ ਹੋਣ। ਸ਼ਾਹੀ ਫੌਜੀ ਦਰਬਾਰ ਵਿਚ ਮਿਲੇ ਜੁਲੇ ਲਫ਼ਜ਼ ਜ਼ਿਆਦਾ ਬੋਲਦੇ ਸਨ। ਏਸ ਲਈ ਉਥੋਂ ਦੀ ਬੋਲੀ ਦਾ ਨਾਂ ਉਰਦੂ ਹੋ ਗਿਆ। ਇਸ ਨੂੰ ਸਿਰਫ਼ ਸ਼ਾਹੀ ਜਹਾਨ ਦੀ ਖ਼ੁਸ਼ਕਿਸਮਤੀ ਕਹਿਣਾ ਚਾਹੀਦਾ ਹੈ ਕਿ ਉਸਦੇ ਜ਼ਮਾਨੇ ਵਿਚ ਇਹ ਜ਼ਬਾਨ ਉੱਚਕੋਟੀ ਦੇ ਲੋਕਾਂ ਅਤੇ ਆਮ ਲੋਕਾਂ ਵਿਚ ਉਰਦੂ ਦੇ ਨਾਂ ਨਾਲ ਮਸ਼ਹੂਰ ਹੋ ਗਈ ਵਰਨਾ ਜੋ ਕਵਿਤਾ ਅਤੇ ਵਾਰਤਕ ਦੀਆਂ ਮਿਸਾਲਾਂ ਪ੍ਰਾਪਤ ਹੁੰਦੀਆਂ ਹਨ ਉਨ੍ਹਾਂ ਦੇ ਵਿਸਥਾਰ ਅਤੇ ਖ਼ਿਆਲਾਂ ਦੀ ਉਡਾਰੀ ਨੂੰ ਪਰਖਦਿਆਂ ਕਿਹਾ ਜਾ ਸਕਦਾ ਹੈ ਕਿ ਜਿਸ ਸਮੇਂ ਤੋਂ ਮੁਸਲਮਾਨਾਂ ਨੇ ਹਿੰਦੁਸਤਾਨ ਵਿਚ ਆ ਕੇ ਵਸਣਾ ਸ਼ੁਰੂ ਕੀਤਾ ਸੀ ਉਨ੍ਹਾਂ ਦੀ ਬੋਲੀ ਨੇ ਪ੍ਰਚਲਿਤ ਬੋਲੀ ਉਤੇ ਆਪਣਾ ਅਸਰ ਪਾਣਾ ਸ਼ੁਰੂ ਕਰ ਦਿੱਤਾ ਸੀ।

ਉਪਰੋਕਤ ਬਿਆਨ ਤੋਂ ਇਹ ਵੀ ਸਾਬਤ ਹੋਇਆ ਕਿ ਜੋ ਕੁਝ ਇਸ ਪ੍ਰਕਾਰ ਵਾਪਰਿਆ ਉਹ ਨਾ ਕੋਈ ਲਹਿਰ ਚਲਾ ਕੇ ਕਿਸੇ ਖਾਸ ਇਰਾਦੇ ਨਾਲ ਇਸ ਦੇਸ਼ ਦੀ ਭਾਸ਼ਾ ਨੂੰ ਤਬਦੀਲ ਨਹੀਂ ਸੀ ਕੀਤਾ ਗਿਆ ਸਗੋਂ ਏਥੋਂ ਦੀ ਭਾਸ਼ਾ ਏਨੀ ਮਿਲਣਸਾਰ ਸਾਬਤ ਹੋਈ, ਕਿ ਹਰ ਇਕ ਬੋਲੀ ਨਾਲ ਸੁਮੇਲ ਪੈਦਾ ਕਰ ਲੈਂਦੀ ਸੀ। ਸੰਸਕ੍ਰਿਤ ਆਈ ਤਾਂ ਉਸ ਨਾਲ ਮਿਲ ਗਈ। ਅਰਬੀ ਫ਼ਾਰਸੀ ਆਈਆਂ ਤਾਂ ਰੱਬ ਦਾ ਨਾਂ ਲੈ ਕੇ ਉਨ੍ਹਾਂ ਨੂੰ ਜੀ ਆਇਆਂ ਨੂੰ ਆਖਿਆ। ਹੁਣ ਅੰਗਰੇਜ਼ੀ ਦੇ ਲਫ਼ਜ਼ਾਂ ਨੂੰ ਇਸ ਤਰ੍ਹਾਂ ਆਪਣੇ ਵਿਚ ਥਾਂ ਦੇ ਰਹੀ ਹੈ ਜਿਵੇਂ ਕਿ ਉਨ੍ਹਾਂ ਦੀ ਉਡੀਕ ਵਿਚ ਬੈਠੀ ਸੀ।

ਇਸੇ ਬੋਲੀ ਨੂੰ "ਰੇਖ਼ਤਾ" ਵੀ ਕਹਿੰਦੇ ਹਨ ਕਿਉਂਕਿ ਵੱਖਰੀਆਂ ਵੱਖਰੀਆਂ ਬੋਲੀਆਂ ਨੇ ਇਸ ਵਿਚ ਰਲ ਕੇ ਇਸ ਨੂੰ ਭਿੰਨਤਾ ਭਰੀ ਰਵਾਨੀ ਦਿੱਤੀ ਹੈ। ਇਹ ਇਸ ਤਰ੍ਹਾਂ ਵਜੂਦ ਵਿਚ ਆਈ ਜਿਸ ਤਰ੍ਹਾਂ ਕਿਸੇ ਦੀਵਾਰ ਨੂੰ ਇੱਟਾਂ, ਮਿੱਟੀ, ਚੂਨੇ ਅਤੇ ਸੁਫ਼ੇਦੀ ਨੂੰ ਰਲਾ ਕੇ ਉਸਾਰਦੇ ਅਤੇ ਪੱਕਾ ਕਰਦੇ ਹਨ। ਰੇਖ਼ਤਾ ਦਾ ਭਾਵ ਹੈ ਪਰੇਸ਼ਾਨ ਚੀਜ਼। ਕਿਉਂਕਿ ਇਸ ਵਿਚ ਵੱਖ ਵੱਖ ਬੋਲੀਆਂ ਦੇ ਭਟਕ ਕੇ ਆਏ ਹੋਏ ਲਫ਼ਜ਼ ਰਲੇ ਹੋਏ ਸਨ ਇਸ ਕਰਕੇ ਵੀ ਇਸਨੂੰ ਰੇਖ਼ਤਾ ਕਹਿੰਦੇ ਹਨ। ਸਬਬ ਨਾਲ ਇਸ ਵਿਚ ਅਰਬੀ, ਫ਼ਾਰਸੀ, ਤੁਰਕੀ ਆਦਿ ਕਈ ਬੋਲੀਆਂ ਦੇ ਸ਼ਬਦ ਸ਼ਾਮਲ ਹਨ। ਹੁਣ ਇਸ ਵਿਚ ਅੰਗਰੇਜ਼ੀ ਵੀ ਰਲਦੀ ਜਾਂਦੀ ਹੈ ਅਤੇ ਇਕ ਵਕਤ ਐਸਾ ਵੀ ਹੋਇਗਾ ਜਦੋਂ ਅਰਬੀ ਫ਼ਾਰਸੀ ਦੀ ਤਰ੍ਹਾਂ ਅੰਗਰੇਜ਼ੀ ਵੀ ਇਸ 'ਤੇ ਕਾਬੂ ਪਾ ਲਵੇਗੀ।

ਇਕ ਖ਼ਾਨਦਾਨੀ ਨਵਾਬਜ਼ਾਦੇ ਦੀ ਗੱਲਬਾਤ ਦਰਜ ਕਰਦਾ ਹਾਂ ਜਿਸ ਨੂੰ ਘਰ ਵਿਚ ਪੜ੍ਹਾਇਆ ਅਤੇ ਪਾਲਿਆ ਗਿਆ ਅਤੇ ਉਸਦੀ ਤਾਲੀਮ ਘਰੇਲੂ ਹੈ। ਮਤਲਬ ਇਹ ਕਿ ਨਾ ਤਾਂ ਅਰਬੀ ਅਤੇ ਫ਼ਾਰਸੀ ਦੀ ਸ਼ਬਦਾਵਲੀ ਨੇ ਉਸ ਦੀ ਬੋਲ-ਚਾਲ ਨੂੰ ਰੰਗਿਆ ਅਤੇ

ਨਾ ਹੀ ਅੰਗਰੇਜ਼ੀ ਨੇ ਆਪਣਾ ਰੋਗ਼ਨ ਫੇਰਿਆ। ਸਿਰਫ਼ ਦੋਸਤਾਨਾ ਬੇਤਕਲੁਫ਼ੀ ਨਾਲ ਕੀਤੀਆਂ ਗੱਲਾਂ ਹਨ:

"ਵੱਡੇ ਮਾਲਕ ਦੀ ਪੈਨਸ਼ਨ ਲੈਣ ਕੱਲ੍ਹ ਕਚਹਿਰੀ ਗਿਆ ਸਾਂ, ਡਿਪਟੀ ਸਾਹਿਬ ਦੇ ਕਮਰੇ ਦੇ ਅੱਗੇ ਕੁਝ ਕੁਰਕੀ ਦਾ ਮਾਲ ਨੀਲਾਮ ਹੋ ਰਿਹਾ ਸੀ। ਕਮਰੀਆਂ, ਕੋਟ ਅਤੇ ਵਾਸਕਟਾਂ ਨਵੀਆਂ ਸਨ। ਕੈਂਟਰ ਦੇ ਗਲਾਸ ਵੀ ਨਵੇਂ ਸਨ। ਕੁਰਸੀਆਂ, ਮੇਜ਼, ਅਤੇ ਸੋਹਣੇ ਰੰਗਾਂ ਦੀਆਂ ਬਰੀਕ ਚਿਕਾਂ ਸਨ। ਮੈਂ ਸੋਚਿਆ ਜਿ ਕੋਈ ਜਚਦੀ ਚੀਜ਼ ਹੋਵੇ ਲੈ ਲਵਾਂ। ਵਿਚਕਾਰਲੇ ਮਾਲਕ ਬੋਲੇ ਚਲੋ ਜਾਣ ਵੀ ਦਿਉ, ਜਿਨ੍ਹਾਂ ਚੀਜ਼ਾਂ ਨੇ ਆਪਣੇ ਅਸਲ ਮਾਲਕਾਂ ਨਾਲ ਵਫ਼ਾ ਨਹੀਂ ਕੀਤੀ ਸਾਡਾ ਸਾਥ ਕੀ ਦੇਣਗੀਆਂ। ਆਉਂਦਿਆਂ ਹੋਇਆਂ ਦੇਖਿਆ ਰੇਲਵੇ ਸਟੇਸ਼ਨ ਦੇ ਪਾਸ ਖਬ੍ਹੇ ਮਿਰਜ਼ਾ ਜਾਨ ਆ ਰਹੇ ਸਨ। ਖ਼ੁਸ਼ੀ ਨਾਲ ਰੋਕ ਕੇ ਬੜੇ ਪਿਆਰ ਨਾਲ ਮਿਲੇ। ਵਡੇਰੀ ਉਮਰ ਨੇ ਸਾਰਾ ਰੰਗ ਰੂਪ ਖੋਹ ਲਿਆ ਹੋਇਆ ਸੀ। ਨਾ ਉਹ ਸ਼ਕਲ ਰਹੀ ਨਾ ਸੂਰਤ। ਕਿਸ ਤਰ੍ਹਾਂ ਦਾ ਗੋਰਾ ਸਜੀਲਾ ਜਵਾਨ ਸੀ। ਲੋਕ ਤਸਵੀਰਾਂ ਉਤਾਰਦੇ ਸਨ। ਮੈਂ ਕਿਹਾ "ਮੀਆਂ ਅਸਾਂ ਤਾਂ ਜਾਣਿਆ ਸੀ ਕਿ ਦਖਣ ਤੋਂ ਚੁਸਤ, ਤੰਦਰੁਸਤ ਅਤੇ ਸੂਹੇ ਰੰਗ ਦੇ ਹੋ ਕੇ ਆਓਗੇ। ਤੁਸੀਂ ਤਾਂ ਸੁਕ ਕੇ ਛਾਂਕ ਹੋ ਗਏ ਹੋ। ਗ਼ਜ਼ਬ ਕੀਤਾ ਅਗਲਾ ਜੋਬਨ ਵੀ ਗਵਾ ਆਏ। ਉਹ ਠੰਢਾ ਸਾਹ ਭਰ ਕੇ ਬੋਲੇ, "ਅਫ਼ਸੋਸ ਜਵਾਨੀ ਚਲੀ ਗਈ।"

ਉਪਰੋਕਤ ਉਦਾਹਰਣ ਵਿਚ ਅਰਬੀ ਅਤੇ ਫ਼ਾਰਸੀ ਦੇ ਲਫ਼ਜ਼ ਤਾਂ ਸਾਫ਼ ਜ਼ਾਹਰ ਹੁੰਦੇ ਹੀ ਹਨ ਪਰ ਖ਼ਿਆਲ ਨਾਲ ਪਰਖੋ ਤਾਂ ਪਤਾ ਲਗੇਗਾ ਕਿ "ਕੁਰਕੀ", "ਚਿਕ", "ਚਾਕ", "ਕਾਕ", "ਆਕਾ" ਤੁਰਕੀ ਜ਼ਬਾਨ ਦੇ ਲਫ਼ਜ਼ ਹਨ। "ਮੇਜ਼" ਕਿਸੇ ਲਾਪਤਾ ਜ਼ਬਾਨ ਵਿਚੋਂ ਆਇਆ ਹੈ। "ਨੀਲਾਮ" ਪੁਤਗਾਲੀ ਸ਼ਬਦ ਹੈ। ਕਮਰਾ ਇਤਾਲਵੀ ਹੈ। "ਡਿਪਟੀ", "ਰੇਲ", "ਸਟੇਸ਼ਨ", "ਕੋਟ", "ਵਾਸਕਟ", "ਕੈਂਟਰ", "ਗਲਾਸ" ਅੰਗਰੇਜ਼ੀ ਵਿਚੋਂ ਆਏ ਹਨ। "ਚਿੱਟਾ", "ਖਬਾ" ਪੰਜਾਬੀ ਹਨ। ਫਿਰ ਵੀ ਇਸ ਤਰ੍ਹਾਂ ਜ਼ਰੂਰ ਹੈ ਕਿ ਅਸੀਂ ਚਿੱਟਾ ਬਿਨਾਂ ਗੋਰੇ ਦੇ ਨਾਲ ਰਲਾ ਕੇ ਬੋਲਣ ਦੇ ਅਤੇ ਚੰਗਾ ਬਿਨਾਂ ਭਲੇ ਦੇ ਨਾਲ ਮਿਲਾ ਕੇ ਨਹੀਂ ਬੋਲਦੇ। ਇਹ ਲਫ਼ਜ਼ ਇਕੱਲੇ ਹੀ ਬੋਲਦੇ ਹਾਂ। "ਖਬਾ" ਪੰਜਾਬੀ ਵਿਚ ਆਮ ਹੈ। ਖਾਸ ਸਿਫ਼ਤ ਦੱਸਣ ਵਾਸਤੇ ਵਰਤਦੇ ਹਨ। "ਭਾਂਡਾ ਫੋੜਨਾ" ਉਰਦੂ ਵਿਚ ਕਿਸੇ ਰਾਜ਼ ਜ਼ਾਹਰ ਕਰ ਦੇਣ ਨੂੰ ਕਹਿੰਦੇ ਹਨ। ਪੰਜਾਬੀ ਵਿੱਚ ਬਰਤਨ ਨੂੰ ਭਾਂਡਾ ਹੀ ਕਹਿੰਦੇ ਹਨ। ਜਿਵੇਂ "ਗਲਾ ਘੋਂਟਨਾ" ਉਰਦੂ ਵਿਚ ਕਹਿੰਦੇ ਹਨ ਤਿਵੇਂ ਹੀ ਪੰਜਾਬੀ ਵਿਚ "ਖਿਚ ਕੇ ਬੰਨ੍ਹਣ" ਜਾਂ ਮਜ਼ਬੂਤ ਪਕੜਨ ਨੂੰ ਬਿਆਨ ਕਰਦੇ ਹਨ। ਮਿਸਾਲ ਦੇ ਤੌਰ ਤੇ ਘੁਟ ਕੇ ਪਕੜੋ ਜਾਂ ਘੁਟ ਕੇ ਬੰਨ੍ਹੋ। ਭੁਨਣਾ ਭੁਨਵਾਨਾ ਅਤੇ ਤੋੜਨਾ ਤੁੜਵਾਨਾ ਵੀ ਬੋਲੇ ਜਾਂਦੇ ਹਨ। ਪੰਜਾਬੀ ਵਿਚ ਰੁਪਏ ਦਾ ਭਾਨ ਲੈ ਆਓ ਕਹਿੰਦੇ ਹਨ। ਉਰਦੂ ਪਹਿਲੇ ਮਹਿਨੇ ਉਡਾ ਦਿਤੇ ਗਏ ਹਨ। ਦੂਸਰੇ ਮਹਿਨੇ ਰਹੇ ਕਿ ਜਾਓ ਰੁਪਏ ਦੇ ਟਕੇ ਭਨਵਾ ਲਿਆਵੋ। ਇਸ ਅਸਲੀਅਤ ਦਾ ਪਤਾ ਇਸ ਤਰ੍ਹਾਂ ਲੱਗਾ ਕਿ ਫ਼ਾਰਸੀ ਵਿਚ ਰੁਪਏ ਨੂੰ ਤੁੜਵਾ ਕੇ ਛੋਟੇ ਪੈਸੇ ਪਰਾਪਤ ਕਰਨ ਬਾਰੇ "ਖ਼ੁਰਦਾ ਕਰਦਨ" ਬੋਲਿਆ ਜਾਂਦਾ ਹੈ ਅਤੇ ਉਰਦੂ ਵਿਚ ਵੀ ਕਹਿੰਦੇ ਹਨ ਕਿ ਸਵੇਰੇ ਰੁਪਈਆ ਖ਼ੁਰਦਾ ਕੀਤਾ ਸੀ ਪਰ ਦੇਖੋ ਦੁਪਹਿਰ ਤਕ ਬਰਕਤ ਨਹੀਂ ਰਹੀ ਅਰਥਾਤ ਸਭ ਪੈਸੇ ਮੁਕ ਗਏ ਹਨ।

"ਰੂਪ" "ਸਜੀਲਾ" "ਜੋਬਨ" "ਗੰਵਾਇਆ" ਬ੍ਰਿਜ ਭਾਸ਼ਾ ਹੈ। ਉਨ੍ਹਾਂ ਤੋਂ ਇਲਾਵਾ ਰੋਜ਼-ਬ-ਰੋਜ਼ ਦੀਆਂ ਗੱਲਾਂ ਵਲ ਆਉ। ਯੂਸਫ਼, ਹਾਰਵਨ, ਮੂਸਾ, ਈਸਾ ਵਗੈਰਾ ਅਬਰਾਨੀਨੇ

, "ਕੀਮੀਆ" "ਫ਼ੈਲਸੂਫ਼" "ਅਜ਼ਤਰਲਾਬ" ਯੂਨਾਨੀ ਬੋਲੀ ਵਿਚੋਂ ਹਨ। "ਉਰਦ" (ਅਰਥਾਤ "ਮਾਂਹ") ਤਾਮਲ ਦਾ ਸ਼ਬਦ ਹੈ। "ਨੰਨ੍ਹਾ" ਯਾਨੀ "ਖ਼ੁਰਦ" ਗੁਜਰਾਤੀ ਹੈ। "ਵੜਾ" ਜੋ ਕੜਾਹੀ ਵਿਚ ਤਲਦੇ ਹੋ ਤੇਲਗੂ ਬੋਲੀ ਦਾ ਸ਼ਬਦ ਹੈ। "ਗੁਦਾਮ" ਸ਼ਬਦ ਮਲਾਇਆ ਦੀ ਜ਼ਬਾਨ ਵਿਚੋਂ ਪਰਾਪਤ ਕੀਤਾ ਗਿਆ ਹੈ। "ਤਮਾਕੋ" ਅਮਰੀਕਾ ਦੀ ਬੋਲੀ ਵਿਚੋਂ ਹੈ ਅਤੇ ਯੂਰਪ ਦੇ ਰਸਤਿਉਂ ਹੋ ਕੇ ਅਕਬਰ ਦੇ ਜ਼ਮਾਨੇ ਵਿਚ ਇਥੇ ਪੁੱਜਾ।

ਉਸ ਸਮੇਂ ਵਾਰਤਕ ਦੀ ਕੋਈ ਕਿਤਾਬ ਉਰਦੂ ਵਿਚ ਨਹੀਂ ਲਿਖੀ ਗਈ ਜਿਸ ਤੋਂ ਜ਼ਬਾਨ ਵਿਚ ਆਈਆਂ ਤਬਦੀਲੀਆਂ ਦਾ ਪਤਾ ਚਲ ਸਕਦਾ। ਮੀਰ ਜ਼ਾਫ਼ਰ ਜ਼ਟਲ ਦੇ ਕਲਾਮ ਨੂੰ ਮੈਂ ਮੁਹੰਮਦ ਸ਼ਾਹੀ ਜਾਂ ਉਸ ਜ਼ਮਾਨੇ ਤੋਂ ਪਹਿਲਾਂ ਦੀ ਕਿਰਤ ਨੇ ਕਹਿੰਦਾ ਪ੍ਰੰਤੂ "ਜ਼ਟਲ" ਦਾ ਕੀ ਇਤਬਾਰ? ਹਾਂ ਮੁਹੰਮਦ ਸ਼ਾਹ ਦੇ ਰਾਜ ਵਿਚ "ਫ਼ਜ਼ਲੀ" ਉਪਨਾਮ ਹੇਠ ਇਕ ਬਜ਼ੁਰਗ ਨੇ "ਮਜਲਸ" ਨਾਂ ਦੀ ਪੁਸਤਕ ਲਿਖੀ ਅਤੇ ਅੰਦਾਜ਼ਾ ਇਹੀ ਹੈ ਕਿ ਉਰਦੂ ਵਿਚ ਵਾਰਤਕ ਦੀ ਇਹ ਪਹਿਲੀ ਪੁਸਤਕ ਹੈ।

ਜਿਸ ਤਰ੍ਹਾਂ ਵੀ ਸੀ ਉਸ ਸਮੇਂ ਤੱਕ ਉਰਦੂ ਜ਼ਬਾਨ ਨੂੰ ਵਿਦਵਤਾ ਭਰਪੂਰ ਦਿਖਾਣਾ, ਉਸਦੀ ਤਰੱਕੀ ਅਤੇ ਉਸ ਦੇ ਦਾਇਰੇ ਨੂੰ ਫੈਲਾਣਾ ਸ਼ਾਇਰਾਂ ਦੇ ਉਸ ਜ਼ਬਾਨ ਤੇ ਪ੍ਰਚਲਿਤ ਰਖਣ ਉਤੇ ਆਧਾਰਿਤ ਸੀ। ਉਨ੍ਹਾਂ ਦੀਆਂ ਗਜ਼ਲਾਂ ਆਸ਼ਕਾਨਾ ਅਤੇ ਕਸੀਦੇ ਤਾਰੀਫ਼ ਭਰੇ ਹੁੰਦੇ ਸਨ। ਲੋੜ ਉਨ੍ਹਾਂ ਨੂੰ ਸਿਰਫ਼ ਇਸ ਗੱਲ ਦੀ ਹੁੰਦੀ ਸੀ ਕਿ ਆਪਣਾ ਗੁਜ਼ਾਰਾ ਵਜ਼ੀਰਾਂ ਅਤੇ ਅਮੀਰ ਲੋਕਾਂ ਤੋਂ ਇਨਾਮ ਲੈ ਕੇ ਕਰਨ। ਉਨ੍ਹਾਂ ਨੂੰ ਇਹ ਫ਼ਿਕਰ ਵੀ ਹੁੰਦਾ ਸੀ ਕਿ ਕੰਮ ਕਾਜ ਤੋਂ ਮੁਕਤ ਰਹਿ ਕੇ ਤਬੀਅਤਨ ਖ਼ੁਸ਼ੀ ਮਾਣਦੇ ਰਹਿਣ ਅਤੇ ਆਪਣੇ ਸਮਕਾਲੀਆਂ ਵਿਚ ਇਸ ਫ਼ਖ਼ਰ ਨਾਲ ਰਹਿਣ ਕਿ ਉਨ੍ਹਾਂ ਨੂੰ ਸਭ ਤੋਂ ਵਧ ਇਜ਼ਤ ਅਤੇ ਵਾਹ ਵਾਹ ਪ੍ਰਾਪਤ ਹੁੰਦੀ ਹੈ। ਪਰ ਉਹ ਸਭ ਕੁਝ ਵੀ ਕਵਿਤਾ ਦੀ ਦੁਨੀਆ ਤਕ ਸੀਮਿਤ ਸੀ ਅਤੇ ਵਾਰਤਕ ਬਾਰੇ ਕਿਸੇ ਨੂੰ ਬਿਲਕੁਲ ਖ਼ਿਆਲ ਨਹੀਂ ਸੀ ਆਉਂਦਾ। ਸ਼ਾਇਦ ਕਾਰਨ ਇਹ ਸੀ ਕਿ ਜ਼ਰੂਰੀ ਕੰਮਾਂ ਬਾਰੇ ਸਾਰੀ ਕਾਰਵਾਈ ਫ਼ਾਰਸੀ ਵਿਚ ਹੁੰਦੀ ਸੀ। ਪਰ ਪਰਮਾਤਮਾ ਦੇ ਰੰਗ ਦੇਖੋ ਥੋੜ੍ਹੇ ਹੀ ਸਮੇਂ ਵਿਚ ਐਸੇ ਹਾਲਾਤ ਬਣ ਗਏ ਜਿਨ੍ਹਾਂ ਨੇ ਉਰਦੂ ਨੂੰ ਪਰਮਾਰਥ ਕੀਤਾ। ਸਭ ਤੋਂ ਵੱਡਾ ਕਾਰਨ ਇਸ ਦਾ ਆਮ ਲੋਕਾਂ ਨੂੰ ਸਮਝ ਆ ਸਕਣਾ ਸੀ। ਇਸੇ ਬੋਲੀ ਨੂੰ ਵਰਤ ਕੇ ਲੇਖਕਾਂ ਨੂੰ ਆਪਣੀ ਤਾਰੀਫ਼ ਕਰਵਾਣ ਦਾ ਸ਼ੌਕ ਉਪਜਿਆ। ਮੀਰ ਮੁੰਹਮਦ ਅਤਾ ਹੁਸੈਨ ਖ਼ਾਨ "ਤਹਸੀਨ" ਨੇ "ਚਾਰ ਦਰਵੇਸ਼" ਕਿੱਸਾ ਉਰਦੂ ਵਿਚ ਲਿਖ ਕੇ ਉਸਦਾ "ਨੌ ਤਰਜ਼ੇ ਮਰੱਸਾ" ਨਾਂ ਰੱਖਿਆ। ਪੁਸਤਕ ਸ਼ੁਜਾ ਅਲਦੌਲਾ ਦੇ ਰਾਜ ਸਮੇਂ ਲਿਖਣੀ ਆਰੰਭ ਕੀਤੀ ਗਈ ਅਤੇ 1798 ਈਸਵੀ ਵਿਚ ਨਵਾਬ ਆਸਫ਼ ਅਲ ਦੌਲਾ ਦੇ ਰਾਜ ਸਮੇਂ ਮੁਕੰਮਲ ਹੋਈ।

ਇਧਰ ਤਾਂ ਇਹ ਚੰਚਲ ਲੜਕਾ ਸ਼ਾਇਰਾਂ ਦੇ ਜਲਸਿਆਂ ਅਤੇ ਅਮੀਰਾਂ ਵਜ਼ੀਰਾਂ ਦੇ ਦਰਬਾਰਾਂ ਵਿਚ ਆਪਣੇ ਬਚਪਨ ਦੀਆਂ ਸ਼ੋਖ਼ੀਆਂ ਨਾਲ ਸਾਰਿਆਂ ਦੇ ਦਿਲ ਖ਼ੁਸ਼ ਕਰ ਰਿਹਾ ਸੀ ਓਧਰ ਚਾਲਬਾਜ਼ ਫ਼ਰੰਗੀ ਨੇ ਜੋ ਕਲਕੱਤੇ ਫ਼ੋਰਟ ਵਿਲੀਅਮ ਨਾਂ ਦੇ ਕਿਲ੍ਹੇ ਤੋਂ ਦੂਰਬੀਨ ਲਗਾ ਕੇ ਜਾਂਚ ਰਿਹਾ ਸੀ ਤਾੜ ਲਿਆ ਕਿ ਲੜਕਾ ਭਾਵੇਂ ਹੋਣਹਾਰ ਹੈ ਪਰ ਮਿਹਨਤ ਕਰਕੇ ਪਾਲੇ ਜਾਣ ਦਾ ਮੁਥਾਜ ਹੈ। ਤਜਵੀਜ਼ ਇਹ ਕੀਤੀ ਗਈ ਕਿ ਜਿਸ ਦੇਸ਼ ਤੇ ਹਕੂਮਤ ਕਰਨੀ ਹੋਵੇ ਉਸ ਦੀ ਬੋਲੀ ਸਿਖਣੀ ਉਚਿਤ ਹੁੰਦੀ ਹੈ। ਨਤੀਜੇ ਵਜੋਂ 1799 ਈਸਵੀ ਵਿਚ ਮੀਰ ਸ਼ੇਰ ਅਲੀ "ਅਫ਼ਸੋਸ" ਨੇ "ਬਾਗ਼-ਏ-ਉਰਦੂ" ਅਤੇ 1804 ਵਿਚ "ਆਰਾਇਸ਼-ਏ-

ਮਹਿਫ਼ਲ" ਲਿਖੀ। ਮੀਰ ਅਮਨ ਦੇਹਲਵੀ ਨੇ 1802 ਈਸਵੀ ਵਿਚ "ਬਾਗ਼-ਓ-ਬਹਾਰ" ਨੂੰ ਤਰਤੀਬ ਦਿੱਤੀ ਅਤੇ ਉਨ੍ਹਾਂ ਦਿਨਾਂ ਵਿਚ ਹੀ "ਅਖ਼ਲਾਕ ਮਹਿਸਨੀ" ਦਾ ਤਰਜਮਾ ਕੀਤਾ। ਨਾਲ ਹੀ ਜਾਨ ਗਿਲਕ੍ਰਿਸ਼ਟ ਸਾਹਿਬ ਨੇ ਅੰਗਰੇਜ਼ੀ "ਕਵਾਇਦ-ਏ-ਉਰਦੂ" ਲਿਖੀ। 1803 ਈਸਵੀ ਵਿਚ ਸ੍ਰੀ ਲਲੂ ਜੀ ਲਾਲ ਨਾਮੀ ਕਵੀ ਨੇ "ਪ੍ਰੇਮ ਸਾਗਰ" ਪੁਸਤਕ ਲਿਖੀ। "ਬੇਤਾਲ ਪਚੀਸੀ" ਜੋ ਮੁਹੰਮਦ ਸ਼ਾਹ ਦੇ ਜ਼ਮਾਨੇ ਵਿਚ ਸੰਸਕ੍ਰਿਤ 'ਚੋਂ ਬ੍ਰਿਜ ਭਾਸ਼ਾ ਵਿਚ ਉਲਥਾਈ ਗਈ ਸੀ ਅਤੇ ਉਹ ਹੁਣ ਆਮ ਸਮਝ ਆਉਣ ਵਾਲੇ ਉਰਦੂ ਵਿਚ ਨਾਗਰੀ ਲਿਪੀ ਵਿਚ ਅੰਕਿਤ ਕੀਤੀ ਗਈ। ਫਿਰ ਵੀ ਇਹ ਗੱਲ ਨਗਾਰੇ ਦੀ ਚੋਟ ਮਾਰ ਕੇ ਕਹੀ ਜਾ ਸਕਦੀ ਹੈ ਕਿ ਇਸ ਗੱਲ ਨੂੰ ਕੋਈ ਨਹੀਂ ਟੋਕ ਸਕਦਾ ਕਿ ਮੀਰ ਇਨਸ਼ਾ ਅਲਾ ਖਾਂ ਅਜਿਹੇ ਪਹਿਲੇ ਪੁਰਸ਼ ਸਨ ਜਿਨ੍ਹਾਂ ਨੇ 1807 ਈਸਵੀ ਵਿਚ "ਕਵਾਇਦ-ਏ- ਉਰਦੂ" ਪੁਸਤਕ ਲਿਖ ਕੇ ਈਜਾਦ ਦੀ ਟਾਹਣੀ ਵਿਚੋਂ ਤਰਤੀਬ ਨਾਲ ਫ਼ਲਣ ਫੁਲਣ ਵਾਲੇ ਫੁਲ ਖਿੜਾਏ।

ਅਜੀਬ ਸਵਾਦ ਤਾਂ ਇਸ ਤੋਂ ਪ੍ਰਾਪਤ ਹੁੰਦਾ ਹੈ ਕਿ ਉਰਦੂ ਨੂੰ ਆਮ ਲੋਕਾਂ ਵਿਚ ਸਮਝ ਆ ਸਕਣ ਵਾਲੀ ਬੋਲੀ ਪ੍ਰਤੀਤ ਕਰਕੇ ਧਰਮ ਨੇ ਵੀ ਆਪਣਾ ਬਰਕਤ ਭਰਿਆ ਹੱਥ ਇਸ ਦੇ ਸਿਰ ਤੇ ਰਖਿਆ।

1807 ਈਸਵੀ ਵਿਚ ਮੌਲਵੀ ਸ਼ਾਹ ਅਬਦੁਲ ਕਾਦਰ ਨੇ ਕੁਰਾਨ ਸ਼ਰੀਫ਼ ਦਾ ਉਲਥਾ ਉਰਦੂ ਵਿਚ ਕੀਤਾ। ਉਸ ਤੋਂ ਬਾਅਦ ਮੌਲਵੀ ਇਸਮਾਈਲ ਸਾਹਿਬ ਨੇ ਕਈ ਰਸਾਲੇ ਇਸਲਾਮ ਮੰਨਣ ਵਾਲੇ ਕਈ ਲੋਕਾਂ ਨੂੰ ਧਰਮ ਦੀ ਵਾਕਫ਼ੀਅਤ ਦੇਣ ਲਈ ਲਿਖੇ।

1835 ਵਿਚ ਸਰਕਾਰੀ ਦਫ਼ਤਰਾਂ ਵਿਚ ਵੀ ਉਰਦੂ ਵਿਚ ਕੰਮ ਕਾਜ ਹੋਣਾ ਸ਼ੁਰੂ ਹੋ ਗਿਆ। ਕੁਝ ਵਰ੍ਹਿਆਂ ਬਾਅਦ ਤਾਂ ਸਾਰਾ ਦਫ਼ਤਰੀ ਕੰਮ ਕਾਜ ਉਰਦੂ ਵਿਚ ਹੀ ਹੋਣ ਲੱਗ ਪਿਆ। ਇਸੇ ਸਿਲਸਿਲੇ ਵਿਚ ਅਖ਼ਬਾਰਾਂ ਨੂੰ ਸੁਤੰਤਰਤਾ ਨਸੀਬ ਹੋਈ। 1836 ਵਿਚ ਪਹਿਲਾ ਅਖ਼ਬਾਰ ਉਰਦੂ ਬੋਲੀ ਵਿਚ ਦਿੱਲੀ ਤੋਂ ਜਾਰੀ ਕੀਤਾ ਗਿਆ ਜਿਸਦੇ ਸੰਪਾਦਕ ਮੇਰੇ ਸਵਰਗਵਾਸੀ ਪਿਤਾ ਜੀ ਸਨ।

ਇਸ ਕਰਕੇ ਕਿ ਇਸ ਜ਼ਬਾਨ ਵਿਚ ਆਸਾਨ ਹੋਣ ਦੇ ਗੁਣ ਸਨ ਅਤੇ ਇਹ ਸਾਰੇ ਦੇਸ਼ ਦੀ ਬੋਲੀ ਦੇ ਤੌਰ ਤੇ ਸਵੀਕਾਰ ਕੀਤੀ ਜਾਂਦੀ ਸੀ ਅਤੇ ਦਫ਼ਤਰਾਂ ਵਿਚ ਵੀ ਪ੍ਰਚਲਿਤ ਸੀ ਉਰਦੂ ਨੇ ਆਹਿਸਤਾ ਆਹਿਸਤਾ ਕਦਮ ਅੱਗੇ ਵਧਾਉਣੇ ਸ਼ੁਰੂ ਕੀਤੇ ਅਤੇ ਫ਼ਾਰਸੀ ਨੂੰ ਪਛਾੜਨ ਲਗ ਪਈ। ਅਜਿਹੀ ਹਾਲਤ ਦੇਖ ਕੇ ਸਰਕਾਰ ਨੇ ਮੁਨਾਸਬ ਸਮਝਿਆ ਕਿ ਇਹੀ ਇਸ ਦੇਸ਼ ਦੀ ਜ਼ਬਾਨ ਹੈ ਤੇ ਇਸੇ ਵਿਚ ਹੀ ਲੋਕਾਂ ਨੂੰ ਅੰਗਰੇਜ਼ੀ ਬਾਰੇ ਵਾਕਫ਼ੀਅਤ ਦਿੱਤੀ ਜਾਏ ਅਤੇ ਫ਼ਨਕਾਰੀ ਸਿਖਾਈ ਜਾਏ। ਇਸ ਲਈ ਦਿੱਲੀ ਵਿਚ 1842 ਵਿਚ ਇਕ ਸੰਸਥਾ ਕਾਇਮ ਕੀਤੀ ਗਈ ਜਿਸਨੇ ਉਰਦੂ ਵਿਚ ਉਲਥੇ ਕਰਵਾਣੇ ਆਰੰਭੇ। ਤਰਜਮਾ ਕਰਦਿਆ ਅਸਲ ਮਹਿਨਾ ਦੱਸ ਸਕਣ ਵਾਲੇ ਲਫ਼ਜ਼ਾਂ ਨੂੰ ਇਕੱਤਰ ਕਰਨਾ ਸ਼ੁਰੂ ਕੀਤਾ ਗਿਆ। ਇਹ ਅਨੁਮਾਨ ਲਾਓ ਕਿ ਜਿਸ ਬੋਲੀ ਦੀਂ ਬੁਨਿਆਦ ਏਨੀ ਕੁ ਹੀ ਹੋਵੇ, ਉਸ ਦੇ ਵਿਸਥਾਰ ਦਾ ਦਾਇਰਾ ਕਿੰਨਾ ਹੋ ਸਕੇਗਾ। ਹੁਣ ਉਮੀਦ ਕਰ ਸਕਦੇ ਹਾਂ ਕਿ ਇਕ ਦਿਨ ਸ਼ਾਇਦ ਇਲਮ ਫੈਲਾ ਸਕਣ ਵਾਲੀਆਂ ਜ਼ਬਾਨਾਂ ਵਿਚ ਇਹ ਵੀ ਆਪਣਾ ਸਥਾਨ ਪ੍ਰਾਪਤ ਕਰ ਲਵੇਗੀ।

ਉਰਦੂ ਇਸ ਹਦ ਤਕ ਜਲਦੀ ਜਲਦੀ ਆਪਣਾ ਰੰਗ ਬਦਲ ਰਹੀ ਹੈ ਕਿ ਜੇ ਕੋਈ ਲੇਖਕ ਆਪਣੀ ਹੀ ਇਕ ਸਮੇਂ ਦੀ ਰਚਨਾ ਨੂੰ ਦੂਸਰੇ ਸਮੇਂ ਦੀ ਰਚਨਾ ਨਾਲ ਮੁਕਾਬਲਾ

ਕਰਕੇ ਪਰਖੇ ਤਾਂ ਦੋਹਾਂ ਦੀ ਬੋਲੀ ਵਿਚ ਫ਼ਰਕ ਲੱਭ ਲਏਗਾ। ਇਸ ਤਰ੍ਹਾਂ ਹੋਣ ਦੇ ਬਾਵਜੂਦ ਵੀ ਉਰਦੂ ਜ਼ਬਾਨ ਅਜੇ ਤੱਕ ਇਸ ਯੋਗਤਾ ਨੂੰ ਪ੍ਰਾਪਤ ਨਹੀਂ ਕਰ ਸਕੀ ਕਿ ਹਰ ਕਿਸਮ ਦੇ ਮੁਸ਼ਕਿਲ ਮਜ਼ਮੂਨ ਇਸ ਵਿਚ ਲਿਖੇ ਜਾ ਸਕਣ ਅਤੇ ਹਰ ਇਕ ਇਲਮ ਦੀ ਪੁਸਤਕ ਬਿਨਾਂ ਤਕਲੀਫ਼ ਦੇ ਇਸ ਵਿਚ ਉਲਥਾਈ ਜਾ ਸਕੇ। ਉਪਰੋਕਤ ਮੁਸ਼ਕਿਲ ਦਾ ਕਾਰਨ ਇਹ ਵੀ ਹੈ ਕਿ ਕਈ ਕਿਸਮ ਦੇ ਇਲਮ ਅਤੇ ਹਜ਼ਾਰਾਂ ਮਸਲੇ ਫ਼ਰੰਗੀਆਂ ਦੇ ਮੁਲਕਾਂ ਵਿਚੋਂ ਐਸੇ ਉਗਮੇ ਜੋ ਇਸ ਤੋਂ ਪਹਿਲੋਂ ਹੈ ਹੀ ਨਹੀਂ ਸਨ। ਉਨ੍ਹਾਂ ਬਾਰੇ ਤਾਂ ਅਰਬੀ, ਫ਼ਾਰਸੀ, ਸੰਸਕ੍ਰਿਤ, ਬ੍ਰਿਜ ਭਾਸ਼ਾ ਆਦਿ ਵਿਚ ਵੀ ਐਸੇ ਲਫ਼ਜ਼ ਮੌਜੂਦ ਨਹੀਂ ਸਨ ਜੋ ਭਾਵ ਸਪੱਸ਼ਟ ਕਰ ਸਕਦੇ। ਉਹ ਬੋਲੀਆਂ ਜੋ ਉਰਦੂ ਦੀਆਂ ਪਿਤਾ ਪਿਤਾਮਾ ਸਨ ਉਨ੍ਹਾਂ ਵਿਚ ਵੀ ਐਸੇ ਸ਼ਬਦ ਨਾ ਹੋਣ ਕਰਕੇ ਅਸੀਂ ਉਰਦੂ ਦੀ ਗਰੀਬੀ ਬਾਰੇ ਹੈਰਾਨ ਨਹੀਂ ਹੋ ਸਕਦੇ, ਖ਼ਾਸ ਕਰਕੇ ਜਦ ਹਿੰਦੂ ਮੁਸਲਮਾਨ ਆਪਣੇ ਬਜ਼ੁਰਗਾਂ ਦੀ ਵਰਾਸਤ ਹੀ ਹੱਥੋਂ ਗਵਾ ਚੁੱਕੇ ਹੋਣ।

# 2. ਬ੍ਰਿਜ ਭਾਸ਼ਾ ਉਤੇ ਅਰਬੀ ਅਤੇ ਫ਼ਾਰਸੀ ਦਾ ਅਸਰ

ਜਦ ਦੋ ਵੱਖ ਵੱਖ ਜ਼ਬਾਨਾਂ ਬੋਲਣ ਵਾਲੀਆਂ ਕੌਮਾਂ ਆਪੋ ਵਿਚ ਮਿਲਦੀਆ ਹਨ ਤਾਂ ਇਕ ਦੇ ਰੰਗ ਰੂਪ ਦਾ ਪਰਛਾਵਾਂ ਦੂਸਰੀ ਉਤੇ ਜ਼ਰੂਰ ਪੈਂਦਾ ਹੈ। ਭਾਵੇਂ ਏਸ ਮਿਲਾਪ ਦਾ ਅਸਰ ਗੱਲਬਾਤ, ਲਿਬਾਸ, ਖ਼ੁਰਾਕ, ਬੈਠਣ ਉਠਣ ਦੇ ਤਰੀਕਿਆਂ ਅਤੇ ਹਰ ਕਿਸਮ ਦੀਆਂ ਰਸਮਾਂ ਤੇ ਵੀ ਪੈਂਦਾ ਹੈ ਪਰ ਇਸ ਵੇਲੇ ਮੇਰਾ ਵਿਸ਼ਾ ਬੋਲੀ ਹੈ ਇਸ ਲਈ ਮੈਂ ਉਸ ਬਾਰੇ ਹੀ ਕਥਨ ਕਰ ਰਿਹਾ ਹਾਂ। ਪ੍ਰਤੱਖ ਹੈ ਕਿ ਜਦ ਇਕ ਕੌਮ ਕਿਸੇ ਹੋਰ ਦੇਸ਼ ਵਿਚੋਂ ਆ ਕੇ ਦੂਸਰੇ ਦੇਸ਼ ਦੀ ਕੌਮ ਵਿਚ ਰਲਦੀ ਹੈ ਤਾਂ ਆਪਣੇ ਦੇਸ਼ ਵਿਚੋਂ ਐਸੀਆਂ ਸੈਂਕੜੇ ਚੀਜ਼ਾਂ ਨਾਲ ਲੈ ਆਉਂਦੀ ਹੈ ਜੋ ਪਹਿਲਾਂ ਉਸ ਦੇਸ਼ ਵਿਚ ਪ੍ਰਚਲਿਤ ਨਹੀਂ ਹੁੰਦੀਆਂ। ਉਨ੍ਹਾਂ ਵਿਚੋਂ ਕੁਝ ਚੀਜ਼ਾਂ ਐਸੀਆਂ ਜ਼ਰੂਰੀ ਜਾਂ ਆਰਾਮ ਦੇਣ ਵਾਲੀਆਂ ਹੁੰਦੀਆਂ ਹਨ ਕਿ ਉਨ੍ਹਾਂ ਦਾ ਇਸਤੇਮਾਲ ਸ਼ੁਰੂ ਕਰ ਦੇਣਾ ਜ਼ਿੰਦਗੀ ਦੀਆਂ ਲੋੜਾਂ ਦੇ ਅਨੁਕੂਲ ਪ੍ਰਤੀਤ ਹੁੰਦਾ ਹੈ ਅਤੇ ਉਨ੍ਹਾਂ ਨੂੰ ਨਿਹਮਤ ਸਮਝ ਕੇ ਅੰਗੀਕਾਰ ਕਰ ਲਿਆ ਜਾਂਦਾ ਹੈ। ਖ਼ੁਸ਼ੀ ਖ਼ੁਸ਼ੀ ਉਨ੍ਹਾਂ ਨੂੰ ਵਰਤਿਆ ਜਾਂਦਾ ਹੈ। ਉਨ੍ਹਾਂ ਵਿਚੋਂ ਬਹੁਤ ਸਾਰੀਆਂ ਤਾਂ ਆਪਣੇ ਨਾਂ ਵੀ ਨਾਲ ਲੈ ਕੇ ਆਉਂਦੀਆਂ ਹਨ ਅਤੇ ਬਹੁਤ ਸਾਰੀਆਂ ਐਸੀਆਂ ਵੀ ਹੁੰਦੀਆਂ ਹਨ ਜੋ ਕਿਸੇ ਤਰਕੀਬ ਹੇਠ ਅਦਲਾ ਬਦਲੀ ਤੋਂ ਉਪ੍ਰੰਤ ਨਾਵਾਂ ਨਾਲ ਵਰਤੀਆਂ ਜਾਣ ਲੱਗ ਪੈਂਦੀਆਂ ਹਨ। ਵੱਖਰੀਆਂ ਵੱਖਰੀਆਂ ਬੋਲੀਆਂ ਦਾ ਇਹ ਇਕ ਦੂਸਰੀ ਉਤੇ ਪਹਿਲਾ ਅਸਰ ਸਮਝੋ। ਇਸ ਤੋਂ ਇਲਾਵਾ ਜਦੋਂ ਦੋਵੇਂ ਬੋਲੀਆਂ ਇਕੋ ਥਾਂ ਪ੍ਰਚਲਿਤ ਹੋਣ ਕਰਕੇ ਦੁੱਧ ਅਤੇ ਸ਼ੱਕਰ ਦੀ ਤਰ੍ਹਾਂ ਰਲਣ ਲਗ ਪੈਂਦੀਆਂ ਹਨ ਤਾਂ ਇਕ ਦੂਸਰੀ ਦੇ ਲਫ਼ਜ਼ ਵੀ ਆਪੋ ਵਿਚ ਘੁਲ ਮਿਲ ਜਾਂਦੇ ਹਨ।

ਜਦ ਮਹਿਮਾਨ ਤੇ ਘਰ ਵਾਲੇ ਇਕ ਦੂਸਰੇ ਦੀ ਬੋਲੀ ਸਮਝਣ ਲਗ ਪੈਂਦੇ ਹਨ ਤਾਂ ਇਕ ਸੁੰਦਰ ਅਤੇ ਫ਼ਾਇਦੇਮੰਦ ਤਬਦੀਲੀ ਵਾਸਤੇ ਰਾਹ ਖੁਲ੍ਹ ਜਾਂਦਾ ਹੈ। ਭਾਵੇਂ ਇਨਸਾਨੀ ਆਦਤਾਂ ਅਤੇ ਜ਼ਰੂਰਤਾਂ ਦੇ ਇਕੋ ਜਿਹਾ ਹੋਣ ਦੇ ਕਾਰਨ ਸਮੁੱਚੇ ਖ਼ਿਆਲਾਂ ਦੇ ਸੋਮੇ ਨੇੜੇ ਨੇੜੇ ਹੋਣ ਪਰ ਵਰਣਨ ਕਰਨ ਦਾ ਤਰੀਕਾ ਤਾਂ ਵੱਖਰਾ ਵੱਖਰਾ ਹੁੰਦਾ ਹੀ ਹੈ। ਇਨਸਾਨੀ ਉਮੰਗ ਨਵੀਨਤਾ ਨੂੰ ਜ਼ਰੂਰ ਪਸੰਦ ਕਰਦੀ ਹੈ। ਮਤਲਬ ਸਮਝਾਣ ਅਤੇ ਇਕ ਦੂਸਰੇ ਦੇ ਬਿਆਨ ਕਰਨ ਦੇ ਤਰੀਕਿਆਂ ਤੋਂ ਵੀ ਫ਼ਾਇਦਾ ਉਠਾਇਆ ਜਾਂਦਾ ਹੈ। ਨਵੀਆਂ ਨਵੀਆਂ ਤਸ਼ਬੀਹਾਂ ਅਤੇ ਦ੍ਰਿਸ਼ਟਾਂਤਿਕ ਇਸ਼ਾਰੇ ਮੂਲ ਰੂਪਾਂ ਦੀ ਥਾਂ ਪ੍ਰਚਲਿਤ ਹੋ ਜਾਂਦੇ ਹਨ। ਜਿਸ ਹੱਦ ਤੱਕ ਬੋਲੀ ਵਿਚ ਤਾਕਤ ਹੋਵੇ ਇਕ ਦੂਸਰੇ ਦੇ ਖ਼ਿਆਲਾਂ ਦਾ ਸੰਗਮ ਨਵੀਂ ਤਰਕੀਬ ਨਾਲ ਜ਼ਬਾਨ ਵਿਚ ਅਜੇਹਾ ਸਵਾਦ ਪੈਦਾ ਕਰਦਾ ਹੈ।

ਹੁਣ ਮੈਨੂੰ ਆਪਣੀ ਜ਼ਬਾਨ ਵਿਚ ਗੱਲ ਕਰਨੀ ਚਾਹੀਦੀ ਹੈ। ਪਰ ਏਨਾ ਯਾਦ ਕਰਵਾਣਾ ਵਾਜਬ ਹੈ ਕਿ ਉਰਦੂ ਜ਼ਬਾਨ ਕਿਥੋਂ ਅਤੇ ਕਿਵੇਂ ਉਤਪੰਨ ਹੋਈ। ਉਰਦੂ ਜ਼ਬਾਨ ਪਹਿਲੇ ਪਹਿਲ ਲੈਣ ਦੇਣ ਅਤੇ ਆਪੋ ਵਿਚ ਰਲ ਮਿਲ ਕੇ ਉਠਣ ਬਹਿਣ ਬਾਰੇ ਜ਼ਰੂਰੀ

ਗੱਲਬਾਤ ਕਰਨ ਵਿਚੋਂ ਉਪਜੀ। ਹਿੰਦੂਆਂ ਦੀ ਤਰ੍ਹਾਂ ਹੀ ਹਿੰਦੁਸਤਾਨ ਦੇ ਵਸਨੀਕ ਮੁਸਲਮਾਨ ਜੋ ਆਮ ਤੌਰ ਤੇ ਇਰਾਨੀਆਂ ਜਾਂ ਤੁਰਕਸਤਾਨੀਆਂ ਦੀ ਔਲਾਦ ਸਨ, ਹਿੰਦੁਸਤਾਨ ਨੂੰ ਆਪਣਾ ਵਤਨ ਅਤੇ ਇਸਦੀ ਬੋਲੀ ਨੂੰ ਆਪਣੀ ਬੋਲੀ ਪਰਵਾਨ ਕਰਨ ਲਗ ਪਏ। ਇਹ ਵੀ ਸਪੱਸ਼ਟ ਹੈ ਕਿ ਜਿਵੇਂ ਧਰਤੀ ਪਾਣੀ ਬਿਨਾਂ ਤ੍ਰਿਪਤ ਨਹੀਂ ਰਹਿ ਸਕਦੀ ਉਸੇ ਤਰ੍ਹਾਂ ਕੋਈ ਬੋਲੀ ਕਵਿਤਾ ਬਿਨਾਂ ਪ੍ਰਫੁਲਤ ਨਹੀਂ ਹੋ ਸਕਦੀ।

ਮੁਹੰਮਦ ਸ਼ਾਹੀ ਦੌਰ ਸੀ। ਐਸ਼-ਪ੍ਰਸਤੀ ਪ੍ਰਫੁਲਤ ਸੀ। ਰੰਗੀਨ ਜੀਵਨ ਜੀਣ ਵਾਲਿਆਂ ਨੂੰ ਖ਼ਿਆਲ ਆਇਆ ਕਿ ਜਿਸ ਤਰ੍ਹਾਂ ਸਾਡੇ ਵੱਡੇ ਵਡੇਰੇ ਫ਼ਾਰਸੀ ਵਿਚ ਵਿਦਵਤਾ ਰੂਪਮਾਨ ਕਰਦੀ ਗੁਲਜ਼ਾਰ ਖਿੜਾਂਦੇ ਸਨ ਉਸੇ ਤਰ੍ਹਾਂ ਅਸੀਂ ਆਪਦੀ ਹੁਣ ਦੀ ਜ਼ਬਾਨ "ਉਰਦੂ" ਵਿਚ ਵੀ ਕੋਈ ਰੰਗ ਦਿਖਾਈਏ। ਨਤੀਜੇ ਦੇ ਤੌਰ ਤੇ ਉਹੀ ਫ਼ਾਰਸੀ ਵਿਚ ਤਰਾਸ਼ੇ ਜਾ ਚੁੱਕੇ ਨਕਸ਼ਾਂ ਦੀ ਨਕਲ ਕਰਦਿਆਂ ਉਨ੍ਹਾਂ ਨੇ ਗ਼ਜ਼ਲਾਂ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ, ਕਸੀਦੇ ਲਿਖਣੇ ਆਰੰਭੇ। ਇਸ ਵਿਚ ਭੋਰਾ ਵੀ ਸ਼ੱਕ ਨਹੀਂ ਕਿ ਲਫ਼ਜ਼ਾਂ ਨੂੰ ਵੱਖਰੀ ਵੱਖਰੀ ਕਿਸਮ ਦੀ ਤਰਤੀਬ ਦੇ ਕੇ ਦਿਲਕਸ਼ ਤਰਜ਼ ਨਾਲ ਅਲਾਪ ਕਰਨ ਦੀ ਸਮਰੱਥਾ ਅਤੇ ਤਸ਼ਬੀਹਾਂ ਦੀ ਦੌਲਤ ਉਰਦੂ ਜ਼ਬਾਨ ਨੂੰ ਸ਼ਾਇਰਾਂ ਦੀ ਕਮਾਈ ਵਿਚੋਂ ਹੀ ਨਸੀਬ ਹੋਈ। ਕੁਝ ਸਮਗ੍ਰੀ ਇਕ ਦੇਸ਼ ਦੀ ਟਕਸਾਲੀ ਜ਼ਬਾਨ ਬਣਾਉਣ ਵਾਸਤੇ ਜ਼ਰੂਰੀ ਹੁੰਦੀ ਹੈ ਅਤੇ ਉਰਦੂ ਇਸ ਖਜ਼ਾਨੇ ਤੋਂ ਮਹਿਰੂਮ ਰਹੀ। ਜੇ ਕਦੇ ਉਸ ਰਾਜ ਕਾਲ ਵਿਚ ਲੋਕਾਂ ਨੂੰ ਗਣਿਤ, ਫ਼ਿਲਾਸਫ਼ੀ ਤੇ ਕਲਾ ਦਾ ਸ਼ੌਕ ਹੁੰਦਾ ਤਾਂ ਉਹ ਸਭ ਲਫ਼ਜ਼ ਘੜੇ ਜਾਂਦੇ ਜਿਨ੍ਹਾਂ ਗੱਲਾਂ ਬਾਰੇ ਵਿਚਾਰ ਚਲਦੀ ਸੀ ਉਨ੍ਹਾਂ ਬਾਰੇ ਹੀ ਖ਼ਿਆਲਾਂ ਨੂੰ ਵਰਣਨ ਕਰਨ ਵਾਸਤੇ ਬੋਲੀ ਹੋਂਦ ਵਿਚ ਆਈ। ਹਾਂ ਇਹ ਕਹਿਣਾ ਠੀਕ ਹੋਵੇਗਾ ਕਿ ਜਿਸ ਹਦ ਤੱਕ ਵੀ ਜੋ ਕੁਝ ਹੋਇਆ ਉਹ ਉਸਤਿਤ ਯੋਗ ਸੀ।

ਹੁਣ ਸਾਨੂੰ ਫਿਰ ਇਸ ਪੱਖ ਨਾਲ ਦੋ ਚਾਰ ਹੋਣਾ ਚਾਹੀਦਾ ਹੈ ਕਿ ਬ੍ਰਿਜ ਭਾਸ਼ਾ ਨੇ ਉਰਦੂ ਦੇ ਵਸਤਰ ਪਹਿਣਨ ਵਾਸਤੇ ਫ਼ਾਰਸੀ ਤੋਂ ਕੀ ਕੁਝ ਪਰਾਪਤ ਕੀਤਾ?

(1) ਉਨ੍ਹਾਂ ਚੀਜ਼ਾਂ ਦੇ ਨਾਮ ਸ੍ਵੀਕਾਰ ਕੀਤੇ ਜੋ ਅਰਬ ਅਤੇ ਇਰਾਨ ਵਿਚੋਂ ਆਪਣੇ ਅਸਲ ਨਾਵਾਂ ਸਮੇਤ ਆਈਆਂ। ਮਿਸਾਲ ਦੇ ਤੌਰ ਤੇ ਲਿਬਾਸ ਨਾਲ ਸੰਬੰਧਿਤ ਚੀਜ਼ਾਂ ਦੇ ਨਾਮ ਜਿਵੇਂ ਕਿ "ਫ਼ਰਗ਼ਲ" "ਲਬਾਦਾ" "ਕੁਰਤਾ" "ਕਬਾ" "ਚੋਗ਼ਾ" "ਆਸਤੀਨ" "ਗਿਰੇਬਾਨ" "ਪਜਾਮਾ" "ਆਜ਼ਾਰ" "ਅਲਮਾ" "ਰੁਮਾਲ" "ਸ਼ਾਲ" "ਦੁਸ਼ਾਲਾ" "ਤਕੀਆ" "ਗਾਉ ਤਕੀਆ" "ਬੁਰਕਾ" "ਪੋਸਤੀਨ" ਆਦਿ।

**ਖਾਣ ਪੀਣ ਦੀਆਂ ਚੀਜ਼ਾਂ ਦੇ ਨਾਮ :** "ਦਸਤਰਖ਼ਾਨ" "ਚਪਾਤੀ" "ਸ਼ੀਰ ਮਾਲ" "ਬਾਕਰਖ਼ਾਨੀ" "ਪੁਲਾਓ" "ਜ਼ਰਦਾ" "ਮਜ਼ਅਫ਼ਰ" "ਕੋਰਮਾ" "ਮੁਤਖ਼ਜ਼ਨ" "ਫਿਰਨੀ" "ਮਾਕੁਵਤੀ" "ਹਰੀਰਾ" "ਹਰਲੀਸਾ" "ਲੋਜ਼" "ਮੁਰੱਬਾ" "ਆਚਾਰ" "ਫਲੂਦਾ" "ਗੁਲਾਬ" "ਬੇਦ ਮੁਸ਼ਕ" "ਖ਼ੁਆਨ" "ਤਬਕ" "ਰਕਾਬੀ" "ਤਸ਼ਤਰੀ" "ਕਫ਼ਗੀਰ" "ਚਮਚਾ" "ਸੈਨੀ" "ਕਿਸ਼ਤੀ" ਆਦਿ।

ਬਾਕੀ ਆਮ ਵਰਤੋਂ ਦੀਆਂ ਚੀਜ਼ਾਂ ਵਿਚੋਂ ਕੁਝ ਵਿਸ਼ੇਸ਼ ਨਾਮ ਹਨ: "ਹਮਾਮ", "ਕੀਸਾ" "ਸਾਬੂਨ" "ਸ਼ੀਸ਼ਾ" "ਸਮ੍ਹਾਂ" "ਸ਼ਮ੍ਹਾਂਦਾਨ" "ਫ਼ਾਨੂਸ" "ਗੁਲਗੀਰ" "ਤਨੂਰ" "ਰਫ਼ੀਦਾ" "ਮੁਸ਼ਕ" "ਨਮਾਜ਼" "ਰੋਜ਼ਾ" "ਈਦ" "ਸ਼ਬ-ਏ-ਬਰਾਤ" "ਕਾਜ਼ੀ" "ਸਾਕੀ" "ਹੁੱਕਾ" "ਨੀਚਾ" "ਚਿਲਮ"

"ਤੁਫ਼ੰਗ" "ਬੰਦੂਕ" "ਤਖ਼ਤਾਏ ਨਰਦ" "ਗੁੰਜਫ਼ਾ" ਅਤੇ ਉਨ੍ਹਾਂ ਨੂੰ ਜ਼ਰੂਰਤ ਅਨੁਸਾਰ ਸੰਵਾਰ ਕੇ ਬਣਾਏ ਹੋਏ ਲਫ਼ਜ਼। ਇਹ ਸਭ ਚੀਜ਼ਾਂ ਆਪਦੇ ਨਾਮ ਨਾਲ ਲੈ ਕੇ ਆਈਆਂ। ਬਹੁਤ ਸਾਰੀਆਂ ਚੀਜ਼ਾਂ ਐਸੀਆਂ ਵੀ ਆਈਆਂ ਜਿਨ੍ਹਾਂ ਦੇ ਨਾਮ ਬ੍ਰਿਜ ਭਾਸ਼ਾ ਵਿਚ ਲਹੀਂ ਲੱਭਦੇ ਪਰ ਹੋ ਸਕਦਾ ਹੈ ਸੰਸਕ੍ਰਿਤ ਦੀਆਂ ਪੁਸਤਕਾਂ ਵਿਚ ਹੋਣ। "ਪਿਸਤਾ" "ਬਾਦਾਮ" "ਮੁਨੱਕਾ" "ਸ਼ਹਿਤੂਤ" "ਬਿਦਾਨਾ" "ਖ਼ੁਬਾਨੀ" "ਸੇਬ" "ਅੰਜੀਰ" "ਬਹੀ" "ਨਾਸ਼ਪਤੀ" "ਅਨਾਰ" ਆਦਿ।

(2) ਬਹੁਤ ਸਾਰੇ ਅਰਬੀ ਫ਼ਾਰਸੀ ਦੇ ਲਫ਼ਜ਼ ਬਹੁਤ ਵਾਰੀ ਵਰਤੋਂ ਵਿਚ ਆਉਣ ਕਰਕੇ ਇਸ ਤਰ੍ਹਾਂ ਉਰਦੂ ਵਿਚ ਥਾਂ ਬਣਾ ਬੈਠੇ ਹਨ ਕਿ ਜੇ ਹੁਣ ਕਦੇ ਸੰਸਕ੍ਰਿਤ ਜਾਂ ਪੁਰਾਤਨ ਬੋਲੀ ਦਾ ਲਫ਼ਜ਼ ਵਰਤਣਾ ਹੋਵੇ ਤਾਂ ਮਿਹਨਤ ਨਾਲ ਲੱਭਣਾ ਪੈਂਦਾ ਹੈ। ਉਸ ਤਰ੍ਹਾਂ ਕਰਨ ਨਾਲ ਵੀ ਜਾਂ ਤਾਂ ਅਸਲ ਭਾਵ ਖ਼ਤਮ ਹੋ ਜਾਂਦਾ ਹੈ ਜਾਂ ਭਾਸ਼ਾ ਏਨੀ ਮੁਸ਼ਕਿਲ ਹੋ ਜਾਂਦੀ ਹੈ ਕਿ ਆਮ ਲੋਕ ਤਾਂ ਕੀ ਹੁਣ ਦੇ ਵਿਦਵਾਨ ਵੀ ਨਹੀਂ ਸਮਝ ਸਕਦੇ। ਮਿਸਾਲ ਦੇ ਤੌਰ ਤੇ ਇਹ ਲਫ਼ਜ਼ ਦੇਖੋ:

ਦਲਾਲ, ਫ਼ਰਾਸ਼, ਮਜ਼ਦੂਰ, ਵਕੀਲ, ਜਲਾਦ, ਸਰਾਫ਼, ਮਸਖ਼ਰਾ, ਨਸੀਹਤ, ਲਿਹਾਫ਼, ਤੋਸ਼ਕ, ਚਾਦਰ, ਸੂਰਤ, ਸ਼ਕਲ, ਚਿਹਰਾ, ਤਬੀਅਤ, ਮਿਜ਼ਾਜ਼, ਬਰਫ਼, ਫ਼ਾਖ਼ਤਾ, ਕੁਮਰੀ, ਕਬੂਤਰ, ਬੁਲਬੁਲ, ਤੋਤਾ, ਪਰ, ਦਵਾਤ, ਕਲਮ, ਸਿਆਹੀ, ਜਲਾਬ, ਰੁਕਾ, ਐਨਕ, ਸੰਦੂਕ, ਕੁਰਸੀ, ਤਖ਼ਤ, ਲਗਾਮ, ਰਕਾਬ, ਜ਼ੀਨ, ਤੰਗ, ਪੋਜ਼ੀ, ਨਾਲ, ਕੋਤਲ, ਅਕੀਦਾ, ਵਫ਼ਾ, ਜਹਾਜ਼, ਮਸਤੂਲ, ਬਾਦਬਾਨ, ਹਿੰਮਤ, ਦਰਾ, ਪਰਦਾ, ਦਾਲਾਨ, ਤਹਿਖ਼ਾਨਾ, ਮਲਾਹ, ਗ਼ਲਤ, ਸਹੀ, ਰਸਦ, ਸਰਬਾਰੀ, ਕਾਰੀਗਰ, ਤਰਾਜ਼ੂ ਆਦਿ।

ਸ਼ਤਰੰਜ ਬਾਰੇ ਅਜੀਬ ਹਾਲਤ ਹੈ ਕਿ ਹਿੰਦੁਸਤਾਨ ਦੀ ਉਪਜ ਹੁੰਦਿਆਂ ਵੀ ਜਦੋਂ ਅਰਬ ਅਤੇ ਫ਼ਾਰਸ ਵਿਚੋਂ ਹੋ ਕੇ ਆਈ ਤਾਂ ਸਭ ਗੋਟੀਆਂ ਅਤੇ ਉਨ੍ਹਾਂ ਦੀਆਂ ਚਾਲਾਂ ਦੇ ਨਾਮ ਵਾਪਸ ਹੋ ਕੇ ਪਰਤੇ ਅਤੇ ਬਦਲ ਕੇ ਆਏ।

ਫ਼ਾਰਸੀ ਦੇ ਪ੍ਰਭਾਵ ਅਧੀਨ ਸਿਰਫ਼ ਲਫ਼ਜ਼ ਹੀ ਨਹੀਂ ਸਗੋਂ ਫ਼ਿਕਰਿਆਂ ਦੀ ਤਰਤੀਬ ਵੀ ਬਦਲ ਗਈ। "ਵਲੀ" ਆਦਿ ਧਾਰਮਿਕ ਪ੍ਰਚਾਰ ਕਰਨ ਵਾਲਿਆਂ ਦੇ ਕਲਾਮ ਵਿਚ ਐਸੀਆਂ ਤਰਤੀਬਾਂ ਬਹੁਤ ਹਨ। ਸਗੋਂ ਅੱਧੇ ਦੇ ਅੱਧੇ ਜਾਂ ਸਾਰੇ ਦੇ ਸਾਰੇ ਮਿਸਰੇ ਹੀ ਫ਼ਾਰਸੀ ਦੇ ਹਨ ਭਾਵੇਂ ਕੁਝ ਹੋਰ ਤਰ੍ਹਾਂ ਦੇ।

ਅਵਲ ਤਾਂ ਅੰਦਾਜ਼ੇ ਦੀ ਹੱਦ ਤੋਂ ਪਰ੍ਹੇ ਤੱਕ ਭਾਸ਼ਾ ਦੇ ਲਫ਼ਜ਼ਾਂ ਦੀਆਂ ਭਿੰਨ ਭਿੰਨ ਬੰਦਸ਼ਾਂ ਹਨ ਅਤੇ ਇਸ ਤਰ੍ਹਾਂ ਦੀਆਂ ਕਿ ਅੱਜ ਲੋਕਾਂ ਨੂੰ ਜ਼ਿਆਦਾ ਨਹੀਂ ਲਗਦੀਆਂ। ਮਿਸਾਲ ਦੇ ਤੌਰ ਤੇ ਇਉਂ ਸਮਝੋ ਕਿ ਜਿਵੇਂ ਦੁੱਧ ਵਿਚ ਮਿਠਾਸ ਮਿਲਾਈ ਗਈ ਹੋਵੇ ਪਰ ਚੰਗੀ ਤਰ੍ਹਾਂ ਨਾ ਘੁਲੀ ਹੋਵੇ। ਇਕ ਘੁਟ ਖਾਸਾ ਮਿੱਠਾ ਅਤੇ ਦੂਜਾ ਫਿੱਕਾ। ਫਿਰ ਕਿਸੇ ਨੂੰ ਘੁਟ ਭਰਿਆਂ ਮਿਸਰੀ ਦੀ ਡਲੀ ਦੰਦ ਹੇਠ ਆ ਗਈ। ਹਾਂ ਹੁਣ ਕਿਧਰੇ ਘੁਲ ਮਿਲ ਕੇ ਐਸਾ ਰੁਤਬਾ ਪਰਾਪਤ ਹੋਇਆ ਹੈ ਜਿਸਨੂੰ ਖੰਡ ਤੇ ਦੁੱਧ ਦਾ ਇਕ ਹੋਣਾ ਕਹਿ ਸਕਦੇ ਹਾਂ।

ਕਈ ਲੋਕ ਤਾਂ ਇਹ ਵੀ ਆਖਦੇ ਹਨ ਕਿ ਨਿਰੋਲ ਭਾਸ਼ਾ ਵਿਚ ਕੋਈ ਸਵਾਦ ਨਹੀਂ ਉਰਦੂ ਤਬੀਅਤ ਨੂੰ ਆਪਣੇ ਆਪ ਚੰਗਾ ਲਗਦਾ ਹੈ। ਪਰ ਮੇਰੀ ਅਕਲ ਦੋਵੇਂ ਗੱਲਾਂ ਸੁਣ ਕੇ ਹੈਰਾਨ ਹੁੰਦੀ ਹੈ। ਜੇ ਕਦੇ ਕੋਈ ਕਹੇ : "ਅੱਜ ਕੋਈ ਸਖ਼ਸ਼ ਆਇਆ ਸੀ" ਜਾਂ ਇਹ ਆਖੀਏ: "ਕੋਈ ਮਨੁਸ਼ ਆਇਆ ਸੀ" ਤਾਂ ਦੋਵੇਂ ਬਰਾਬਰ ਦੇ ਬੋਲ ਹਨ। ਕਿਵੇਂ ਕਹਾਂ

ਕਿ "ਮਨੁਸ਼" ਤਬੀਅਤ ਨੂੰ ਓਪਰਾ ਜਾਂ ਵਿਰੋਧੀ ਸ਼ਬਦ ਲਗਦਾ ਹੈ। ਇਹ ਵੀ ਤਾਂ ਸੰਭਵ ਹੈ ਕਿ ਬਚਪਨ ਤੋਂ ਲਫ਼ਜ਼ "ਸ਼ਖ਼ਸ" ਸੁਣਦੇ ਰਹੇ ਹਾਂ ਇਸ ਕਰਕੇ "ਮਨੁਸ਼" ਜਾਂ "ਮਾਨਸ" ਨਾਪਸੰਦ ਲਗਦਾ ਹੈ। ਇਸੇ ਤਰ੍ਹਾਂ ਹੋਰ ਲਫ਼ਜ਼ ਵੀ ਹਨ ਜਿਨ੍ਹਾਂ ਦੀ ਗਿਣਤੀ ਸੰਭਵ ਨਹੀਂ।

ਇਸ ਤੋਂ ਵੀ ਵੱਧ ਅਜੀਬ ਗੱਲ ਕੀ ਹੋ ਸਕਦੀ ਹੈ ਕਿ ਕੁਝ ਲਫ਼ਜ਼ ਆਪਣੇ ਆਪ ਵਿਚ ਨਾਮੁਕੰਮਲ ਬੇਮਹਿਨੀ ਹਨ ਪਰ ਜਦੋਂ ਉਨ੍ਹਾਂ ਨੂੰ ਦੂਸਰੇ ਲਫ਼ਜ਼ਾਂ ਨਾਲ ਰਲਾ ਕੇ ਸ਼ਬਦਾਂ ਵਿਚ ਗੁੰਦੋ ਤਾਂ ਐਸੇ ਹੋ ਜਾਂਦੇ ਹਨ ਕਿ ਮੁਹਾਵਰੇ ਵਿਚ ਜਾਨ ਪਾ ਦੇਂਦੇ ਹਨ। ਮਿਸਾਲ ਲਈ ਦੇਖੋ : "ਮਾਨਸ" ਆਪਣੇ ਆਪ ਵਿਚ ਕੋਈ ਮੁਹਾਵਰਾ ਨਹੀਂ ਪਰ ਸਾਰੇ ਬੋਲਦੇ ਹਨ "ਅਹਿਮਦ ਜ਼ਾਹਰ ਵਿਚ ਤਾਂ ਭਲਾ ਮਾਣਸ ਦਿਸਦਾ ਹੈ ਪਰ ਅਸਲੀਅਤ ਦਾ ਪਤਾ ਨਹੀਂ।"

"ਬੰਧੂ" ਭਾਸ਼ਾ ਵਿਚ ਭਰਾ ਜਾਂ ਦੋਸਤ ਨੂੰ ਆਖਦੇ ਹਨ ਪਰ ਮੁਹਾਵਰੇ ਵਿਚ ਲਫ਼ਜ਼ "ਭਾਈ ਬੰਦ" ਵਰਤਦੇ ਹਨ : ਨਾ ਸਿਰਫ਼ ਬੰਧੂ ਨਾ ਭਾਈ ਬੰਧੂ। ਇਸ ਤਰ੍ਹਾਂ ਦੇ ਲਫ਼ਜ਼ਾਂ ਦੀ ਵਰਤੋਂ ਦੇ ਹੱਕ ਵਿਚ ਕਿਸੇ ਪਾਸ ਕੋਈ ਦਲੀਲ ਨਹੀਂ। ਜੋ ਕੁਝ ਜਿਸ ਜ਼ਮਾਨੇ ਵਿਚ ਰਿਵਾਜ ਬਣ ਗਿਆ ਉਹੀ ਪਰਵਾਨ ਹੋ ਗਿਆ। ਇਕ ਜ਼ਮਾਨਾ ਆਇਗਾ ਕਿ ਪ੍ਰਚਲਿਤ ਮੁਹਾਵਰਿਆਂ ਨੂੰ ਲੋਕ ਬੇਮੁਹਾਵਰਾ ਕਹਿ ਕੇ ਮਖ਼ੌਲ ਉਡਾਣਗੇ।

ਅੰਗਰੇਜ਼ੀ ਜ਼ਬਾਨ ਵੀ ਆਪਣੀ ਹੁਕਮਰਾਨੀ ਦੇ ਦਾਇਰੇ ਨੂੰ ਵਧਾਂਦੀ ਚਲੀ ਆ ਰਹੀ ਹੈ। ਹਿੰਦੂ ਮੁਸਲਮਾਨ ਭਰਾਵਾਂ ਨੂੰ ਉਸ ਦਿਨ ਦੇ ਇੰਤਜ਼ਾਰ ਵਿਚ ਰਹਿਣਾ ਚਾਹੀਦਾ ਹੈ ਜਦੋਂ ਉਹ ਅਰਬੀ ਅਤੇ ਫ਼ਾਰਸੀ ਲਫ਼ਜ਼ ਜਿਹੜੇ ਸਾਡੇ ਪਿਉ ਦਾਦੇ ਬੋਲਦੇ ਚਲੇ ਆ ਰਹੇ ਸਨ ਅੰਗਰੇਜ਼ੀ ਜ਼ਬਾਨ ਦੇ ਤੌਰ ਤੇ ਲਫ਼ਜ਼ ਬਹੁ ਗਿਣਤੀ ਵਿਚ ਇਸਤੇਮਾਲ ਹੋਣੇ ਸ਼ੁਰੂ ਹੋ ਜਾਣਗੇ ਅਤੇ ਅਰਬੀ ਫ਼ਾਰਸੀ ਦੇ ਲਫ਼ਜ਼ ਆਪਣੇ ਆਪ ਜਗ੍ਹਾ ਖ਼ਾਲੀ ਕਰਕੇ ਨਸ ਜਾਣਗੇ। ਹੁਣ ਕੁਝ ਲਫ਼ਜ਼ ਐਸੇ ਵੀ ਦਿਖਾਣੇ ਚਾਹੀਦੇ ਹਨ ਜੋ ਵੱਖ ਵੱਖ ਯੂਰਪੀਨ ਦੇਸ਼ਾਂ ਦੇ ਹਨ ਅਤੇ ਹੁਣ ਸਾਡੀ ਜ਼ਬਾਨ ਵਿਚ ਇਸ ਤਰ੍ਹਾਂ ਰਚ ਮਿਚ ਗਏ ਹਨ ਕਿ ਬਿਲਕੁਲ ਪਤਾ ਨਹੀਂ ਲਗਦਾ ਕਿ ਕਿਸੇ ਹੋਰ ਬੋਲੀ ਵਿਚੋਂ ਲੈ ਕੇ ਰਲਾਏ ਗਏ ਹਨ। ਮਿਸਾਲ ਦੇ ਤੌਰ ਤੇ:

"ਕਮਰਾ" ਇਟਲੀ ਦੀ ਜ਼ਬਾਨ ਵਿੱਚੋਂ ਹੈ।
"ਅਸਟਾਮ" "ਸਟੈਂਪ" ਅੰਗਰੇਜ਼ੀ ਹੈ।
"ਨੀਲਾਮ" ਪੁਰਤਗਾਲੀ ਹੈ। ਉਥੇ "ਲੀਲਾਮ" ਆਖਦੇ ਹਨ।
"ਬਿਸਕੁਟ" "ਬਿਸਕਿਟ" ਅੰਗਰੇਜ਼ੀ ਹੈ।
"ਪਾਦਰੀ" ਲਾਤੀਨੀ ਜ਼ਬਾਨ ਵਿਚੋਂ ਆਇਆ ਹੈ।
"ਪੈਨਸ਼ਨ" ਅੰਗਰੇਜ਼ੀ ਸ਼ਬਦ ਹੈ।
"ਲਾਲਟੈਨ" "ਲੈਨਟਰਨ" ਅੰਗਰੇਜ਼ੀ ਹੈ।
"ਬੋਤਾਮ" "ਬੋਤਾਨ" ਫ਼ਰੈਂਚ ਹੈ।
"ਪਸਤੌਲ" "ਪਿਸਟਲ" ਅੰਗਰੇਜ਼ੀ ਹੈ।
"ਬਟਨ" ਅੰਗਰੇਜ਼ੀ ਹੈ।
"ਫ਼ਰਾਨੀਲ" ਜਾਂ "ਫ਼ਲਾਲੈਨ" "ਫ਼ਲੈਨਲਹ" ਅੰਗਰੇਜ਼ੀ ਹੈ।
"ਬਗੀ" ਅੰਗਰੇਜ਼ੀ ਹੈ।

"ਬਾਬੰਟ" "ਬਾਬੀਨੈਟ" ਇੱਕ ਜਾਲੀਦਾਰ ਕਪੜਾ ਸਮਝੋ।

"ਗਲਾਸ" ਆਮ ਅੰਗਰੇਜ਼ੀ ਵਿੱਚ ਸ਼ੀਸ਼ੇ ਨੂੰ ਕਹਿੰਦੇ ਹਨ। ਬੋਤਲ, ਅੰਗਰੇਜ਼ੀ ਦੇ ਲਫ਼ਜ਼ "ਬਾਟਲ" ਤੋਂ ਬਦਲਾ ਕੇ ਬੋਲਿਆ ਜਾਂਦਾ ਹੈ। "ਮੇਮ" ਅੰਗਰੇਜ਼ੀ ਦੇ ਸ਼ਬਦ ਮੈਡਮ ਤੋਂ ਹੈ। "ਦਰਜਨ" ਅੰਗਰੇਜ਼ੀ ਲਫ਼ਜ਼ "ਡਜ਼ਨ" ਤੋਂ ਬਣਿਆ ਹੈ। ਅਰਦਲੀ ਅੰਗਰੇਜ਼ੀ ਦੇ ਲਫ਼ਜ਼ "ਆਰਡੰਰਲੀ" ਤੋਂ ਬਣਿਆ ਹੈ।

ਇਸੇ ਤਰ੍ਹਾਂ ਸਟੇਸ਼ਨ, ਟਿਕਟ, ਰੇਲ, ਪੁਲਸ ਆਦਿ ਸੈਂਕੜੇ ਲਫ਼ਜ਼ ਹਨ। ਉਪਰੋਕਤ ਲਫ਼ਜ਼ ਸਾਰੇ ਖ਼ਾਸ ਅਤੇ ਆਮ ਲੋਕ ਬੋਲਦੇ ਹਨ। ਜੋ ਲਫ਼ਜ਼ ਦਫ਼ਤਰਾਂ ਅਤੇ ਕਚਹਿਰੀਆਂ ਵਿਚ ਹਾਕਮ ਅਤੇ ਮੁਲਾਜਮ ਬੋਲਦੇ ਹਨ ਜੇ ਸਾਰੇ ਹੀ ਇਕੱਤਰ ਕੀਤੇ ਜਾਣ ਤਾਂ ਇਕ ਕੋਸ਼ ਬਣ ਜਾਏ।

ਹਰ ਇਕ ਬੋਲੀ ਦੇ ਵਿਦਵਾਨਾਂ ਦਾ ਦਸਤੂਰ ਹੈ ਕਿ ਆਪਣੀ ਬੋਲੀ ਵਿਚ ਵਿਸਮਾਦੀ ਇਕਾਗਰਤਾ ਨਾਲ ਨਵੀਨ ਭਾਵ ਪ੍ਰਗਟਾਣ ਵਾਲੇ ਲਫ਼ਜ਼ਾਂ ਨੂੰ ਈਜਾਦ ਕਰਕੇ ਦਰੁਸਤੀਆਂ ਕਹਦੇ ਰਹਿਣ। ਸਾਡੀ ਉਰਦੂ ਵੀ ਇਸ ਮੈਦਾਨ ਵਿਚ ਕਿਸੇ ਕੋਲੋਂ ਪਿੱਛੇ ਨਹੀਂ ਰਹੀ। ਭਾਵੇਂ ਅਜਿਹੀ ਸੋਚ ਰਬ ਸਬਬੀ ਵਜੂਦ ਵਿਚ ਆਈ ਹੋਵੇ, ਪਰ ਉਪਜਦੇ ਉਨ੍ਹਾਂ ਵਿਅਕਤੀਆਂ ਦੀ ਕਿਰਤਾਂ ਵਿਚੋਂ ਹਨ ਜੋ ਵਿਦਵਾਨ ਹੋਣ ਦੇ ਨਾਲ ਨਾਲ ਮਜ਼ਬੂਤ ਇਰਾਦੇ ਵਾਲੇ, ਵਿਚਾਰਵਾਨ, ਬਰੀਕ ਸੂਝ ਨਾਲ ਨਵੀਨ ਈਜਾਦਾਂ ਸਾਕਾਰ ਕਰਨ ਦੀ ਰੁਚੀ ਰਖਣ ਵਾਲੇ ਹੁੰਦੇ ਹਨ। ਉਨ੍ਹਾਂ ਦੇ ਕਹਿਣ ਦਾ ਖਾਸ ਅਤੇ ਆਮ ਲੋਕਾਂ ਦੇ ਦਿਲਾਂ ਤੇ ਅਸਰ ਹੁੰਦਾ ਹੈ ਅਤੇ ਗੱਲ ਸਾਰਿਆਂ ਨੂੰ ਚੰਗੀ ਲਗਦੀ ਹੈ ਅਤੇ ਲੋਕ ਉਸ ਨੂੰ ਅਪਣਾ ਲੈਂਦੇ ਹਨ। ਮਿਸਾਲ ਲਈ ਘੋੜੇ ਦਾ ਇਕ ਐਸਾ ਰੰਗ ਹੈ ਜਿਸ ਨੂੰ ਹਿੰਦੀ ਭਾਸ਼ਾ ਵਿਚ "ਸੁਰੰਗ" ਅਤੇ ਪੰਜਾਬੀ ਵਿੱਚ "ਚੰਬਾ" ਜਾਂ "ਕੱਕਾ" ਕਹਿੰਦੇ ਹਨ। ਫ਼ਾਰਸੀ ਵਿਚ ਉਸ ਨੂੰ ਕੁਰੰਗ ਕਹਿੰਦੇ ਹਨ। ਕਿਉਂਕਿ ਭਾਸ਼ਾ ਵਿਚ "ਕੁ" ਬੁਰਿਆਈ ਨੂੰ ਅਤੇ "ਸੁ" ਚੰਗਿਆਈ ਨੂੰ ਜ਼ਾਹਰ ਕਰਨ ਵਾਸਤੇ ਵਰਤਿਆ ਜਾਂਦਾ ਹੈ, ਇਸ ਵਾਸਤੇ ਅਕਬਰ ਨੇ ਉਸਦਾ ਨਾਂ "ਸੁਰੰਗ" ਹੀ ਰਖਿਆ। ਘੋੜੇ ਦੀ ਅੰਧੇਰੀ ਦਾ ਨਾਮ ਅਜਿਆਲੀ ਰਖਿਆ ਕਿਉਂਕਿ ਚੰਗੇ ਸਗਣ ਦਾ ਪ੍ਰਤੀਕ ਹੈ।

ਸੰਗਤਰੇ ਨੂੰ ਉਸਦੇ ਗੁਣਾਂ ਅਤੇ ਸੋਹਣੇ ਰੰਗ ਕਰਕੇ ਮੁਹੰਮਦ ਸ਼ਾਹ ਨੇ "ਰੰਗਤਰਾ" ਕਿਹਾ। ਹਿੰਦੁਸਤਾਨ ਦੀ ਬੁਲਬੁਲ ਦਾ ਨਾਮ "ਗੁਲਦਮ" ਰਖਿਆ। ਹਾਰ ਲਫ਼ਜ਼ ਨੂੰ ਬਦਸ਼ਗਨਾ ਸਮਝ ਕੇ ਫੂਲਮਾਲਾ ਦਾ ਨਾਮ ਦਿੱਤਾ ਗਿਆ। ਸ਼ਾਹਆਲਮ ਨੇ ਸੁਰਖਾਬ ਨੂੰ ਗੁਲਸਰਾ ਨਾਂ ਦਿੱਤਾ ਪਰ ਇਸ ਦਾ ਰਿਵਾਜ ਨਾ ਚਲਿਆ। ਸ੍ਵਰਗਵਾਸੀ ਨਵਾਬ ਸਆਦਤ ਅਲੀ ਖਾਂ ਨੇ "ਮਲਾਈ" ਦਾ ਨਾਂ "ਬਾਲਾਈ" ਰਖਿਆ ਜੋ ਲਖਨਊ ਵਿਚ ਆਮ ਪਰ ਦਿੱਲੀ ਵਿਚ ਘਟ ਚਲਦਾ ਹੈ। ਹਾਸੇ ਤੇ ਮਖ਼ੌਲ ਨੂੰ ਪਸੰਦ ਕਰਨ ਵਾਲੇ ਦੋਵੇਂ ਭਾਵਾਂ ਦੇ ਫ਼ਰਕ ਨੂੰ ਮਾਣ ਸਕਦੇ ਹਨ। ਬ੍ਰਿਜ ਭਾਸ਼ਾ ਇਸ ਤਰ੍ਹਾਂ ਦਾ ਆਕਾਰ ਰਖਦੀ ਹੈ ਕਿ ਹਰ ਇਕ ਬੋਲੀ ਨੂੰ ਆਪਣੇ ਵਿਚ ਰਲਾਣ ਵਾਸਤੇ ਮਿਲਣਸਾਰ ਤਬੀਅਤ ਰਖਦੀ ਹੈ। ਇਹਦੀ ਕਵਿਤਾ ਤੇ ਵਾਰਤਕ ਨੂੰ ਜ਼ਰਾ ਗਹੁ ਨਾਲ ਵੇਖੋ। ਇਸਨੇ ਆਪਣੇ ਮਹਿਮਾਨਾਂ ਤੋਂ ਸਿਰਫ਼ ਸ਼ਬਦ ਹੀ ਨਹੀਂ ਸਗੋਂ ਬਹੁਤ ਸਾਰੇ ਬਿਆਨੀਆ ਸ਼ਬਦ ਅਤੇ ਵਿਚਾਰ ਜੋ ਲਏ ਅਰਬੀ ਫ਼ਾਰਸੀ ਨਾਲ ਮੇਲ ਖਾਂਦੇ ਸਨ, ਲੈ ਲਏ। ਚੁਨਾਚਿ ਬਹਾਦਰੀ ਦਾ ਦਰਜਾ "ਰੁਸਤਮ" ਅਤੇ "ਸ਼ਾਮ" ਨੂੰ ਦੇ ਦਿੱਤਾ ਹਾਲਾਂ ਕਿ ਹੱਕ ਅਰਜਨ ਅਤੇ ਭੀਮ ਦਾ ਸੀ। ਸੌਦਾ ਫ਼ਰਮਾਂਦੇ ਹਨ:

ਰੁਸਤਮ ਰਹਾ ਜ਼ਮੀਨ ਪਰ ਨਾ ਸਾਮ ਰਹਿ ਗਿਆ।
ਮਰਦੋਂ ਕਾ ਆਸਮਾਂ ਕੇ ਤਲੇ ਨਾਮ ਰਹਿ ਗਿਆ।

ਹੁਸਨ ਅਤੇ ਜਮਾਲ ਦੇ ਰਮਣੀਕ ਬਿਰਤਾਂਤ ਵਿਚ ਜਦ ਲੈਲਾ ਅਤੇ ਸ਼ੀਰੀਂ ਨੇ ਪਰਵੇਸ਼ ਕਰ ਲਿਆ ਤਾਂ ਰਾਂਝੇ ਦੀ ਥਾਂ ਮਜਨੂੰ ਤੇ ਫ਼ਰਿਹਾਦ ਕਿਉਂ ਨਾ ਆਉਂਦੇ। ਮਜਨੂੰ ਅਤੇ ਫ਼ਰਿਹਾਦ ਦੀਆਂ ਅੱਖੀਆਂ ਵਿਚੋਂ ਗੰਗਾ ਅਤੇ ਜਮਨਾ ਤਾਂ ਵਹਿ ਨਹੀਂ ਸਕੀਆਂ ਪਰ ਮਜਬੂਰਨ "ਜ਼ੈਜੂਨ" ਅਤੇ "ਸੈਹੂਨ" ਹਿੰਦੁਸਤਾਨ ਵਿਚ ਆ ਗਏ। ਹਿਮਾਚਲ ਅਤੇ "ਬਿੰਧੀਆਚਲ" ਨੂੰ ਛੱਡ ਕੇ "ਕੋਹੇ ਬੇਸਤੂਨ" "ਕਸਰੇ ਸ਼ੀਰੀਂ" ਅਤੇ "ਕੋਹੇ ਅਲਵੰਦ" ਨਾਲ ਆਪਣਾ ਸਿਰ ਮਾਰਦੇ ਹਨ। ਫਿਰ ਵੀ ਜੱਦ ਕੋਈ ਖ਼ੁਸ਼ਦਿਲ ਚਾਹੁੰਦਾ ਹੈ ਤਾਂ ਉਹ ਇਥੋਂ ਦੇ ਫੁੱਲਾਂ ਨਾਲ ਹੀ ਆਪਣਾ ਘਰ ਸਜਾ ਲੈਂਦਾ ਹੈ ਅਤੇ ਉਹ ਇਸ ਤਰ੍ਹਾਂ ਅਜੀਬ ਬਹਾਰ ਦੇਂਦੇ ਹਨ।

ਇਕ ਜ਼ਬਾਨ ਦੇ ਮੁਹਾਵਰੇ ਨੂੰ ਦੂਜੀ ਜ਼ਬਾਨ ਵਿਚ ਉਲਥਾਣਾ ਜਾਇਜ਼ ਨਹੀਂ ਪਰ ਇਹਨਾਂ ਦੋਹਾਂ ਜ਼ਬਾਨਾਂ ਵਿਚ ਐਸਾ ਸਮਝੌਤਾ ਹੋ ਗਿਆ ਕਿ ਫ਼ਰਕ ਹੀ ਖ਼ਤਮ ਹੋ ਗਿਆ ਹੈ ਅਤੇ ਜੋ ਵੀ ਆਪਣੇ ਭਾਵਾਂ ਨੂੰ ਠੀਕ ਤਰ੍ਹਾਂ ਬਿਆਨ ਕਰਨ ਅਤੇ ਦਿਲ ਪਸੰਦ ਜਾਂ ਪੁਰ ਅਸਰ ਬਣਾਣ ਵਾਸਤੇ ਪਸੰਦ ਆਏ ਉਹੀ ਮੁਹਾਵਰੇ ਫ਼ਾਰਸੀ ਵਿਚੋਂ ਲੈ ਕੇ ਕਦੇ ਅਸਲ ਰੂਪ ਵਿਚ ਹੀ ਅਤੇ ਕਦੇ ਅਨੁਵਾਦ ਕਰਕੇ ਜ਼ਬਾਨ ਦਾ ਹਿੱਸਾ ਬਣਾ ਲਏ ਗਏ। ਮਿਸਾਲ ਲਈ "ਬਰ ਆਮਦਨ" ਅਤੇ "ਬਸਰ ਆਮਦਨ" ਦਾ ਹਿੰਦੀ ਵਿਚ ਲਫ਼ਜ਼ੀ ਅਨੁਵਾਦ ਲੱਭੋ ਤਾਂ ਨਹੀਂ ਲਭਦਾ। ਕੁਝ ਫ਼ਾਰਸੀ ਦੇ ਮੁਹਾਵਰੇ ਅਤੇ ਉਨ੍ਹਾਂ ਦੇ ਉਲਥੇ ਐਸੇ ਸਨ ਕਿ "ਮੀਰ" ਅਤੇ "ਮਿਰਜ਼ਾ" ਵਰਗੇ ਉਸਤਾਦਾਂ ਨੇ ਕਬੂਲ ਕਰ ਲਏ ਪਰ ਪਿਛੋਂ ਆਉਣ ਵਾਲੇ ਸਾਹਿਤਕਾਰਾਂ ਨੇ ਛੱਡ ਦਿੱਤੇ।

ਭਾਵੇਂ ਉਪਰੋਕਤ ਪ੍ਰਯੋਗਾਂ ਉਤੇ ਅਸੂਲਾਂ ਦੀ ਓਟ ਲੈ ਕੇ ਇਤਰਾਜ਼ ਕੀਤੇ ਪਰ ਉਨ੍ਹਾਂ ਨੂੰ ਤਿਆਗਿਆ ਨਾ ਗਿਆ ਕਿਉਂਕਿ ਬੋਲਣ ਵਾਲਿਆਂ ਦੀਆਂ ਨਸਲਾਂ, ਘਰ ਅਤੇ ਘਰਾਣਾਂ ਫ਼ਾਰਸੀ ਨਾਲ ਘੁਲ ਮਿਲ ਗਏ ਸਨ। ਜਿੰਨਾ ਵੀ ਉਸਦਾ ਦਖਲ ਹੁੰਦਾ ਸੀ ਓਨਾ ਹੀ ਬੋਲ ਚਾਲ ਵਿਚ ਸਵਾਦ ਹੁੰਦਾ ਸੀ ਅਤੇ ਜੇ ਅਜੋਕੇ ਸਮੇਂ ਵਿਚ ਜਾਚੋ ਤਾਂ ਰੰਗ ਹੀ ਹੋਰ ਹੋ ਗਿਆ ਹੈ। ਸਾਡੇ ਬੋਲੀ ਦੇ ਮਾਹਿਰ ਵਿਦਵਾਨ ਉਲਥੇ ਕਰ ਕਰ ਕੇ ਅੰਗਰੇਜ਼ੀ ਵਿਚਾਰਾਂ ਦੀਆਂ ਨਕਲਾਂ ਪ੍ਰਚਲਿਤ ਕਰ ਰਹੇ ਸਨ, ਹੋਣਾ ਵੀ ਇਸੇ ਤਰ੍ਹਾਂ ਚਾਹੀਦਾ ਹੈ। ਜਿਥੇ ਚੰਗਾ ਫੁੱਲ ਦਿਸਿਆ ਚੁਣ ਲਿਆ ਅਤੇ ਦਸਤਾਰ ਵਿਚ ਨਹੀਂ ਤਾਂ ਕੋਟ ਦੇ ਕਾਲਰ ਵਿਚ ਹੀ ਲਗਾ ਲਿਆ। ਸਾਡੇ ਅਕਲ ਤੇ ਇਲਮ ਦਾ ਪ੍ਰਚਾਰ ਕਰਨ ਵਾਲਿਆਂ ਨੇ ਜਦੋਂ ਦੇਖਿਆ ਕਿ ਫ਼ਾਰਸੀ ਵਾਲਿਆਂ ਨੇ ਚੰਗੀ ਗੱਲਬਾਤ ਕਰ ਸਕਣ ਦੀ ਸਮਰਥਾ ਕਰਕੇ ਤਬੀਅਤ ਵਿਚ ਉੱਚੀਆਂ ਉਡਾਰੀਆਂ ਦੀ ਉਮੰਗ ਹੁੰਦਿਆਂ ਅਰਬੀ ਤਰਕੀਬਾਂ ਵਰਤੀਆਂ ਹਨ ਤਾਂ ਉਨ੍ਹਾਂ ਨੇ ਵੀ ਆਪਣੇ ਪਿਆਰੇ ਮੁਲਕ ਦੀ ਬੋਲੀ ਇਸ ਤੋਂ ਨਿਮਕ ਨਜ਼ਰ ਅੰਦਾਜ਼ ਕਰਕੇ ਬੇਸੁਆਦੀ ਨਾ ਪੈਦਾ ਕੀਤੀ।

ਦੋਵਾਂ ਬੋਲੀਆਂ ਦੇ ਦ੍ਰਿਸ਼ਟਾਂਤਿਕ ਵਰਣਨ ਕਰਨ ਦੇ ਬਾਰੇ ਇਕ ਖਾਸ ਪੱਖ ਦੱਸੇ ਬਿਨਾਂ ਉਸ ਤੋਂ ਅੱਗੇ ਦੀ ਗੱਲ ਕਰਨਾ ਠੀਕ ਨਹੀਂ ਲਗਦਾ। ਵੱਖੋ ਵੱਖਰੀਆਂ ਸ੍ਰੇਣੀਆਂ ਦੇ ਵਿਅਕਤੀਆਂ ਬਾਰੇ ਵਿਚਾਰ ਕੇ ਦੇਖੋ ਕਿ ਭਾਵੇਂ ਸੈਕੜੇ ਕੋਹਾਂ ਦੀ ਵਿੱਥ ਤੇ ਵੱਖਰੇ ਵੱਖਰੇ

ਸੁਭਾਵਾਂ ਵਾਲੇ ਦੇਸ਼ਾਂ ਵਿਚ ਰਹਿ ਰਹੇ ਹੋਣ ਪਰ ਕਿਉਂਕਿ ਮਨੁੱਖਾ ਜਾਤੀ ਦੇ ਬੁਨਿਆਦੀ ਤੌਰ ਇਕ ਹੋਣ ਕਾਰਣ ਉਨ੍ਹਾਂ ਦੇ ਖ਼ਿਆਲ ਕਿਸ ਹੱਦ ਤਕ ਮਿਲਦੇ ਜੁਲਦੇ ਹੁੰਦੇ ਹਨ। ਇਥੋਂ ਦੀ ਬੋਲੀ ਵਿਚ ਵਾਲਾਂ ਦੀ ਤਾਰੀਫ਼ ਕਰਦਿਆਂ ਕਾਲੇ ਸੱਪਾਂ ਦੀ ਤਰ੍ਹਾਂ ਲਹਿਰਾਂਦੇ ਦੱਸੇ ਜਾਂਦੇ ਸਨ ਅਤੇ ਭੰਵਰਿਆਂ ਦੇ ਉੱਡ ਰਹੇ ਹੋਣ ਨਾਲ ਤਸ਼ਬੀਹ ਦਿੱਤੀ ਜਾਂਦੀ ਸੀ। ਫ਼ਾਰਸੀ ਵਿਚ ਵੀ ਜ਼ੁਲਫ਼ਾਂ ਦੀ ਤਸ਼ਬੀਹ ਕਰਦਿਆਂ ਉਨ੍ਹਾਂ ਨੂੰ ਕਾਲੇ ਸੱਪਾਂ ਵਰਗੀਆਂ ਦੱਸਿਆ ਜਾਂਦਾ ਸੀ। ਨਤੀਜਾ ਇਹ ਹੋਇਆ ਕਿ ਉਰਦੂ ਵਿਚ ਸੱਪਾਂ ਨਾਲ ਸਮਾਨਤਾ ਦੱਸਣੀ ਤਾਂ ਪ੍ਰਚਲਿਤ ਰਹੀ ਪਰ ਭੰਵਰਿਆਂ ਦੀ ਤਸ਼ਬੀਹ ਦੇਣ ਦੀ ਪਟੀਪਾਟੀ ਖ਼ਤਮ ਹੋ ਗਈ। ਉਨ੍ਹਾਂ ਦੀ ਜਗ੍ਹਾ ਨਵੇਂ ਲਫ਼ਜ਼ "ਮੁਸ਼ਕ" "ਬਨਫ਼ਸ਼ਾ" "ਸਿੰਬਲ" "ਰੀਹਾਨ" ਆਦਿ ਆ ਗਏ ਜੋ ਏਧਰ ਸੁਣੇ ਵੀ ਨਹੀਂ ਗਏ ਸੀ। ਫਿਰ ਵੀ ਅਰਬ ਦਾ ਸਾਦੇ ਮਿਜਾਜ਼ ਵਾਲਾ ਕਵੀ ਆਪਣੇ ਕੁਦਰਤੀ ਸੁਭਾਅ ਅਨੁਸਾਰ ਵੱਖਰੇ ਕਿਸਮ ਦੀ ਅਨੁਭਵੀ ਤਸਵੀਰ ਖਿਚਣ ਦਾ ਹੱਕ ਨਿਭਾਂਦਾ ਹੈ ਅਤੇ ਕਾਲੀਆਂ ਜ਼ੁਲਫ਼ਾਂ ਨੂੰ ਕੋਇਲੇ ਨਾਲ ਉਪਮਾਂਦਾ ਹੈ। ਸਾਂਵਲੀ ਰੰਗਤ ਦੀ ਤਾਰੀਫ਼ ਕਰਨ ਲੱਗਿਆਂ ਉਸਨੂੰ "ਸ਼ਾਮ ਬਰਨ" ਜਾਂ "ਮੇਘ ਬਰਨ" ਕਹਿ ਕੇ ਸਨਮਾਨਿਤ ਕਰਦੇ ਸਨ। ਜੇ ਉਸ ਤੋਂ ਵਧੇਰੇ ਸਾਫ਼ ਰੰਗ ਹੁੰਦਾ ਤਾਂ "ਚੁੰਬਕ ਬਰਨੀ" ਕਹਿੰਦੇ ਹਨ। ਹੁਣ ਸੁਮਨ ਰੰਗ ਅਤੇ ਸੇਬ ਰੰਗ ਦੇ ਉਪਮਾਮਈ ਸ਼ਬਦ ਸੁਹੱਣਪ ਦੀ ਸ਼ਾਨ ਬਿਆਨ ਕਰਦੇ ਹਨ। ਫਿਰ ਵੀ ਚੰਦਰਮੁਖ ਤੇ ਮਾਹ ਮੁਖ ਮੁਕਾਬਲੇ ਤੇ ਇਕੋ ਜਿਹੇ ਸਾਂਝੀ ਕਿਸਮ ਦੇ ਸਮਝੇ ਜਾ ਕੇ ਵਰਤੇ ਜਾਂਦੇ ਹਨ।

ਅੱਖ ਦੀ ਤਾਰੀਫ਼ ਕਰਦਿਆਂ ਇਥੇ ਮਿਰਗ ਵਰਗੀ ਅੱਖ ਕਹਿੰਦੇ ਸਨ ਜਾਂ ਕੰਵਲ ਫੁੱਲ ਨਾਲ ਸਮਾਨਤਾ ਦੇਂਦੇ ਸਨ ਅਤੇ ਮਾਮੋਲੇ ਦੀ ਉਚਲਾਹਟ ਨਾਲ ਵੀ ਅੱਖ ਦੀ ਸੁੰਦਰਤਾ ਨੂੰ ਤੁਲਨਾ ਦੇਂਦੇ ਸਨ। ਉਰਦੂ ਵਿਚ ਅੱਖ ਦੀ ਉਪਮਾ ਲਈ ਸ਼ਬਦ "ਚਸ਼ਮ" ਬਣ ਗਿਆ ਅਤੇ ਮਮੋਲੇ ਦੀ ਯਾਦ ਕਾਫ਼ੂਰ ਹੋ ਗਈ। ਕੰਵਲ ਫੁੱਲ ਨਾਲ ਉਪਮਾ ਦੇਣ ਦੀ ਥਾਂ "ਸਾਗਰ ਲਬਰੇਜ਼" ਅਤੇ "ਨਰਗਸੇ ਸ਼ੋਹਲਾ" ਕਹਿਣਾ ਸ਼ੁਰੂ ਹੋ ਗਿਆ। ਇਹ ਵੀ ਕਹਿਣਾ ਸ਼ੁਰੂ ਹੋ ਗਿਆ ਕਿ "ਤੁਰਕ ਚਸ਼ਮ" "ਸ਼ਮਸ਼ੀਰੇ ਨਿਗਾਹ" ਨਾਲ ਕਤਲ ਕਰਨ ਲੱਗ ਪਏ।

ਸੋਹਣੀ ਤੋਰ ਨੂੰ ਬ੍ਰਿਜ ਭਾਸ਼ਾ ਵਿਚ ਹਥਨੀ ਦੀ ਚਾਲ ਜਾਂ ਹੰਸ ਦੀ ਚਾਲ ਨਾਲ ਮਿਲਦੀ ਜੁਲਦੀ ਕਹਿ ਕੇ ਤਾਰੀਫ਼ ਕਰਦੇ ਸਨ। ਹੁਣ ਹੰਸ ਦੀ ਚਾਲ ਦਾ ਜ਼ਿਕਰ ਵੀ ਖ਼ਤਮ ਹੋ ਗਿਆ ਹੈ। ਹੁਣ ਤਾਂ ਸਿਰਫ਼ "ਕਬਕ ਦਰੀ" "ਸ਼ੋਰੇ ਮਹਿਸ਼ਰ" "ਫ਼ਿਤਨਾ-ਏ-ਕਿਆਮਤ" ਆਦਿ ਲਫ਼ਜ਼ਾਂ ਨੇ ਆਪਣੀ ਹਨੇਰੀ ਝੁਲਾ ਦਿੱਤੀ ਹੈ।

ਪਹਿਲੇ ਇੱਥੇ ਦੀ ਬੋਲੀ ਵਿਚ ਹਵਾ ਜਾਂ ਹੰਸ ਨੂੰ ਕਾਸਦ ਕਹਿੰਦੇ ਸਨ ਪਰ ਉਰਦੂ ਬੋਲਣ ਵਾਲਿਆਂ ਨੇ "ਨਸੀਮ" ਅਤੇ "ਸਬਾ" ਨੂੰ ਸੁਨੇਹਾ ਲੈ ਜਾਣ ਵਾਲਾ ਬਣਾ ਦਿੱਤਾ ਹੈ।

ਇਹ ਨਾ ਸਮਝਣਾ ਕਿ ਫ਼ਾਰਸੀ ਇਥੇ ਦੀ ਹਿੰਦੀ ਉਤੇ ਰਵੱਈਆਂ ਹੀ ਰਖਦੀ ਰਹੀ ਸਗੋਂ ਉਸਨੂੰ ਵੀ ਇਥੇ ਦੇ ਲਫ਼ਜ਼ ਆਪਣੇ ਵਿਚ ਸ਼ਾਮਲ ਕਰਨੇ ਪਏ। ਜੋ ਲਫ਼ਜ਼ ਫ਼ਾਰਸੀ ਅਤੇ ਸੰਸਕ੍ਰਿਤ ਦੇ ਸ਼ੁਰੂ ਤੋਂ ਹੀ ਮੁਤਫ਼ਿਕ ਸਨ ਉਨ੍ਹਾਂ ਨੂੰ ਨਜ਼ਰ ਅੰਦਾਜ਼ ਕਰਕੇ ਕਹਿੰਦਾ ਹਾਂ ਕਿ ਚੁਗ਼ਤਾਈ ਬਾਦਸ਼ਾਹਾਂ ਦੇ ਦਫ਼ਤਰਾਂ ਵਿਚ ਸੈਂਕੜੇ ਲਫ਼ਜ਼ ਹਿੰਦੀ ਭਾਸ਼ਾ ਦੇ ਐਸੇ ਸਨ ਜੋ ਬੇਤਕਲਫ਼ੀ ਨਾਲ ਫ਼ਾਰਸੀ ਲਿਖਤਾਂ ਵਿਚ ਵਰਤੇ ਜਾਂਦੇ ਸਨ ਅਤੇ ਹੁਣ ਵੀ ਉਸ ਰਾਜ ਸਮੇਂ ਦੀਆਂ ਤਵਾਰੀਖ਼ ਦੀਆਂ ਕਿਤਾਬਾਂ ਵਿਚ ਵਰਤੇ ਹੋਏ ਮਿਲਦੇ ਹਨ। ਉਦਾਹਰਣ ਲਈ ਦੇਖੋ ਲਫ਼ਜ਼ "ਝਰੋਖਾ" "ਦਰਸ਼ਨ" "ਫੂਲ ਕਟਾਰਾ" ਅਤੇ "ਖਪੂਆ-ਏ-ਮਰੱਸਾ" ਆਦਿ।

ਜਹਾਂਗੀਰ ਬਾਦਸ਼ਾਹ ਆਪਣੀ ਤੁਜ਼ਕ ਵਿਚ ਲਿਖਦਾ ਹੈ ਕਿ ਉਸਦੇ ਭਰਾ ਮੁਰਾਦ ਦਾ ਜਨਮ ਫਤਹਿਪੁਰ ਸੀਕਰੀ ਦੇ ਪਹਾੜੀ ਇਲਾਕੇ ਵਿਚ ਹੋਇਆ ਸੀ। ਇਸ ਕਰਕੇ ਉਸ ਦੇ ਪਿਤਾ ਉਸ ਨੂੰ ਪਹਾੜੀ ਰਾਜਾ ਕਿਹਾ ਕਰਦੇ ਸਨ ਅਤੇ ਜਹਾਂਗੀਰ ਦੀ ਛੋਟੀ ਭੈਣ ਆਰਾਮ ਬਾਨੋ ਬੇਗਮ ਨੂੰ ਬਹੁਤ ਪਿਆਰ ਕਰਦੇ ਸਨ ਅਤੇ ਅਕਸਰ ਉਸਨੂੰ ਕਹਿੰਦੇ ਸਨ "ਬਾਬਾ ਬਾਜਹਤੇ ਖ਼ਾਤਰੇ ਮਨ ਬਾਈਨ ਖ਼ੁਆਹਿਰ ਖ਼ੁਰਦ ਕਿ ਲਾਡਲਾ ਏ ਮਨ ਅਸਤ। ਬਾਹਦ ਅਜ਼ ਮਨ ਬਾਇਦ ਬਵ-ਏ-ਸ਼ੈ ਸਲੂਕ ਕੁਨੀ ਕਿ ਮਨ ਬਾ-ਦੁਮੀ ਕੁਨਮ। ਨਾਜ਼ ਉ ਬਰਦਾਸ਼ਤਾ, ਬੇਅਦਬੀ ਵਾ ਸ਼ੋਖੀ ਹਾਏ ਉ ਰਾ ਬਗੁਜ਼ਰਾਨੀ।"

ਇਸੇ ਕਿਤਾਬ ਤੋਂ ਮਾਲੂਮ ਹੁੰਦਾ ਹੈ ਕਿ ਸ਼ਾਹਜਹਾਨ ਬਚਪਨ ਵਿਚ ਅਕਬਰ ਨੂੰ ਸ਼ਾਹ ਬਾਬਾ ਅਤੇ ਜਹਾਂਗੀਰ ਨੂੰ ਸ਼ਾਹ ਭਾਈ ਕਿਹਾ ਕਰਦਾ ਸੀ।

ਉਪਰੋਕਤ ਲਿਖਤ ਤੋਂ ਸਪੱਸ਼ਟ ਹੋ ਗਿਆ ਹੋਵੇਗਾ ਕਿ ਉਰਦੂ ਦਾ ਬੂਟਾ ਭਾਵੇਂ ਸੰਸਕ੍ਰਿਤ ਅਤੇ ਭਾਸ਼ਾ ਦੀ ਜ਼ਮੀਨ ਵਿਚੋਂ ਉਗਿਆ ਪਰ ਉਹ ਫ਼ਾਰਸੀ ਦੇ ਪੌਣ ਪਾਣੀ ਦੀ ਪਰਵਰਿਸ਼ ਤੋਂ ਸਰਸਬਜ਼ ਹੋਇਆ। ਤਦ ਵੀ ਮੁਸ਼ਕਿਲ ਇਹ ਪਈ ਕਿ "ਬੇਦਿਲ" ਅਤੇ ਨਾਸਰ ਅਲੀ ਦਾ ਜ਼ਮਾਨਾ ਬੀਤ ਚੁੱਕਾ ਸੀ ਅਤੇ ਪਿੱਛੇ ਜੋ ਉਨ੍ਹਾਂ ਦੇ ਪੈਰੋਕਾਰ ਰਹਿ ਗਏ ਸਨ ਉਹ ਆਪਣੀਆਂ ਲਿਖਤਾਂ ਨੂੰ ਤਸ਼ਬੀਹਾਂ ਅਤੇ ਮੁਹਾਵਰਿਆਂ ਦੇ ਲੁਤਫ਼ ਨਾਲ ਹੀ ਭਰਪੂਰ ਕਰ ਰਹੇ ਸਨ। ਇਸ ਵਾਸਤੇ ਜਿਵੇਂ ਉਰਦੂ ਵਿਚ ਤਸ਼ਬੀਹਾਂ ਅਤੇ ਮੁਹਾਵਰਿਆਂ ਦਾ ਰੰਗ ਬਹੁਤ ਤੇਜ਼ੀ ਨਾਲ ਆਇਆ ਪਰ ਉਹ ਰੰਗ ਜੇ ਉਸੇ ਤਰ੍ਹਾਂ ਨਿਖਰਦਾ ਜਿਵੇਂ ਚਿਹਰਾ ਵਟਣਾ ਮਲਣ ਨਾਲ ਨਿਖਰਦਾ ਹੈ ਜਾਂ ਜਿਵੇਂ ਅੱਖਾਂ ਸੁਰਮਾ ਪਾਣ ਨਾਲ ਸਾਫ਼ ਹੋ ਕੇ ਚਮਕ ਪੈਂਦੀਆਂ ਹਨ ਤਾਂ ਉਹ ਸੁਹੱਪਣ ਅਤੇ ਨਜ਼ਰ ਦੋਹਾਂ ਵਾਸਤੇ ਫ਼ਾਇਦੇਮੰਦ ਹੁੰਦੇ ਹਨ। ਪਰ ਅਫ਼ਸੋਸ ਕਿ ਇਸਦੀ ਜ਼ੋਰਦਾਰ ਆਮਦ ਨੇ ਸਰਲ ਬਿਆਨ ਕਰਨ ਦੀ ਸਮਰਥਾ ਨੂੰ ਨੁਕਸਾਨ ਪਹੁੰਚਾਇਆ ਅਤੇ ਬੋਲੀ ਵਿਚ ਖ਼ਿਆਲੀ ਪੁਲਾ ਪਕਾਣ ਅਤੇ ਤੁਹਮਤਾਂ ਲਗਾਣ ਦਾ ਸਾਂਗ ਰਚ ਦਿੱਤਾ ਗਿਆ। ਨਤੀਜਾ ਇਹ ਨਿਕਲਿਆ ਕਿ ਭਾਸ਼ਾ ਅਤੇ ਉਰਦੂ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਆ ਗਿਆ। ਚਾਹੁੰਦਾ ਤਾਂ ਇਹ ਹਾਂ ਕਿ ਦੋਹਾਂ ਦੇ ਨਮੂਨੇ ਮੁਕਾਬਲੇ ਤੇ ਰਖ ਕੇ ਫ਼ਰਕ ਦਿਖਾਵਾਂ ਪਰ ਉਸ ਸੰਬੰਧ ਵਿਚ ਦੋ ਤਿੰਨ ਗੱਲਾਂ ਸ਼ੁਰੂ ਤੋਂ ਹੀ ਖ਼ਿਆਲ ਵਿਚ ਰਖਣੀਆਂ ਚਾਹੀਦੀਆਂ ਹਨ। ਪਹਿਲੀ ਗੱਲ ਤਾਂ ਇਹ ਕਿ ਸ਼ਾਇਰੀ ਕਹਿਣ ਵਾਲਾ ਨੌਜਵਾਨ ਜਿਨ੍ਹੇ ਫਾਰਸੀ ਦੇ ਦੌਰ ਵਿਚ ਪ੍ਰਵਰਸ਼ ਪਾਈ ਉਹਦੀ ਕਵਿਤਾ ਵਿਚ ਉਨ੍ਹਾਂ ਤਵਾਰੀਖੀ ਘਟਨਾਵਾਂ ਅਤੇ ਰਸਮਾਂ ਰਿਵਾਜ਼ਾਂ ਦਾ ਪਰਵਾਹ ਆ ਗਿਆ ਜੋ ਪਰਸੀਆ ਅਰਥਾਤ ਫ਼ਾਰਸ ਅਤੇ ਤੁਰਕਿਸਤਾਨ ਨਾਲ ਖ਼ਾਸ ਤਅੱਲਕ ਰਖਦੇ ਸਨ। ਤਬੀਅਤਨ ਹੀ ਉਹ ਭਾਸ਼ਾ ਨਾਲ ਵਿਰੋਧ ਰਖਦੇ ਸਨ। ਫ਼ਾਰਸੀ ਦੀ ਬਿਆਨੀਆ ਨਜ਼ਾਕਤ ਅਤੇ ਲੁਤਫ਼ ਦੇਣ ਵਾਲੀ ਰੁਚੀ ਦੇ ਪਰਵੇਸ਼ ਕਰਕੇ ਉਰਦੂ ਵਿਚ ਅੰਕਿਤ ਖ਼ਿਆਲ ਪੇਚੀਦਾ ਅਰਥਾਤ ਬਨਾਵਟੀ ਹੋ ਗਏ। ਫਿਰ ਕਿਉਂਕਿ ਉਹ ਲਫ਼ਜ਼ ਬਚਪਨ ਤੋਂ ਸਾਡੇ ਕੰਨਾਂ ਵਿਚ ਪੈ ਰਹੇ ਸਨ ਅਤੇ ਸਮਝ ਵਿਚ ਸਮੋਏ ਹੋਏ ਸਨ ਇਸ ਕਰਕੇ ਸਾਨੂੰ ਮੁਸ਼ਕਿਲ ਨਹੀਂ ਸਨ ਲਗਦੇ। ਅਨਪੜ੍ਹ, ਅਨਜਾਣ ਜਾਂ ਕਿਸੇ ਦੂਸਰੀ ਜ਼ਬਾਨ ਨੂੰ ਜਾਣਨ ਵਾਲਾ ਸੁਣਦਾ ਹੈ ਤਾਂ ਮੂੰਹ ਵੇਖਦਾ ਰਹਿ ਜਾਂਦਾ ਹੈ ਕਿ ਇਹ ਕੀ ਕਿਹਾ ਗਿਆ ਹੈ। ਇਸ ਵਾਸਤੇ ਉਰਦੂ ਪੜ੍ਹਨ ਵਾਲੇ ਵਾਸਤੇ ਇਹੀ ਵਾਜਬ ਹੈ ਕਿ ਫ਼ਾਰਸੀ ਦੇ ਵਿਦਿਅਕ ਪਰਵਾਜ਼ ਤੋਂ ਵਾਕਫ਼ ਹੋਵੇ।

ਫ਼ਾਰਸੀ ਅਤੇ ਉਰਦੂ ਦੀ ਸਪੱਸ਼ਟ ਬਿਆਨ ਕਰਨ ਦੀ ਸ਼ਕਤੀ ਵਿਚ ਜੋ ਮੁਸ਼ਕਿਲ ਹੈ ਅਤੇ ਹਿੰਦੀ ਦੇ ਇਲਮ ਪ੍ਰਸਾਰਨ ਵਿਚ ਜੋ ਆਸਾਨੀ ਹੈ ਉਸ ਸੰਬੰਧ ਵਿਚ ਇਕ ਬਰੀਕ ਪੱਖ ਵਿਚਾਰ ਯੋਗ ਹੈ। ਉਹ ਇਹ ਕਿ ਭਾਸ਼ਾ ਜਿਸ ਸ਼ੈਅ ਬਾਰੇ ਵੀ ਕੁਝ ਕਹਿੰਦੀ ਹੈ ਉਸ ਦੀ ਸਹੀ ਹਾਲਤ ਉਸੇ ਦੇ ਅਜਿਹੇ ਚਿੰਨ੍ਹਾਂ ਅਨੁਸਾਰ ਸਮਝਾਂਦੀ ਹੈ ਜੋ ਉਸੇ ਖ਼ਾਸ ਚੀਜ਼ ਦੇ ਦੇਖਣ, ਸੁਣਨ, ਸੁੰਘਣ, ਚਖਣ, ਜਾਂ ਛੋਹਣ ਤੋਂ ਪ੍ਰਾਪਤ ਹੁੰਦੇ ਹੋਣ। ਉਸ ਵਿਚ ਜੋਸ਼ੀਲੀ ਧੂਆਂ ਧਾਰ ਜਾਂ ਵਧਾ ਚੜ੍ਹਾ ਕੇ ਦੱਸਣ ਦਾ ਯਤਨ ਨਹੀਂ ਹੁੰਦਾ। ਸੁਣਨ ਜਾਂ ਪੜ੍ਹਨ ਵਾਲੇ ਨੂੰ ਜੋ ਅਸਲ ਚੀਜ਼ ਨੂੰ ਦੇਖ ਕੇ ਮਜ਼ਾ ਆਉਣਾ ਸੀ ਉਹੀ ਮਿਲਦਾ ਹੈ। ਉਸ ਦੇ ਮੁਕਾਬਲੇ ਫ਼ਾਰਸੀ ਵਿਚ ਸ਼ਾਇਰਾਂ ਨੇ ਜਿਸ ਚੀਜ਼ ਦਾ ਵੀ ਜ਼ਿਕਰ ਕੀਤਾ ਉਸਦੀ ਚੰਗਿਆਈ ਜਾਂ ਬੁਰਿਆਈ ਸਾਫ਼ ਅੰਕਿਤ ਨਹੀਂ ਕੀਤੀ ਸਗੋਂ ਉਸਦੇ ਮੁਕਾਬਲੇ ਦੀ ਕੋਈ ਹੋਰ ਚੀਜ਼ ਜਿਸ ਨੂੰ ਅਸਾਂ ਅੱਗੇ ਹੀ ਚੰਗਾ ਜਾਂ ਬੁਰਾ ਸਮਝ ਰਖਿਆ ਹੋਵੇ ਉਸ ਦੇ ਗੁਣਾਂ ਔਗਣਾਂ ਨੂੰ ਪਹਿਲੀ ਸ਼ੈਅ ਦੇ ਮੁਕਾਬਲੇ ਤੇ ਰਖ ਕੇ ਹਕੀਕਤ ਨੂੰ ਸਮਝਾਣ ਦੀ ਕੋਸ਼ਿਸ਼ ਕੀਤੀ ਹੈ। ਮਿਸਾਲ ਲਈ, ਫੁੱਲ ਦਾ ਨਾਜ਼ਕ ਰੰਗ ਅਤੇ ਖ਼ੁਸ਼ਬੂਦਾਰ ਹੋਣਾ ਮਾਸ਼ੂਕ ਦੀ ਤਾਰੀਫ਼ ਕਰਨ ਵਾਸਤੇ ਵਰਤਿਆ ਗਿਆ ਹੈ। ਜਦ ਗਰਮੀ ਦੀ ਭਰਮਾਰ ਵਿਚ ਮਾਸ਼ੂਕ ਦੇ ਹੁਸਨ ਦੀ ਹਾਲਤ ਦਿਖਾਣੀ ਹੋਵੇ ਤਾਂ ਕਿਹਾ ਜਾਂਦਾ ਹੈ ਕਿ ਫੁੱਲਾਂ ਵਰਗੀਆਂ ਗਲ੍ਹਾਂ ਵਿਚੋਂ ਤਰੇਲ ਵਾਂਗ ਪਸੀਨਾ ਟਪਕਣ ਲਗਾ।

ਇਹ ਤਸਬੀਹਾਂ ਅਤੇ ਮੁਹਾਵਰੇ ਜੇ ਨੇੜੇ ਨੇੜੇ ਦੀ ਬੋਲੀ ਦਰਸਾਂਦੇ ਹੋਣ ਤੇ ਅੱਖਾਂ ਸਾਹਮਣੇ ਹੋਣ ਤਾਂ ਕਵਿਤਾ ਵਿਚ ਨਜ਼ਾਕਤ ਅਤੇ ਲਤਾਫ਼ਤ ਆਪਣੀ ਰਲਵੀਂ ਭਰਪੂਰਤਾ ਪੈਦਾ ਕਰਦੇ ਹਨ। ਪਰ ਜੇ ਬੋਲੀ ਦੀ ਤਰਤੀਬ ਬਹੁਤ ਦੂਰ ਦਰਸ਼ਕ ਅਤੇ ਮਹੀਨ ਹੋਵੇ ਤਾਂ ਮੁਸ਼ਕਿਲ ਪੈਦਾ ਹੋ ਜਾਂਦੀ ਹੈ।

ਪਰ ਇਹ ਨਾ ਸਮਝਣਾ ਕਿ ਹਿੰਦੁਸਤਾਨ ਵਿਚ ਗੱਲ ਨੂੰ ਵਧਾ ਚੜ੍ਹਾ ਕੇ ਕਹਿਣ ਦਾ ਰਿਵਾਜ ਸੀ ਹੀ ਨਹੀਂ। ਸੰਸਕ੍ਰਿਤ ਵਿਚ ਅਨੁਭਵ ਅੰਕਿਤ ਕਰਨਾ ਜੋ ਕਦੇ ਵਿਗੜ ਜਾਏ ਤਾਂ ਜ਼ਮੀਨ ਦੇ ਮੱਥੇ ਤੇ ਪਹਾੜ ਤੀਊੜੀਆਂ ਦੇ ਰੂਪ ਵਿਚ ਉਕਰੇ ਹੋਏ ਅਤੇ ਖੁੰਦਰਾਂ ਦੇ ਮੂੰਹ ਪੱਥਰਾਂ ਦੇ ਦੰਦ ਪੀਹ ਰਹੇ ਦਿਖਾਏ ਜਾਂਦੇ ਸਨ।

ਇਨ੍ਹਾਂ ਲਿਖਤਾਂ ਨੂੰ ਵਿਚਾਰ ਕੇ ਪਤਾ ਲਗਦਾ ਹੈ ਕਿ ਹਰ ਇਕ ਦੇਸ਼ ਦੀ ਸਾਹਿਤਕ ਕਿਰਤ ਉਸਦੇ ਆਪਣੇ ਜੁਗਰਾਫ਼ੀਏ ਅਰਥਾਤ ਧਰਤੀ ਦੀ ਨੁਹਾਰ ਅਤੇ ਪ੍ਰਚਲਿਤ ਰਸਮਾਂ ਰਿਵਾਜਾਂ ਦੀ ਤਰਜਮਾਨੀ ਵੀ ਕਰਦੀ ਹੈ, ਸਗੋਂ ਵਸਨੀਕਾਂ ਦੀਆਂ ਰੁਚੀਆਂ ਉਸ ਸ਼ੀਸ਼ੇ ਵਿਚੋਂ ਦਿਸ ਰਹੀਆਂ ਹੁੰਦੀਆਂ ਹਨ। ਕਾਰਨ ਇਹ ਹੈ ਕਿ ਜੋ ਕੁਝ ਕਵੀ ਜਾਂ ਸਾਹਿਤਕਾਰ ਦੇ ਸਾਹਮਣੇ ਵਾਪਰਦਾ ਹੈ ਉਹੀ ਉਸ ਦੀਆਂ ਤਸ਼ਬੀਹਾਂ ਅਤੇ ਉਪਮਾਵਾਂ ਦਾ ਸਾਮਾਨ ਬਣਦਾ ਹੈ। ਦੂਸਰੇ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਜਿਵੇਂ ਈਰਾਨ, ਖੁਰਾਸਨ ਅਤੇ ਤੌਰਾਨ ਦੀ ਧਰਤੀ ਦਾ ਦਿਲਾਂ ਨੂੰ ਬਹਾਰ ਦਾ ਮੌਸਮ ਖ਼ੁਸ਼ ਕਰਦਾ ਹੈ ਇਸੇ ਤਰ੍ਹਾਂ ਇਸ ਦੇਸ਼ ਵਿਚ ਵਰਖਾ ਰੁੱਤ ਸਭਨਾਂ ਦੇ ਦਿਲਾਂ ਵਿਚ ਨਵੇਂ ਸ਼ੌਕ ਪੈਦਾ ਕਰਦੀ ਹੈ ਅਤੇ ਨਵੀਆਂ ਖ਼ੁਸ਼ੀਆਂ ਉਪਜਾਂਦੀ ਹੈ। ਉਥੇ ਬੁਲਬੁਲਾਂ ਬਹਾਰ ਵਿਚ ਹਜ਼ਾਰ ਕਿੱਸੇ ਕਹਿੰਦੀਆਂ ਹਨ ਅਤੇ ਇਥੇ ਕੋਇਲਾਂ ਅਤੇ ਪਪੀਹੇ ਉਹੀ ਰੰਗ ਜਮਾਂਦੇ ਹਨ। ਬ੍ਰਿਜ ਭਾਸ਼ਾ ਵਿਚ ਲਿਖਣ ਵਾਲੇ ਵਰਖਾ ਰੁੱਤ ਤੋਂ ਉਤਪੰਨ ਹੁੰਦੇ ਨਜ਼ਾਰਿਆਂ ਅਤੇ ਸਰੀਰਕ ਕਸ਼ਿਸ਼ਾਂ ਬਾਰੇ ਬਹੁਤ ਦਿਲਕਸ਼ ਭਾਵ ਪਰਮਾਰਥ ਕਰਦੇ ਹਨ।

ਜਹਾਂਗੀਰ ਨੇ ਤੁਜ਼ਕਿ ਜਹਾਂਗੀਰੀ ਵਿਚ ਸੱਚ ਕਿਹਾ ਹੈ ਕਿ ਹਿੰਦੁਸਤਾਨ ਦੀ ਵਰਖਾ ਰੁੱਤ ਬਹਾਰ ਦੇ ਮੌਸਮ ਨਾਲ ਤੁਲਨਾ ਰਖਦੀ ਹੈ ਅਤੇ ਕੋਇਲ ਇਸ ਦੇਸ਼ ਦੀ ਬੁਲਬੁਲ ਹੈ ਜੋ ਵਰਖਾ ਰੁੱਤ ਵਿਚ ਅਜੀਬ ਤਰਜ਼ ਨਾਲ ਬੋਲਦੀ ਹੈ ਅਤੇ ਅੰਬਾਂ ਦੇ ਉਲ੍ਹਾਰ ਲੈਂਦੀ ਹੈ। ਬਹਾਰ ਦੇ ਮੌਸਮ ਦਾ ਕੁਝ ਲੁਤਫ਼ ਏਥੇ ਹੋਏ ਤਾਂ ਬਸੰਤ ਰੁੱਤ ਦਾ ਸਮਾਂ ਵੀ ਦੇਖੋ ਜਿਸ ਵਿਚ ਹੋਲੀ ਖੇਡੀ ਜਾਂਦੀ ਹੈ ਅਤੇ ਰੰਗਾਂ ਦੀਆਂ ਪਿਚਕਾਰੀਆਂ ਚਲਦੀਆਂ ਹਨ। ਗੁਲਾਲ ਦੀਆਂ ਚੁਟਕੀਆਂ ਭਰੀਆ ਜਾਂਦੀਆਂ ਹਨ ਅਤੇ ਟਿੱਕੇ ਲਗਾਏ ਜਾਂਦੇ ਹਨ। ਇਹ ਉਹ ਗੱਲਾਂ ਨਹੀਂ ਜੋ ਫ਼ਾਰਸੀ ਵਾਲੇ ਬਹਾਰ ਦੀ ਰੁੱਤ ਵਿਚ ਕਰਦੇ ਹਨ।

ਫਿਰ ਵੀ ਸਾਨੂੰ ਆਪਣੇ ਬਜ਼ੁਰਗਾਂ ਦੀ ਇਸ ਘਾੜਤ ਲਈ ਧੰਨਵਾਦ ਕਰਨਾ ਚਾਹੀਦਾ ਹੈ ਕਿ ਹਿੰਦੀ ਭਾਸ਼ਾ ਵਿਚ ਜੋ ਤਬਦੀਲੀਆਂ ਜਾਂ ਵਾਧੇ "ਕਾ" "ਕੇ" "ਕੀ" ਆਦਿ ਦੀ ਵਰਤੋਂ ਨਾਲ ਹੁੰਦੇ ਸਨ ਉਹ ਫ਼ਾਰਸੀ ਦੀ ਇਜ਼ਾਫ਼ਤ ਨਾਲ ਸੰਖੇਪ ਹੋ ਗਈ। ਇਸ ਤੋਂ ਇਲਾਵਾ ਭਾਸ਼ਾ ਵਿਚ ਸ਼ਾਇਦ ਤਸ਼ਬੀਹਾਂ ਅਤੇ ਮੁਹਾਵਰੇ ਇਸ ਕਰਕੇ ਘੱਟ ਸਨ ਕਿਉਂਕਿ ਉਹ ਪੁਸਤਕਾਂ ਵਿਚ ਵਰਤੀ ਜਾਣ ਵਾਲੀ ਸਾਹਿਤਕ ਜ਼ਬਾਨ ਨਹੀਂ ਸੀ ਜਾਂ ਇਹ ਵੀ ਹੋ ਸਕਦਾ ਹੈ ਕਿ "ਕਾ" "ਕੇ" "ਕੀ" ਦੀ ਲਗਾਤਾਰ ਵਰਤੋਂ ਨਾਲ ਬੋਲੀ ਬੇਸੁਆਦੀ ਹੋ ਜਾਂਦੀ ਸੀ। ਤਸ਼ਬੀਹਾਂ ਅਤੇ ਦ੍ਰਿਸ਼ਟਾਂਤਿਕ ਸ਼ਬਦਾਂ ਦੀ ਵਧੇਰੇ ਵਰਤੋਂ ਨਾਲ ਵੀ ਕਲਾਮ ਉੱਚੀ ਪੱਧਰ ਤੋਂ ਡਿੱਗ ਜਾਂਦਾ ਸੀ। ਇਸ ਹਾਲਤ ਵਿਚ ਉਨ੍ਹਾਂ ਨੇ ਫ਼ਾਰਸੀ ਨੂੰ ਨਾਲ ਰਲਾ ਕੇ ਬੋਲੀ ਨੂੰ ਤਸ਼ਬੀਹਾਂ ਅਤੇ ਮੁਹਾਵਰਿਆਂ ਨਾਲ ਸ਼ਿੰਗਾਰ ਦਿੱਤਾ ਜਿਸ ਨਾਲ ਉਰਦੂ ਖ਼ਿਆਲਾਂ ਦੀ ਨਜ਼ਾਕਤ, ਤਹਿਜ਼ੀਬ ਦੀ ਮਜ਼ਬੂਤੀ ਅਤੇ ਮੁਹਾਵਰੇ ਤੇ ਨਵੀਂ ਸ਼ਬਦਾਵਲੀ ਇਸ ਵਿਚ ਲੈ ਆਂਦੀ।

ਇਹ ਫ਼ਖ਼ਰ ਕਰਦਿਆਂ ਵੀ ਇਹ ਅਫ਼ਸੋਸ ਦਿਲ ਤੋਂ ਦੂਰ ਨਹੀਂ ਹੁੰਦਾ ਕਿ ਉਨ੍ਹਾਂ ਨੇ ਇਕ ਕੁਦਰਤੀ ਫੁੱਲ ਨੂੰ ਜੋ ਆਪਣੀ ਕੁਦਰਤੀ ਖੁਸ਼ਬੋ ਕਾਰਨ ਮਹਿਕਦਾ ਸੀ ਅਤੇ ਰੰਗ ਨਾਲ ਲਹਿਲਹਾਂਦਾ ਸੀ ਬਿਨਾਂ ਕਿਸੇ ਪਰਾਪਤੀ ਦੇ ਹੱਥੋਂ ਸੁੱਟ ਦਿੱਤਾ। ਨਤੀਜਾ ਕੀ ਨਿਕਲਿਆ? ਸਾਡੇ ਨਾਜ਼ਕ ਖ਼ਿਆਲ, ਮਹੀਨ ਬਿਆਨਕਾਰੀ ਤੇਜ਼ੀ ਵਾਲੇ ਲੇਖਕ ਤਸ਼ਬੀਹਾਂ, ਮੁਹਾਵਰਿਆਂ ਅਤੇ ਲਫ਼ਜ਼ਾਂ ਦੀ ਢੁੱਕਵੀਂ ਵਰਤੋਂ ਨਾਲ ਖੁਸ਼ ਫ਼ਹਿਮੀ ਨਾਲ ਨਵੇਂ ਵਿਚਾਰ ਉਪਜਾਣ ਲਗ ਪਏ ਪਰ ਅਸਲ ਮਤਲਬ ਸਮਝਾ ਸਕਣ ਵਲੋਂ ਲਾਪਰਵਾਹ ਹੋ ਗਏ। ਨਤੀਜਾ ਇਹ ਨਿਕਲਿਆ ਕਿ ਜ਼ਬਾਨ ਦਾ ਰੁਖ ਬਦਲ ਗਿਆ ਅਤੇ ਹਾਲਤ ਇਸ ਤਰ੍ਹਾਂ ਬਦਲੀ ਕਿ ਕੋਸ਼ਿਸ਼ ਕਰੀਏ ਤਾਂ ਫ਼ਾਰਸੀ ਦੀ ਤਰ੍ਹਾਂ "ਪੰਜਰੁੱਕਾ" "ਮੀਨਾ ਬਾਜ਼ਾਰ" ਜਾਂ "ਫ਼ਸਾਨਾਇ ਅਜਾਇਬ" ਤਾਂ ਲਿਖ ਸਕਦੇ ਹਾਂ ਪਰ ਦੇਸ਼ ਵਿਚ ਵਾਪਰੀ ਕੋਈ ਘਟਨਾ ਜਾਂ ਇਤਿਹਾਸਿਕ ਘਟਨਾ ਇਸ ਤਰ੍ਹਾਂ ਬਿਆਨ ਨਹੀਂ ਕਰ ਸਕਦੇ ਕਿ ਜਿਸ ਤੋਂ ਸਪੱਸ਼ਟ ਹੁੰਦਾ ਜਾਏ ਕਿ ਉਹ ਘਟਨਾ ਕਿਉਂ ਵਾਪਰੀ ਅਤੇ ਕਿਸ ਤਰ੍ਹਾਂ ਖ਼ਾਤਮੇ ਤੱਕ ਪਹੁੰਚੀ ਅਤੇ ਪੜ੍ਹਨ ਵਾਲੇ ਨੂੰ ਯਕੀਨ ਹੋ ਜਾਏ ਕਿ ਸਮੇਂ ਦਾ ਬ੍ਰਿਤਾਂਤ ਐਸਾ ਸੀ ਅਤੇ ਹਾਲਾਤ ਇਸ ਤਰ੍ਹਾਂ ਦੇ ਸਨ ਕਿ ਜੋ ਹੋਇਆ ਉਸ ਨੇ ਉਸੇ ਤਰ੍ਹਾਂ ਹੋ ਕੇ ਹੀ ਰਹਿਣਾ ਸੀ ਅਤੇ ਕਿਸੇ ਹੋਰ ਤਰ੍ਹਾਂ ਹੋਣਾ ਸੰਭਵ ਨਹੀਂ ਸੀ।

ਇਹ ਵੀ ਤਾਂ ਅਸੰਭਵ ਹੈ ਕਿ ਕਿਸੇ ਇਕ ਫ਼ਲਸਫ਼ੇ ਜਾਂ ਸਮਾਜ ਸ਼ਾਸ਼ਤਰ ਦਾ ਖ਼ਿਆਲ ਰਖਿਆ ਜਾਏ ਜਿਸ ਦੀ ਬੋਲੀ ਸੁਖੈਨ ਹੋਣ ਕਰਕੇ ਸਭ ਲੋਕਾਂ ਦੇ ਦਿਲਾਂ ਨੂੰ ਆਪਣੇ ਵਲ

ਖਿਚੇ ਅਤੇ ਉਸ ਵਿਚ ਅੰਕਿਤ ਦਲੀਲਾਂ ਸੋਹਣੀ ਤਰ੍ਹਾਂ ਬਿਆਨ ਕੀਤੀਆਂ ਹੋਣ ਕਰਕੇ ਆਪਣੀ ਸ਼ਾਨ ਕਾਇਮ ਰੱਖਣ ਪਰ ਲੋਕਾਂ ਦੇ ਦਿਲ ਉਨ੍ਹਾਂ ਤੋਂ ਉਪਜਦੀ ਤਸਦੀਕ ਤੇ ਪਰਗਟ ਇਕਰਾਰਾਂ ਦੇ ਪਾਬੰਦ ਨਾ ਹੋਣ।

ਇਹ ਕਸ਼ਟਕਾਰੀ ਹਾਲਤ ਸਿਰਫ਼ ਸਾਡੇ ਨਾਜ਼ਕ ਖ਼ਿਆਲਾਂ ਦੇ ਪਾਬੰਦ ਹੋਣ ਤੋਂ ਉਤਪੰਨ ਹੋਈ ਜਿਸ ਕਰਕੇ ਤਸ਼ਬੀਹਾਂ ਅਤੇ ਮੁਹਾਵਰੇ ਸਾਡੀ ਕਲਮ ਦੀ ਜ਼ਬਾਨ 'ਤੇ ਸਵਾਰ ਹੋ ਗਏ। ਭਾਵੇਂ ਪਰਚਾਰ ਕਰਨ ਵਾਲੇ ਬੋਲੀ ਦੀ ਨਜ਼ਾਕਤ ਅਤੇ ਰੰਗੀਨੀ ਤੋਂ ਬਹੁਤ ਪ੍ਰਭਾਵਿਤ ਹੋਏ ਪਰ ਇਹ ਨਾ ਪ੍ਰਤੀਤ ਕਰ ਸਕੇ ਕਿ ਇਹ ਗ਼ਲਤ ਫ਼ਹਿਮੀ ਦੇਣ ਵਾਲਾ ਰੰਗ ਅਸਲ ਤਾਕਤ ਨੂੰ ਮਿੱਟੀ ਵਿੱਚ ਮਿਲਾਣ ਵਾਲਾ ਹੈ। ਇਹੀ ਕਾਰਨ ਹੈ ਕਿ ਅੱਜ ਅੰਗਰੇਜ਼ੀ ਵਿਉਂਤ ਅਨੁਸਾਰ ਲਿਖਣ ਜਾਂ ਮਜ਼ਮੂਨਾਂ ਦਾ ਪੂਰਾ ਪੂਰਾ ਅਨੁਵਾਦ ਕਰਨ ਤੋਂ ਅੱਜ ਅਸੀ ਆਰੀ ਹਾਂ। ਸਾਡੀ ਦਾਨਸ਼ਮੰਦੀ ਹੀ ਉਸ ਰਾਹ ਤੇ ਚਲਣ ਵਿਚ ਰੁਕਾਵਟ ਪੈਦਾ ਕਰਦੀ ਹੈ।

ਅੰਗਰੇਜ਼ੀ ਲਿਖਣ ਦਾ ਪ੍ਰਚਲਿਤ ਦਸਤੂਰ ਇਹ ਹੈ ਕਿ ਜਿਸ ਚੀਜ਼ ਦਾ ਹਾਲ ਲਿਖੋ ਜਾਂ ਦਿਲ ਦਾ ਖ਼ਿਆਲ ਲਿਖੋ ਤਾਂ ਵਰਣਨ ਇਸ ਤਰ੍ਹਾਂ ਕੀਤਾ ਜਾਏ ਕਿ ਪੜ੍ਹਨ ਵਾਲੇ ਦੇ ਮਨ ਤੇ ਉਹੀ ਅਸਰ ਖ਼ੁਸ਼ੀ, ਗ਼ਮੀ ਗੁੱਸਾ ਜਾਂ ਰਹਿਮ ਦਾ ਪਵੇ ਜਿਸ ਦੇ ਅਧੀਨ ਅਸਲ ਬਿਆਨ ਹੋਂਦ ਵਿਚ ਆਇਆ ਸੀ।

ਜੇ ਸਭਿਅਕ ਕੌਮਾਂ ਦੀ ਦਾਸ਼ਨਮੰਦੀ ਸਵਾਲ ਕਰੇ ਕਿ ਉਰਦੂ ਦੀ ਖ਼ੂਬੀ ਐਸੇ ਹਾਲਾਤ ਵਿਚ ਕਿਉਂ ਸ਼ੈਲੀ ਦੀ ਖ਼ੂਬਸੂਰਤੀ ਦੀ ਮੁਥਾਜ ਰਹੀ ਤਾਂ ਬੇਖਟਕ ਇਹੀ ਉਤਰ ਮਿਲੇਗਾ ਕਿ ਕੌਮ ਦੀ ਤਹਿਰੀਰ ਦੀ ਖ਼ੂਬੀ ਤਰੱਕੀ ਉਸ ਦੇ ਹਾਲਾਤ ਅਨੁਸਾਰ ਹੁੰਦੀ ਹੈ ਅਤੇ ਉਸ ਦੇ ਖ਼ਿਆਲ ਦੇਸ਼ ਵਿਚ ਵਾਪਰ ਰਹੀਆਂ ਘਟਨਾਵਾਂ ਅਨੁਸਾਰ ਹੁੰਦੇ ਹਨ। ਜਿਸ ਤਰ੍ਹਾਂ ਦੀ ਪੜ੍ਹਾਈ ਅਤੇ ਸਿਆਣਪ ਹਿੰਦੁਸਤਾਨ ਵਿਚ ਸੀ ਅਤੇ ਜਿਸ ਤਰ੍ਹਾਂ ਦੀ ਕਦਰਦਾਨੀ ਬਾਦਸ਼ਾਹਾਂ ਤੇ ਅਮੀਰਾਂ ਵਲੋਂ ਪ੍ਰਾਪਤ ਹੁੰਦੀ ਸੀ ਉਸੇ ਤਰ੍ਹਾਂ ਦੀ ਸਾਹਿਤਕ ਸੂਖਸ਼ਮਤਾ ਅਤੇ ਵਾਕਾਂ ਦੀ ਬਣਤਰ ਹੋਵੇ। ਉਰਦੂ ਦੀਆਂ ਬਾਹਵਾਂ ਫਾਰਸੀ, ਸੰਸਕ੍ਰਿਤ ਅਤੇ ਬ੍ਰਿਜ਼ ਭਾਸ਼ਾ ਆਦਿ ਹੀ ਸਨ ਤਾਂ ਉਹ ਇੰਗਲੈਂਡ, ਰੋਮ ਜਾਂ ਯੂਨਾਨ ਦੇ ਮਹਿਲਾਂ ਉੱਤੇ ਕਿਵੇਂ ਕਿਉਂ ਉੱਡ ਕੇ ਜਾ ਬੈਠਦੀ?

ਇਸ ਦੇ ਬਾਵਜੂਦ ਉਰਦੂ ਦੀ ਪ੍ਰਭੁਤਾ ਅਤੇ ਉੱਚ ਪਾਏ ਦੀ ਰਵਾਇਤ ਰਸ਼ਕ ਕਰਨ ਯੋਗ ਹਨ ਕਿਉਂਕਿ ਉਰਦੂ ਨੂੰ ਪੈਦਾ ਕਰਨ ਵਾਲੀ ਭਾਸ਼ਾ, ਬ੍ਰਿਜ ਭਾਸ਼ਾ ਤਾਂ ਆਪਣੇ ਸਿਖਰ ਵੇਲੇ ਵੀ ਕੇਵਲ ਇਕ ਜ਼ਿਲ੍ਹੇ ਵਿਚ ਰਹਿੰਦੇ ਲੋਕਾਂ ਦੀ ਆਪਸੀ ਲੈਣ-ਦੇਣ ਦੀ ਬੋਲੀ ਸੀ।

ਐਪਰ ਉਰਦੂ ਦਿੱਲੀ ਵਿਚੋਂ ਨਿਕਲੀ। ਇਸ ਨੂੰ ਰੌਸ਼ਨ ਕਰਨ ਵਾਲਾ ਦੀਵਾ ਦਿੱਲੀ ਦੇ ਸ਼ਾਹੀ ਖ਼ਾਨਦਾਨ ਦੀ ਸਮਾਪਤੀ ਨਾਲ ਬੁਝ ਜਾਣਾ ਚਾਹੀਦਾ ਸੀ ਪਰ ਫਿਰ ਵੀ ਜੇਕਰ ਹਿੰਦੁਸਤਾਨ ਦੇ ਹਿੱਸਿਆਂ ਵਿਚ ਖੜੇ ਹੋ ਕੇ ਪੁੱਛੀਏ ਕਿ ਇਸ ਦੇਸ਼ ਦੀ ਬੋਲੀ ਕੀ ਹੈ ਤਾਂ ਉਤਰ ਮਿਲੇਗਾ "ਉਰਦੂ"। ਦੇਸ਼ ਤੇ ਇਕ ਕਿਨਾਰੇ ਅਰਥਾਤ ਪਿਸ਼ੌਰ ਤੋਂ ਚਲੋ ਤਾਂ ਜ਼ਬਾਨ ਅਫ਼ਗਾਨੀ ਹੈ। ਅਟਕ ਤੋਂ ਅੱਗੇ ਆਓ ਤਾਂ "ਪੋਠੋਹਾਰੀ" ਹੈ। ਜਿਹਲਮ ਤੱਕ ਜੇ ਸੱਜੇ ਪਾਸਿਓਂ ਸੁਣੋਂ ਤਾਂ "ਕਸ਼ਮੀਰੀ" ਕਹਿੰਦੇ ਹਨ। "ਯੂਰ ਵਲਾ" "ਯੂਰ ਵਲਾ" ਅਰਥਾਤ "ਇਧਰ ਆਓ" "ਇਧਰ ਆਓ" ਆਖਦੇ ਹਨ। ਖੱਬੇ ਪਾਸੇ ਮੁਲਤਾਨ ਵਾਲੇ ਪੁੱਛਦੇ ਹਨ "ਕਿਥੇ ਘਿਨਿਆ?" ਅਰਥਾਤ ਕਿਥੇ ਚਲੇ ਹੋ? ਅੱਗੇ ਵਲ ਆਓ ਤਾਂ ਉਹ ਬੋਲੀ ਚਲ ਰਹੀ ਹੈ ਜਿਸਨੂੰ ਟਕਸਾਲੀ

ਪੰਜਾਬੀ ਕਹਿੰਦੇ ਹਨ। ਉਧਰ ਉਤਰ ਵਿਚ ਸਭ ਨਾਲੋਂ ਵੱਖਰੀ ਬੋਲੀ ਪਹਾੜੀ ਹੈ। ਦਰਿਆ ਸਤਲੁਜ ਪਾਰ ਕਰਕੇ ਇਧਰ ਵਲ ਆਓ ਤਾਂ ਪੰਜਾਬੀਅਤ ਦੇ ਘਟਣ ਨਾਲ ਲੋਕਾਂ ਦੀ ਸ਼ਕਲ ਸੂਰਤ ਅਤੇ ਲਿਬਾਸ ਵਿਚ ਵੀ ਫ਼ਰਕ ਸ਼ੁਰੂ ਹੋ ਜਾਂਦਾ ਹੈ। ਦਿੱਲੀ ਪਹੁੰਚੋ ਤਾਂ ਵਾਤਾਵਰਣ ਹੀ ਵੱਖਰਾ ਹੈ। ਮੇਰਠ ਤੋਂ ਅੱਗੇ ਅਲੀਗੜ੍ਹ ਦੇ ਨੇੜੇ ਭਾਸ਼ਾ ਵਿਚ ਪੂਰਬ ਦੀ ਬੋਲੀ ਦੀ ਮਿਲਾਵਟ ਦਾ ਰੰਗ ਨਿਖਰਨ ਲੱਗ ਪੈਂਦਾ ਹੈ। ਕਾਨਪੁਰ ਲਖਨਊ ਤੋਂ ਲੈ ਕੇ ਅਲਾਹਬਾਦ ਤੱਕ ਉਹੀ ਰੰਗ ਰੂਪ ਹੈ। ਹੇਠਾਂ ਵਲ ਜਾਓ ਤਾਂ ਮਾਰਵਾੜੀ ਅਤੇ ਦੱਖਣੀ ਪ੍ਰਾਂਤਿਕ ਬੋਲੀਆਂ ਮਿਲਣੀਆਂ ਸ਼ੁਰੂ ਹੋ ਜਾਂਦੀਆਂ ਹਨ। ਫਿਰ ਇਕ ਪਾਸੇ ਪਹੁੰਚੋ ਤਾਂ "ਬੰਗਾਲੀ" ਬੋਲੀ ਜਾ ਰਹੀ ਹੈ। ਕਲਕੱਤੇ ਸ਼ਹਿਰ ਵਿਚ ਵੱਖ ਵੱਖ ਹੋਰ ਬੋਲੀਆਂ ਇਉਂ ਘਿਉ ਖਿਚੜੀ ਹੋਈਆਂ ਪਈਆਂ ਹਨ ਕਿ ਰੱਬ ਹੀ ਰਾਖਾ। ਕੋਈ ਠੀਕ ਅੰਦਾਜ਼ਾ ਲਾ ਸਕਣਾ ਮੁਮਕਿਨ ਨਹੀਂ।

ਦੋਸਤੋ ਤੁਸੀਂ ਠੀਕ ਹੀ ਤਾਂ ਜਾਣਦੇ ਹੋ ਕਿ ਹਰ ਇਕ ਚੀਜ਼ ਦੀ ਉਪਜ ਅਤੇ ਉਸਦੇ ਜੋਬਨ ਅਤੇ ਨਿਖਾਰ ਵਾਸਤੇ ਕਿਸੇ ਥਾਂ ਐਸਾ ਵਰਤਾਰਾ ਹੋ ਰਿਹਾ ਹੁੰਦਾ ਹੈ ਜਿਵੇਂ ਸਿੱਕਾ ਬਣਾਣ ਵਾਸਤੇ ਟਕਸਾਲ ਵਿਚ ਹੁੰਦਾ ਹੈ। ਕੀ ਵਜ੍ਹਾ ਸੀ ਕਿ ਸ਼ੁਰੂ ਵਿਚ ਉਰਦੂ ਜ਼ਬਾਨ ਵਾਸਤੇ ਟਕਸਾਲ ਦਿੱਲੀ ਸੀ? ਕਾਰਨ ਇਹ ਸੀ ਕਿ ਦਿੱਲੀ ਰਾਜਧਾਨੀ ਸੀ। ਸ਼ਾਹੀ ਦਰਬਾਰ ਵਿਚ ਖ਼ਾਨਦਾਨੀ ਅਮੀਰਾਂ ਅਤੇ ਵਜ਼ੀਰਾਂ ਦੇ ਪੁੱਤਰ ਆਦਿ ਖ਼ੁਦ ਆਲਮ ਹੁੰਦੇ ਸਨ ਅਤੇ ਉਨ੍ਹਾਂ ਦੀਆਂ ਮਜਲਸਾਂ ਵਿਦਵਾਨਾਂ ਅਤੇ ਉੱਚਕੋਟੀ ਦੇ ਫ਼ਨਕਾਰਾਂ ਦਾ ਗੁਲਦਸਤਾ ਹੁੰਦੀਆਂ ਸਨ। ਓਹੁਨਾਂ ਦੀ ਬਰਕਤ ਨਾਲ ਤਬੀਅਤਾਂ ਅਰਥਾਤ ਹਰ ਤਰ੍ਹਾਂ ਦੀਆਂ ਰੁਚੀਆਂ, ਸਲੀਕੇ, ਸਿਆਣਪ, ਲਤਾਫ਼ਤ ਅਤੇ ਰਹੱਸਵਾਦ ਦਾ ਸੰਗਮ ਪੇਸ਼ ਕਰਦੀਆਂ ਸਨ। ਉਸੇ ਕਰਕੇ ਗੱਲ-ਬਾਤ, ਪਹਿਰਾਵਾ ਅਤੇ ਆਉ ਭਗਤ ਦੇ ਤਰੀਕੇ ਸੰਜਮੀ ਅਤੇ ਉਸਤਿਤ ਯੋਗ ਹੁੰਦੇ ਸਨ ਅਤੇ ਸਭਨਾ ਦੇ ਮਨ ਮੋਹ ਲੈਂਦੇ ਸਨ।

ਹਰ ਚੀਜ਼ ਦੇ ਨਵੇਂ ਨਕਸ਼, ਨਵੀਆਂ ਨਵੀਆਂ ਈਜਾਦਾਂ ਅਤੇ ਉਹਨਾਂ ਦਾ ਰਿਵਾਜ ਸਭ ਉਨ੍ਹਾਂ ਮਜਲਸਾਂ ਵਿਚੋਂ ਉਗਮਦੇ ਸਨ। ਕਿਉਂਕਿ ਰਾਜਧਾਨੀ ਵਿਚ ਦੇਸ਼ ਦੇ ਵੱਖਰੇ ਵੱਖਰੇ ਸ਼ਹਿਰਾਂ ਤੋਂ ਲੋਕ ਆ ਕੇ ਠਹਿਰਦੇ ਰਹਿੰਦੇ ਸਨ ਅਤੇ ਸਭ ਨਵੀਆਂ ਤਬਦੀਲੀਆਂ ਨੂੰ ਕਬੂਲ ਕਰਕੇ ਉਹ ਸਾਰਿਆਂ ਸ਼ਹਿਰਾਂ ਵਿਚ ਪ੍ਰਚਲਿਤ ਕਰ ਦੇਂਦੇ ਸਨ ਉਸੇ ਕਾਰਨ ਬਹਾਦਰ ਸ਼ਾਹ ਤੋਂ ਪਹਿਲੇ ਤੱਕ ਦਿੱਲੀ ਹਰ ਗੱਲ ਦਾ ਸੋਮਾ ਰਹੀ ਅਤੇ ਉਪਰੋਕਤ ਸਿਫ਼ਤਾਂ ਦਾ ਮਾਲਕ ਹੋਣ ਕਰਕੇ ਲਖਨਊ ਨੇ ਵੀ ਸਭ ਤਰ੍ਹਾਂ ਨਾਲ ਪ੍ਰਫੁਲਤ ਹੋਣ ਦੀ ਮਸ਼ਹੂਰੀ ਪ੍ਰਾਪਤ ਕੀਤੀ। ਲਖਨਊ ਨਾਲ ਸਿਜ ਭਿਜ ਕੇ ਸਮਝ ਆ ਜਾਂਦਾ ਸੀ ਕਿ ਸ਼ਹਿਰ ਦੇ ਇੱਟਾਂ ਪੱਥਰਾਂ ਦੀ ਸ਼ਾਨਦਾਰ ਅਵੱਸਥਾ ਤੋਂ ਹੀ ਨਵੀਆਂ ਈਜਾਦਾਂ ਅਤੇ ਰੰਗੀਨ ਸਮਾਚਾਰ ਉਤਪੰਨ ਨਹੀਂ ਹੁੰਦੇ ਸਗੋਂ ਜਿਥੇ ਵੀ ਸਮਝਦਾਰ ਅਤੇ ਖ਼ੁਸ਼ਦਿਲ ਲੋਕ ਇਕੱਤਰ ਹੋਣਗੇ ਉਥੇ ਹੀ ਮਨਮੋਹਣ ਵਾਲਾ ਵਾਤਾਵਰਣ ਸੰਵਰ ਜਾਏਗਾ। ਉਸੇ ਗੁਲਜ਼ਾਰ ਵਿਚ ਨਵੇਂ ਨਵੇਂ ਫੁਲ ਖਿੜਨੇ ਸ਼ੁਰੂ ਹੋਣਗੇ।

ਉਹੀ ਦਿੱਲੀ ਦੇ ਵਸਨੀਕ ਅਤੇ ਉਨ੍ਹਾਂ ਦੀ ਸੰਤਾਨ ਸੀ ਕਿ ਜਦ ਸਲਤਲਤ ਦੀ ਤਬਾਹੀ ਤੋਂ ਉਪ੍ਰੰਤ ਲਖਨਊ ਪਹੁੰਚੇ ਤਾ ਉਥੇ ਵੀ ਉਹੀ ਰੌਣਕਾਂ ਭਰੇ ਨਜ਼ਾਰੇ ਸ਼ੁਰੂ ਹੋ ਗਏ, ਅਤੇ ਫਿਰ ਲਖਨਊ ਰਾਜਧਾਨੀ ਬਣ ਗਿਆ। ਉਸੇ ਵਿਆਪਕਤਾ ਦੇ ਕਾਰਨ ਜ਼ਬਾਨ ਵੀ ਦਿੱਲੀ ਦੀ ਗ਼ੁਲਾਮੀ ਤੋਂ ਮੁਕਤ ਹੋ ਗਈ। ਇਸ ਆਜ਼ਾਦੀ ਦੀ ਬੁਨਿਆਦ "ਨਾਸਖ਼" "ਆਤਸ਼"

"ਜ਼ਮੀਰ" "ਖ਼ਲੀਕ" ਆਦਿ ਨੇ ਰਖੀ ਸੀ। ਉਸ ਦਾ ਖ਼ਾਤਮਾ "ਅਨੀਸ" "ਦਬੀਰ" "ਰਿੰਦ" "ਖ਼ਵਾਜਾ ਵਜ਼ੀਰ" ਅਤੇ "ਸਰੂਰ" ਨੇ ਕੀਤਾ। ਉਹਨਾਂ ਨੇ ਜ਼ਬਾਨ ਨੂੰ ਬਹੁਤ ਤਰੱਕੀ ਦਿੱਤੀ ਪਰ ਬਹੁਤ ਸਾਰੇ ਉਨ੍ਹਾਂ ਵਿਚੋਂ ਐਸੇ ਸਾਬਤ ਹੋ ਕੇ ਨਿਕਲੇ ਤਾਂ ਜੰਗਲ ਨੂੰ ਸਾਫ਼ ਕਰਨ ਵਾਸਤੇ ਸਨ ਪਰ ਉਨ੍ਹਾਂ ਨੇ ਕਿਧਰੋਂ ਕੋਈ ਦਰਿਆ ਲਿਆ ਕੇ ਉਸਦਾ ਮੂੰਹ ਉਸ ਵਿਚ ਖੁਲ੍ਹਾ ਛੱਡ ਦਿੱਤਾ। ਜ਼ਬਾਨ ਨੂੰ ਸਾਫ਼ ਕਰਨ ਦੀ ਥਾਂ ਵਾਧੂ ਲਫ਼ਜ਼ਾਂ ਦੀ ਵਾਛੜ ਲਾ ਦਿੱਤੀ। ਏਥੋਂ ਤਕ ਕਿ ਲਖਨਊ ਦੀ ਕਿਸਮਤ ਵੀ ਜ਼ਮਾਨੇ ਨੇ ਪਲਟਾ ਦਿੱਤੀ। ਹੁਣ ਤਾਂ ਸੂਰਜ ਸਾਡੀ ਮਲਕਾ ਮੁਅਜ਼ਮਾ (ਮਲਕਾ ਵਿਕਟੋਰੀਆ) ਦਾ ਹੀ ਚਮਕ ਰਿਹਾ ਹੈ। ਉਸ ਨੂੰ ਵੀ ਇਜਾਜ਼ਤ ਨਹੀਂ ਕਿ ਉਨ੍ਹਾਂ ਦੀ ਸਲਤਨਤ ਤੋਂ ਬਾਹਰ ਹਰਕਤ ਕਰ ਸਕੇ। ਡਾਕ ਗੱਡੀਆਂ ਅਤੇ ਰੇਲ ਗੱਡੀਆਂ ਨੇ ਪੂਰਬ ਪੱਛਮ ਤੋਂ ਵਿਚਕਾਰ ਦੌੜ ਦੌੜ ਕੇ ਵੱਖ ਵੱਖ ਕਿਸਮ ਦੇ ਜਾਨਵਰ ਇਕੱਠੇ ਕਰਕੇ ਇਕ ਪਿੰਜਰੇ ਵਿਚ ਬੰਦ ਕਰ ਦਿੱਤੇ ਹਨ। ਦਿੱਲੀ ਬਰਬਾਦ ਹੋ ਗਈ, ਲਖਨਊ ਵੀਰਾਨ ਹੋ ਗਿਆ। ਦੋਵਾਂ ਦੇ ਸਥਾਨਕ ਵਸਨੀਕ ਕੁਝ ਤਾਂ ਜਿਥੇ ਆਬਾਦ ਸਨ ਓਥੇ ਹੀ ਵਸ ਗਏ ਅਤੇ ਕਈਆਂ ਨੇ ਥਾਂ ਥਾਂ ਦੀ ਮਿੱਟੀ ਛਾਣਨੀ ਸ਼ੁਰੂ ਕਰ ਦਿਤੀ। ਹੁਣ ਤਾਂ ਜਿਸ ਤਰ੍ਹਾਂ ਬਾਕੀ ਸ਼ਹਿਰ ਹਨ ਉਸੇ ਤਰ੍ਹਾਂ ਲਖਨਊ ਹੈ। ਹੁਣ ਤਾਂ ਛਾਉਣੀਆਂ ਦੇ ਬਾਜ਼ਾਰਾਂ ਵਰਗੀ ਹੋ ਗਈ ਹੈ ਦਿੱਲੀ। ਇਸ ਨਾਲੋਂ ਵੀ ਵੱਧ ਬੁਰੀ ਹਾਲਤ ਵਿਚ। ਕੋਈ ਸ਼ਹਿਰ ਅਜਿਹਾ ਨਹੀਂ ਰਿਹਾ ਜਿਸਦੀ ਜ਼ਬਾਨ ਆਮ ਕਰ ਉਥੇ ਦੀ ਜ਼ਬਾਨ ਕਹਾਉਣ ਜੋਗੀ ਰਹਿ ਗਈ ਹੋਵੇ, ਕਿਉਂਕਿ ਸ਼ਹਿਰਾਂ ਵਿਚ ਐਸੇ ਚੋਣਵੇਂ ਬਿਰਧ ਪੁਰਸ਼ ਸਿਰਫ਼ ਗਿਣਵੇਂ ਹੀ ਹੁੰਦੇ ਹਨ ਜੋ ਉਨ੍ਹਾਂ ਸ਼ਹਿਰਾਂ ਦੀ ਪਛਾਣ ਹੋ ਸਕੇ। ਉਹਨਾਂ ਦਾ ਇੰਝ ਹੋਣਾ ਉਨ੍ਹਾਂ ਦੀ ਸੈਂਕੜੇ ਸਾਲਾਂ ਦੀ ਮਿਹਨਤ ਦਾ ਨਤੀਜਾ ਹੁੰਦਾ ਹੈ। ਉਨ੍ਹਾਂ ਵਿਚੋਂ ਬਹੁਤ ਸਾਰੇ ਤਾਂ ਮਰ ਚੁੱਕੇ ਹਨ। ਕੋਈ ਕੋਈ ਵੱਡੀ ਉਮਰ ਦਾ ਆਦਮੀ ਪੱਤਝੜ ਵਿਚ ਸੁੱਕ ਰਹੇ ਪੱਤੇ ਦੀ ਤਰ੍ਹਾਂ ਹੈ। ਉਸ ਬਜ਼ੁਰਗ ਦੀ ਆਵਾਜ਼ ਕਮੇਟੀਆਂ ਦੇ ਸ਼ੋਰ ਵਿਚ ਅਤੇ ਅਖ਼ਬਾਰਾਂ, ਨਗਾਰਿਆਂ ਦੀ ਗੂੰਜ ਵਿਚ ਸੁਣਾਈ ਨਹੀਂ ਦੇਂਦੀ। ਫਿਰ ਜੇ ਦਿੱਲੀ ਦੀ ਜ਼ਬਾਨ ਨੂੰ ਹੀ ਤਸਦੀਕ ਸ਼ੁਦਾ ਸਮਝੀਏ ਤਾਂ ਦਿੱਲੀ ਵਿਚ ਰਹਿਣ ਵਾਲੇ ਹਰ ਮਨੁੱਖ ਦੀ ਜ਼ਬਾਨ ਤਾਂ ਪ੍ਰਵਾਨਤ ਨਹੀਂ ਹੋ ਸਕਦੀ? ਹਵਾ ਦਾ ਰੁਖ ਅਤੇ ਦਰਿਆ ਦਾ ਵਹਿਣ ਨਾ ਕਿਸੇ ਦੇ ਅਖ਼ਤਿਆਰ ਵਿਚ ਅਤੇ ਨਾਹੀ ਕਿਸੇ ਨੂੰ ਪਤਾ ਹੈ ਕਿ ਉਹ ਕਿਸ ਪਾਸੇ ਚਲ ਪੈਣ? ਇਸ ਨਹੀ ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਜ਼ਬਾਨ ਕੀ ਰੰਗ ਬਦਲੇਗੀ। ਅਸੀਂ ਵੀ ਐਸੇ ਜਹਾਜ਼ ਵਿਚ ਸਵਾਰ ਹਾਂ ਜਿਸਦਾ ਮਲਾਹ ਕੋਈ ਨਹੀਂ, ਰੱਬ ਦੇ ਆਸਰੇ ਬੈਠੇ ਹੋਏ ਹਾਂ। ਜ਼ਮਾਨੇ ਦੇ ਇੰਨਕਲਾਬ ਨੂੰ ਬਾਗ਼ਾਂ ਦੇ ਰੰਗਾਂ ਦੇ ਪ੍ਰੀਵਰਤਨ ਦੀ ਤਰ੍ਹਾਂ ਪ੍ਰਵਾਨ ਕਰਕੇ ਦੇਖ ਰਹੇ ਹਾਂ ਅਤੇ ਕਹਿ ਰਹੇ ਹਾਂ:

ਕਿਸਤਮ ਮੇਂ ਜੋ ਲਿਖਾ ਥਾ ਸੋ ਦੇਖਾ ਹੈ ਅਬ ਤਲਕ
ਔਰ ਆਗੇ ਦੇਖੀਏ ਅਭੀ ਕਿਆ ਕਿਆ ਹੈਂ ਦੇਖਤੇ।

# 3. ਉਰਦੂ ਕਵਿਤਾ ਦੀ ਤਾਰੀਖ

ਯੂਨਾਨੀ ਫ਼ਿਲਾਸਫ਼ਰਾਂ ਦਾ ਕਥਨ ਹੈ ਕਿ ਸ਼ਿਅਰ ਖ਼ਿਆਲੀ ਗੱਲਾਂ ਬਾਤਾਂ ਹਨ ਜਿਨ੍ਹਾਂ ਦਾ ਵਾਕਿਆਤ ਅਤੇ ਅਸਲੀਅਤ ਨਾਲ ਕੋਈ ਸਰੋਕਾਰ ਨਹੀਂ। ਕੁਦਰਤੀ ਹਾਲਾਤ ਜਾਂ ਉਨ੍ਹਾਂ ਵਾਕਿਆਤ ਨੂੰ ਵੇਖ ਕੇ ਜੋ ਖਿਆਲ ਸ਼ਾਇਰ ਦੇ ਦਿਲ ਵਿਚ ਪੈਦਾ ਹੁੰਦੇ ਹਨ ਉਹ ਆਪਣੇ ਮਤਲਬ ਦੇ ਵਿਸ਼ੇ ਅਨੁਸਾਰ ਕਵਿਤਾ ਵਿਚ ਢਾਲ ਲੈਂਦਾ ਹੈ। ਇਨ੍ਹਾਂ ਖਿਆਲਾਂ ਨੂੰ ਸੱਚ ਦੀ ਪਾਬੰਦੀ ਨਹੀਂ ਹੁੰਦੀ। ਜਦ ਸਵੇਰ ਸਾਰ ਉਸ਼ਾ ਦੇ ਨੂਰ ਨੂੰ ਪਸਰਦਾ ਦੇਖਦਾ ਹੈ ਤਾਂ ਕਦੇ ਤਾਂ ਕਹਿੰਦਾ ਹੈ ਕਿ ਮਸ਼ਰਕ ਦੇ ਪਤੀਲੇ ਵਿਚ ਦੁੱਧ ਉਬਲਣ ਲੱਗਾ ਅਤੇ ਕਦੇ ਕਹਿੰਦਾ ਹੈ ਕਿ ਚਾਂਦੀ ਦਾ ਦਰਿਆ ਛੱਲਾਂ ਮਾਰਨ ਲੱਗ ਪਿਆ। ਕੋਈ ਸ਼ਾਇਰ ਉਸੇ ਨੂੰ ਮਸ਼ਰਕ ਵਲੋਂ ਕਾਫ਼ੂਰ ਉੱਡਦਾ ਆ ਰਿਹਾ ਬਿਆਨ ਕਰਦਾ ਹੈ। ਕਿਸੇ ਅਨੁਸਾਰ ਸਵੇਰ ਇਸ ਤਰ੍ਹਾਂ ਉਜਾਗਰ ਹੋ ਰਹੀ ਦੱਸੀ ਜਾਂਦੀ ਹੈ ਜਿਵੇਂ ਤਵਾਸ਼ੀਰ ਦੇ ਛਟੇ ਲਗਦੇ ਆ ਰਹੇ ਹੋਣ। ਮਿਸਾਲ ਲਈ ਸੂਰਜ ਦੇ ਨਿਕਲਣ ਸਾਰ ਅਜੇ ਜਦੋਂ ਕਿਰਨਾਂ ਦੀ ਵਿਆਪਕਤਾ ਘੱਟ ਹੁੰਦੀ ਹੈ ਤਾਂ ਬਿਆਨ ਕੀਤਾ ਜਾਂਦਾ ਹੈ ਕਿ ਕਿਸੇ ਨੇ ਸੁਨਹਿਰੀ ਗੇਂਦ ਹਵਾ ਵਿਚ ਉਛਾਲ ਦਿੱਤੀ ਸੀ। ਸਵੇਰ ਸੋਨੇ ਦਾ ਥਾਲ ਸਿਰ 'ਤੇ ਰਖ ਕੇ ਆ ਰਹੀ ਦਰਸਾਈ ਜਾਂਦੀ ਹੈ। ਕਦੇ ਕਦੇ ਕੋਈ ਸ਼ਾਇਰ ਸਵੇਰ ਦੇ ਪੰਛੀਆਂ ਦੀਆਂ ਆਵਾਜ਼ਾਂ ਦੇ ਸ਼ੋਰ, ਸਾਰੇ ਪਾਸੇ ਉਪਮਾਮਈ ਹੋ ਰਹੇ ਨੂਰ, ਸੂਰਜ ਦੀ ਚਮਕ ਦਮਕ ਅਤੇ ਸ਼ੁਆਵਾਂ ਦਾ ਖ਼ਿਆਲ ਰਖਦਿਆਂ ਸਵੇਰ ਦੇ ਆਗਮਨ ਦੀ ਧੂਮ ਧਾਮ ਦਿਖਾਂਦਿਆਂ ਕਹਿੰਦਾ ਹੈ ਕਿ ਮਸ਼ਰਕ ਦਾ ਬਾਦਸ਼ਾਹ ਆਕਾਸ਼ ਦੇ ਸਫ਼ੈਦ ਘੋੜੇ ਤੇ ਸਵਾਰ, ਸ਼ਾਹੀ ਹੀਰੇ ਜੜ੍ਹਤ ਤਾਜ ਸਿਰ 'ਤੇ ਸੁਸ਼ੋਭਤ ਕਰਕੇ, ਕਿਰਨਾਂ ਦਾ ਨੇਜ਼ਾ ਹੱਥ ਵਿਚ ਲਈ ਨਮੂਦਾਰ ਹੋਇਆ। ਸ਼ਾਮ ਵੇਲੇ ਸੂਰਜ ਦੇ ਅਸਤ ਹੋਣ ਦਾ ਨਜ਼ਾਰਾ ਦਿਖਾਣ ਵਾਸਤੇ ਕਹਿੰਦਾ ਹੈ ਕਿ ਪੱਛਮ ਦੀ ਵਿਸਰਾਮ ਕੁਟੀਆ ਵਿਚ ਸੂਰਜ ਆਰਾਮ ਕਰਨ ਵਾਸਤੇ ਸ਼ਿੰਗਰਫ਼ੀ ਚਾਦਰ ਤਾਣ ਕੇ ਸਉਂ ਰਿਹਾ ਸੀ। ਕੋਈ ਸ਼ਾਇਰ ਕਦੇ ਕਦੇ ਇੰਝ ਵੀ ਕਹਿੰਦਾ ਹੈ ਕਿ ਆਕਾਸ਼ੀ ਪਿਆਲਾ ਖ਼ੂਨ ਨਾਲ ਭਰਿਆ ਛਲਕ ਰਿਹਾ ਸੀ। ਨਹੀਂ ਤਾਂ ਇਹ ਵੀ ਕਹਿ ਦਿੱਤਾ ਜਾਂਦਾ ਹੈ ਕਿ ਪੱਛਮ ਦੇ ਸੁਮੇਲ ਤੇ ਅੱਗ ਲੱਗ ਗਈ। ਤਾਰਿਆਂ ਭਰੀ ਰਾਤ ਵਿਚ ਚੰਦਰਮਾ ਨੂੰ ਦੇਖਦਾ ਹੈ ਤਾਂ ਕਹਿੰਦਾ ਹੈ ਕਿ ਨੀਲਅੰਬਰੀ ਚਾਦਰ ਵਿਚ ਸਿਤਾਰੇ ਟਾਂਕੇ ਹੋਏ ਹਨ ਜਾਂ ਫਿਰ ਇਸ ਤਰ੍ਹਾਂ ਕਹਿੰਦਾ ਹੈ ਕਿ ਦਰਿਆ ਨੀਲ ਵਿਚ ਨੂਰ ਦਾ ਜਹਾਜ਼ ਚਲਦਾ ਆ ਰਿਹਾ ਹੈ ਅਤੇ ਉਸ ਵਿਚ ਚਾਂਦੀ ਦੇ ਰੁਪਈਆਂ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਮੱਛੀਆਂ ਤਰ ਰਹੀਆਂ ਹਨ। ਗੱਲ ਕੀ ਸ਼ਾਇਰ ਐਸੀਆਂ ਉਪਮਾਵਾਂ ਵਰਤਦੇ ਹਨ ਜੋ ਲੁਤਫ਼ ਦੇਂਦੀਆਂ ਹਨ ਭਾਵੇਂ ਅਸਲੀਅਤ ਨਾਲ ਉਨ੍ਹਾਂ ਦਾ ਕੋਈ ਸੰਬੰਧ ਨਹੀਂ ਵੀ ਹੁੰਦਾ। ਇਸ ਤਰ੍ਹਾਂ ਹੁੰਦਿਆਂ ਵੀ ਸਾਰੇ ਜ਼ਮਾਨਿਆਂ ਦੀ ਵੱਖ ਵੱਖ ਕਿਸਮ ਦੀ ਕਾਵਿ ਪੰਜੀਰੀ ਆਪਣੇ ਆਪ ਵਿਚ ਇਕ ਅਜੀਬ ਉੱਚਾ ਸਥਾਨ ਰਖਦੀ ਹੈ ਅਤੇ ਇਲਾਹੀ ਅਹਿਸਾਸ 'ਚੋਂ ਇਲਹਾਮੀ ਤਰਤੀਬ ਨਾਲ ਰੂਪਮਾਨ ਹੁੰਦੀ ਹੈ। ਕਵਿਤਾ ਨੂੰ ਦੇਖ ਕੇ ਅਕਲ ਹੈਰਾਨ ਹੁੰਦੀ ਹੈ ਕਿ ਜੇ ਪਹਿਲਾਂ ਕਿਸੇ ਭਾਵ ਨੂੰ ਵਾਰਤਕ ਦੀ ਇਕ ਸਤਰ ਵਿਚ ਅੰਕਿਤ ਕੀਤਾ ਜਾਏ ਅਤੇ ਫੇਰ ਉਸੇ ਵਿਚ ਆਏ

ਲਫ਼ਜ਼ਾਂ ਨੂੰ ਹਿਲਾ ਜੁਲਾ ਕਿ ਨਵੀਂ ਤਰ੍ਹਾਂ ਲਿਖਿਆ ਜਾਏ ਤਾਂ ਕੁਝ ਹੋਰ ਰੂਪ ਰੇਖਾ ਹੋ ਜਾਂਦੀ ਹੈ। ਕੁਝ ਮਨੋਰੰਜਕ ਹਾਲਤਾਂ ਉਸ ਵਿਚ ਪੈਦਾ ਹੋ ਜਾਂਦੀਆਂ ਹਨ:

(i) ਉਹ ਖ਼ਾਸ ਵਸਫ਼ ਜਿਸ ਨਾਲ ਸ਼ਿਅਰ ਵਿਚ ਢੁੱਕਵਾਂਪਨ ਪੈਦਾ ਹੋ ਜਾਂਦਾ ਹੈ।

(ii) ਕਲਾਮ ਵਿਚ ਜ਼ੋਰ ਵਧੇਰੇ ਹੋ ਜਾਂਦਾ ਹੈ ਅਤੇ ਮਜ਼ਮੂਨ ਵਿਚ ਐਸੀ ਤੇਜ਼ੀ ਆ ਜਾਂਦੀ ਹੈ ਕਿ ਉਸਦਾ ਅਸਰ ਛੁਰੀ ਦੀ ਨੋਕ ਦੀ ਤਰ੍ਹਾਂ ਦਿਲ ਤੇ ਚੁਭਦਾ ਪ੍ਰਤੀਤ ਹੁੰਦਾ ਹੈ।

(iii) ਸਿਧੀ ਸਾਦੀ ਗੱਲ ਵਿਚ ਅਜਿਹਾ ਲੁਤਫ਼ ਪੈਦਾ ਹੋ ਜਾਂਦਾ ਹੈ ਕਿ ਸਾਰੇ ਪੜ੍ਹਦੇ ਹਨ ਤੇ ਉਸ ਦਾ ਮਜ਼ਾ ਲੈਂਦੇ ਹਨ।

ਤਜਰਬੇ ਤੋਂ ਪਤਾ ਲਗਦਾ ਹੈ ਕਿ ਜਦੋਂ ਵੀ ਖ਼ੁਸ਼ੀ, ਗ਼ਮੀ, ਗੁੱਸਾ ਜਾਂ ਕਿਸੇ ਕਿਸਮ ਦਾਤ ਉਤਸ਼ਾਹ ਜਾਂ ਇੱਛਾ ਭਰਪੂਰ ਵਲਵਲਾ ਦਿਲ ਵਿਚ ਜੋਸ਼ ਮਾਰਦੇ ਹਨ ਅਤੇ ਬਿਆਨ ਕਰਨ ਦੀ ਸ਼ਕਤੀ ਨੂੰ ਖਰੋਚਦੇ ਹਨ ਤਾਂ ਆਪਣੇ ਆਪ ਜ਼ਬਾਨ ਵਿਚੋਂ ਮੌਕੇ ਮੁਤਾਬਕ ਲਫ਼ਜ਼ ਨਿਕਲਦੇ ਹਨ, ਉਵੇਂ ਜਿਵੇਂ ਪੱਥਰ ਅਤੇ ਲੋਹੇ ਦੇ ਟਕਰਾਣ ਵਿਚੋਂ ਅੱਗ ਨਿਕਲਦੀ ਹੈ। ਇਸੇ ਕਾਰਨ ਸ਼ਾਇਰ ਉਹੀ ਹੁੰਦਾ ਹੈ ਜਿਸ ਦੀ ਤਬੀਅਤ ਵਿਚ ਸ਼ਾਇਰੀ ਦਾ ਗੁਣ ਰੱਬੀ ਦਾਤ ਵਜੋਂ ਪ੍ਰਾਪਤ ਹੋਇਆ ਹੋਵੇ। ਸ਼ਾਇਰ ਕੁਦਰਤੀ ਤੌਰ ਤੇ ਕਵਿਤਾ ਰਚਣ ਦੇ ਵਲਵਲੇ ਨਾਲ ਭਾਵੇਂ ਕਿਸੇ ਖ਼ਾਸ ਸਮੇਂ ਹੀ ਬੈਠੇ ਪਰ ਅਸਲੀਅਤ ਇਹ ਹੈ ਕਿ ਉਸਦਾ ਦਿਲ ਅਤੇ ਉਸਦੇ ਖ਼ਿਆਲ ਹਰ ਸਮੇਂ ਆਪਣੇ ਕੰਮ ਵਿਚ ਲਗੇ ਰਹਿੰਦੇ ਹਨ। ਕੁਦਰਤ ਦੇ ਕਾਰਖ਼ਾਨੇ ਵਿਚੋਂ ਜੋ ਚੀਜ਼ ਉਸ ਦੇ ਅਹਿਸਾਸ ਜਗਾਂਦੀ ਹੈ ਅਤੇ ਜਿਸਦਾ ਪ੍ਰਭਾਵ ਉਸਦੇ ਮਨ ਤੇ ਪੈਂਦਾ ਹੈ ਉਸੇ ਤਰ੍ਹਾਂ ਦੀ ਸ਼ਕਤੀ ਰਖਣ ਵਾਲਾ ਹੋਣਾ ਹਰ ਇਕ ਨੂੰ ਨਸੀਬ ਨਹੀਂ ਹੁੰਦਾ। ਭਾਵੇਂ ਲੁਤਫ਼ ਅਤੇ ਪ੍ਰਸੰਨਤਾ ਦੋਵੇਂ ਹੋਣ ਅਫ਼ਸੋਸ ਤੇ ਰੋਣਾ ਧੋਣਾ ਵੀ ਹੋਣ, ਤਾਂ ਵੀ ਇਹ ਪ੍ਰਸੰਸਾਜਨਕ ਹੈ ਕਿ ਜਿਸ ਹਾਵ ਭਾਵ ਵਿਚੋਂ ਕਵੀ ਆਪ ਲੰਘਦਾ ਹੈ ਉਸ ਦੇ ਬਿਆਨ ਕਰਨ ਲਈ ਠੀਕ ਠੀਕ ਅਤੇ ਢੁੱਕਵੇਂ ਸ਼ਬਦਾਂ ਦੀ ਖੋਜ ਵਿਚ ਉਸਦਾ ਮਨ ਹਰ ਵੇਲੇ ਲੱਗਾ ਰਹਿੰਦਾ ਹੈ ਤਾਂ ਕਿ ਜ਼ਰੂਰਤ ਸਮੇਂ ਲਫ਼ਜ਼ਾਂ ਨੂੰ ਐਸੀ ਤਰਤੀਬ ਦੇ ਸਕੇ ਜਿਸ ਤੋਂ ਇਹ ਭਾਸੇ ਕਿ ਜਿਨ੍ਹਾਂ ਹਾਲਾਤ ਵਿਚ ਉਹ ਗੁਜ਼ਰਿਆ ਹੁੰਦਾ ਹੈ, ਉਹੀ ਉਸ ਦੀ ਰਚਨਾ ਪੜ੍ਹਨ ਵਾਲਿਆਂ ਦੇ ਮਨ ਤੇ ਛਾ ਜਾਣ। ਉਹ ਹਰ ਵਕਤ ਅਭਿਲਾਖੀ ਹੁੰਦਾ ਹੈ ਕਿ ਐਸੀ ਗੱਲ ਕਹੇ ਜੋ ਅਸਰ ਕਰੇ।

ਕਵੀ ਕਦੇ ਕਿਸੇ ਨਵੇਕਲੀ ਨੁਕਰ ਵਿਚ ਬੈਠਦਾ ਹੈ ਕਦੇ ਸਭਨਾਂ ਤੋਂ ਵੱਖਰਾ ਫਿਰਦਾ ਹੈ। ਕਦੇ ਕਿਸੇ ਦਰੱਖ਼ਤ ਦੀ ਛਾਂ ਵਿਚ ਇਕੱਲਾ ਨਜ਼ਰ ਆਉਂਦਾ ਹੈ ਅਤੇ ਉਸੇ ਤਰ੍ਹਾਂ ਖ਼ੁਸ਼ ਪ੍ਰਤੀਤ ਹੁੰਦਾ ਹੈ। ਉਹ ਕਿੰਨੀ ਵੀ ਗਰੀਬੀ ਵਿਚ ਕਿਉਂ ਨਾ ਹੋਵੇ ਫਿਰ ਵੀ ਮਿਜ਼ਾਜ਼ ਬਾਦਸ਼ਾਹ ਅਤੇ ਦਿਲੋਂ ਹਾਤਮਤਾਈ ਦੀ ਤਰ੍ਹਾਂ ਦਾਨੀ ਪ੍ਰਤੀਤ ਹੁੰਦਾ ਹੈ। ਬਾਦਸ਼ਾਹ ਪਾਸ ਫ਼ੌਜ ਅਤੇ ਦੂਸਰੇ ਸਿਪਾਹੀ, ਦਫ਼ਤਰ ਦਰਬਾਰ ਅਤੇ ਦੇਸ਼ ਉਤੇ ਹਕੂਮਤ ਕਰਨ ਦੇ ਸਾਰੇ ਵਸੀਲੇ ਹੁੰਦੇ ਹਨ ਪਰ ਕਵੀ ਕੋਲ ਕੁਝ ਵੀ ਨਹੀਂ ਪਰ ਉਸੇ ਪ੍ਰਕਾਰ ਦੀ ਵੀ ਲਫ਼ਜ਼ਾਂ ਅਤੇ ਉਨ੍ਹਾਂ ਦੀ ਤਰਤੀਬ ਵਿਚੋਂ ਉਤਪੰਨ ਕਰਦੇ ਹੋਏ ਕਾਵਿ-ਸਲਤਨਤ ਵਾਸਤੇ ਉਸੇ ਤਰ੍ਹਾਂ ਦੀ ਹੀ ਨਹੀਂ ਸਗੋਂ ਉਸ ਤੋਂ ਹਜ਼ਾਰਾਂ ਦਰਜੇ ਚੰਗੀ ਦੁਨੀਆ ਪੈਦਾ ਕਰ ਲੈਂਦਾ ਹੈ। ਬਾਦਸ਼ਾਹ ਵਰ੍ਹਿਆਂ ਦੇ ਵਰ੍ਹੇ ਖਰਚ ਕੇ ਕਿੰਨੇ ਹੀ ਭਿਆਨਕ ਯੁੱਧਾਂ ਅਤੇ ਜਿੱਤਾਂ ਤੋਂ ਉਪ੍ਰੰਤ ਆਪਣਾ ਖ਼ਜ਼ਾਨਾ

ਭਰਪੂਰ ਕਰਦੇ ਹਨ ਪਰ ਕਵੀ ਜਿਸ ਨੂੰ ਵੀ ਚਾਹੁਣ ਘਰ ਬੈਠਿਆਂ ਕਾਵਿ-ਦਾਨ ਦੇ ਦੇਂਦੇ ਹਨ ਪਰੰਤੂ ਕੋਈ ਫ਼ਿਕਰ ਨਹੀਂ ਕਰਦੇ। ਬਾਦਸ਼ਾਹ ਨੂੰ ਇਕ ਨਵਾਂ ਦੇਸ਼ ਫ਼ਤਹਿ ਕਰਕੇ ਉਹ ਖੁਸ਼ੀ ਨਹੀਂ ਹੁੰਦੀ ਜੋ ਕਵੀ ਨੂੰ ਇਕ ਨਵੇਂ ਸ਼ਿਅਰ ਨੂੰ ਅੰਕਿਤ ਕਰਨ ਨਾਲ ਹੁੰਦੀ ਹੈ। ਇਕ ਨਵੇਂ ਲਫ਼ਜ਼ ਨੂੰ ਤਰਤੀਬ ਦੇ ਕੇ ਉਸ ਨੂੰ ਬੇਸ਼ੁਮਾਰ ਤਸੱਲੀ ਮਿਲਦੀ ਹੈ, ਸਿਰਫ਼ ਸ਼ਰਤ ਇਹ ਕਿ ਉਹ ਲਫ਼ਜ਼ ਆਪਣੀ ਢੁੱਕਵੀਂ ਜਗ੍ਹਾ ਤੇ ਸਜਾ ਕੇ ਰੱਖਿਆ ਹੋਣਾ ਚਾਹੀਦਾ ਹੈ। ਸਹੀ ਗੱਲ ਤਾਂ ਇਹ ਹੈ ਕਿ ਕਿਸੇ ਕਵੀ ਨੂੰ ਕੋਈ ਦੇਸ਼ ਜਿੱਤਣ ਦੀ ਤਾਂ ਅਭਿਲਾਖਾ ਹੁੰਦੀ ਹੀ ਨਹੀਂ।

ਜਿਸ ਤਰ੍ਹਾਂ ਕੋਈ ਜ਼ਮੀਨ ਆਪਣੇ ਗੁਣਾਂ ਅਨੁਸਾਰ ਕਿਸੇ ਨਾ ਕਿਸੇ ਤਰ੍ਹਾਂ ਦੀ ਪੈਦਾਵਾਰ ਉਪਜਾਣ ਤੋਂ ਵੰਚਿਤ ਨਹੀਂ ਰਹਿ ਸਕਦੀ ਇਸੇ ਤਰ੍ਹਾਂ ਆਪਣੇ ਜ਼ਬਾਨਦਾਨਾਂ ਦੀ ਹੈਸੀਅਤ ਅਨੁਸਾਰ ਕੋਈ ਵੀ ਜ਼ਬਾਨ ਕਵਿਤਾ ਤੋਂ ਖ਼ਾਲੀ ਨਹੀਂ ਰਹਿ ਸਕਦੀ। ਹਰ ਇਕ ਨਿਸਰੀ ਹੋਈ ਫ਼ਸਲ ਦੀ ਰੰਗੀਨੀ ਅਤੇ ਭਰਪੂਰਤਾ ਉਸ ਜ਼ਮੀਨ ਦੀ ਕਿਸਮ ਦੀਆਂ ਲਖਾਇਕ ਹੁੰਦੀਆਂ ਹਨ ਜਿਸ ਵਿਚੋਂ ਉਹ ਉੱਗੀਆਂ ਹੋਣ। ਕਿਸੇ ਜ਼ਬਾਨ ਵਿਚ ਰਚੀਆਂ ਕਵਿਤਾਵਾਂ ਉਸ ਜ਼ਬਾਨ ਦੇ ਬੁਲਾਰਿਆਂ ਦੀ ਵਿਦਵਤਾ, ਸਭਿਅਕ ਵਾਕਫ਼ੀਅਤ ਅਤੇ ਉਨ੍ਹਾਂ ਦੇ ਨਾਲ ਨਾਲ ਕਾਵਿ-ਵਿਸਮਾਦੂ ਨੂੰ ਮਾਣ ਸਕਣ ਦੀ ਉੱਚ ਸ਼ਕਤੀ ਅਤੇ ਪ੍ਰਤਿਭਾ ਦੇ ਦਰਜੇ ਦਰਸਾਂਦੀਆਂ ਹਨ।

ਉਰਦੂ ਜ਼ਬਾਨ ਦੀ ਉਪਜ ਨੂੰ ਵਿਚਾਰੋ ਅਤੇ ਉਸਦੇ ਆਰੰਭ ਤੋਂ ਉਸਦੀਆਂ ਰਚਨਾਵਾਂ ਦੀ ਪੜਤਾਲ ਕਰੋ ਤਾਂ ਸਪੱਸ਼ਟ ਹੋ ਜਾਇਗਾ ਕਿ ਉਸ ਵਿਚ ਵਾਰਤਕ ਤੋਂ ਪਹਿਲਾਂ ਕਵਿਤਾ ਨਜ਼ਰ ਆਉਂਦੀ ਹੈ। ਕੀ ਇਹ ਅਜੀਬ ਗੱਲ ਨਹੀਂ ਕਿ ਪਹਿਲਾਂ ਇਕ ਬੱਚਾ ਕਵਿਤਾ ਕਹਿਣੀ ਸ਼ੁਰੂ ਕਰੇ ਅਤੇ ਫਿਰ ਗੱਲਾਂ ਕਰਨੀਆਂ ਸਿੱਖੇ। ਹਾਂ ਠੀਕ ਹੈ ਕਿ ਕਵਿਤਾ ਮਨ ਅੰਦਰ ਜੋਸ਼ ਮਾਰ ਰਹੀ ਸੀ ਇਸ ਕਰਕੇ ਪਹਿਲਾਂ ਪ੍ਰਕਾਸ਼ਿਤ ਹੋ ਗਈ। ਵਾਰਤਕ ਸਿਆਣਪ ਦੇ ਭਾਰ ਹੇਠਾਂ ਦੱਬੀ ਹੋਈ ਸੀ। ਆਪਣੀ ਜ਼ਰੂਰਤ ਦੇ ਵਕਤ ਜ਼ਾਹਰ ਹੋਈ। ਉਰਦੂ ਵਾਰਤਕ ਦੀ ਕੋਈ ਵੀ ਰਚਨਾ 1731 ਈਸਵੀ ਤੋਂ ਪਹਿਲਾਂ ਦੀ ਨਜ਼ਰ ਨਹੀਂ ਆਉਂਦੀ ਹਾਲਾਂਕਿ ਉਰਦੂ ਸ਼ਾਇਰੀ ਬਾਰੇ ਸੀਨਾ-ਬਾ-ਸੀਨਾ ਚਲਦੇ ਹਵਾਲਿਆਂ ਅਤੇ ਪੁਸਤਕ-ਰੂਪ ਵਿਚ ਆਈਆਂ ਰਚਨਾਵਾਂ ਨੂੰ ਛਾਣਨ ਤੋਂ ਉਪ੍ਰੰਤ ਇਹੀ ਪਤਾ ਲਗਦਾ ਹੈ ਕਿ ਬ੍ਰਿਜ ਭਾਸ਼ਾ ਨੇ ਆਪਣੀ ਵਿਸ਼ਾਲਤਾ ਅਤੇ ਆਚਰਣਕ ਸਮਰੱਥਾ ਦੇ ਅਨੁਕੂਲ ਅਰਬੀ ਫ਼ਾਰਸੀ ਦੇ ਮਹਿਮਾਨਾਂ ਦੀ ਤਰ੍ਹਾਂ ਆਏ ਲਫ਼ਜ਼ਾਂ ਨੂੰ ਜਗ੍ਹਾ ਤਾਂ ਦਿੱਤੀ ਅਤੇ ਸਭਨਾਂ ਦੇ ਅੰਦਰ ਉਨ੍ਹਾਂ ਦੀ ਕੁਦਰਤੀ ਰਵਾਨੀ ਅਤੇ ਸਮਿਜ ਸਕਣ ਦੀ ਰੁਚੀ ਨੇ ਪ੍ਰਸੰਸਾ ਤਾਂ ਉਪਜਾਈ ਪਰ ਉਹ ਕਈ ਸੌ ਸਾਲ ਤੱਕ ਦੁਹਰਿਆਂ ਦੇ ਰੂਪ ਵਿਚ ਹੀ ਜ਼ਾਹਰ ਹੁੰਦੇ ਰਹੇ। ਫ਼ਾਰਸੀ ਦੇ ਬਹਿਰ ਅਰਥਾਤ ਫ਼ਾਰਸੀ ਦੇ ਕਾਵਿ-ਰਚਨਾ ਦੇ ਰੂਪ ਅਤੇ ਖ਼ਿਆਲ ਨਾ ਅਪਣਾਏ ਗਏ।

ਅਮੀਰ ਖ਼ੁਸਰੋ ਜਿਨ੍ਹਾ ਦੀ ਤਬੀਅਤ ਈਜਾਦ ਕਰਨ ਅਤੇ ਨਵੀਂ ਘਾੜਤ ਵਿਚ ਉੱਚਾ ਦਰਜਾ ਰਖਦੀ ਸੀ ਐਸੇ ਪੁਰਸ਼ ਸਨ ਕਿ ਉਨ੍ਹਾਂ ਨੇ ਸ਼ਾਹਿਤਕ ਦੁਨੀਆ ਵਿਚ ਬ੍ਰਿਜ ਭਾਸ਼ਾ ਨੂੰ ਵਰਤ ਕੇ ਇਕ ਨਵਾਂ ਵਿਦਵਤਾ ਭਰਪੂਰ ਜਾਦੂ ਘਰ ਖੋਲ੍ਹਿਆ। "ਖ਼ਾਲਕ ਬਾਰੀ" ਨਾਂ ਦੀ ਪੁਸਤਕ ਜਿਸ ਦੇ ਸੰਖੇਪ ਹਿੱਸੇ ਅਜੇ ਤੱਕ ਬੱਚਿਆਂ ਦਾ ਜਾਪ ਬਣੇ ਹੋਏ ਹਨ ਕਈ ਵੱਡੀਆਂ ਵੱਡੀਆਂ ਜਿਲਦਾਂ ਵਿਚ ਸੀ। ਇਸ ਵਿਚ ਫ਼ਾਰਸੀ ਵਿਚ ਪ੍ਰਚਲਿਤ ਕਾਵਿ-ਰੂਪਾਂ

ਦਾ ਪਹਿਲਾਂ ਅਸਰ ਸਾਫ਼ ਸਾਫ਼ ਦਿਸਦਾ ਹੈ। ਉਸਦੀ ਰਚਨਾ ਤੋਂ ਇਹ ਵੀ ਪਤਾ ਚਲਦਾ ਹੈ ਕਿ ਉਸ ਸਮੇਂ ਕਿਹੜੇ ਕਿਹੜੇ ਲਫ਼ਜ਼ ਵਰਤੋਂ ਵਿਚ ਸਨ ਜੋ ਹੁਣ ਖ਼ਤਮ ਹੋ ਚੁੱਕੇ ਹਨ। ਇਸ ਤੋਂ ਇਲਾਵਾ ਬਹੁਤ ਸਾਰੀਆਂ ਬੁਝਾਰਤਾਂ ਏਨੀ ਬਰੀਕਬੀਨੀ ਨਾਲ ਅੰਕਿਤ ਕੀਤੀਆਂ ਗਈਆਂ ਹਨ ਕਿ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਫ਼ਾਰਸੀ ਦੇ ਲੂਣ ਦੀ ਮਿਲਾਵਟ ਨੇ ਹਿੰਦੀ ਭੋਜਨ ਦੇ ਸਵਾਦ ਨੂੰ ਕਿਸ ਤਰ੍ਹਾਂ ਲੁਤਫ਼ ਭਰਪੂਰ ਕਰ ਦਿੱਤਾ ਸੀ। ਮੁਕਰਨੀ, ਅਨਮਿਲ, ਦੋ ਸੁਖ਼ਨੇ ਆਦਿ ਖਾਸ ਕਰਕੇ ਉਸੇ ਦਾ ਕਮਾਲ ਹਨ। ਹਰ ਇਕ ਵੰਨਗੀ ਦੀ ਮਿਸਾਲ ਦੇਂਦਾ ਹਾਂ ਕਿਉਂਕਿ ਉਨ੍ਹਾਂ ਤੋਂ ਵੀ ਕਿਸੇ ਨਾ ਕਿਸੇ ਹੱਦ ਤਕ ਉਸੇ ਸਮੇਂ ਦੀ ਪ੍ਰਚਲਿਤ ਬੋਲੀ ਦਾ ਪਤਾ ਲਗਦਾ ਹੈ:

### ਨਬੋਲੀ ਦੀ ਪਹੇਲੀ

ਜ਼ੋਰ ਸੇ ਏਕ ਤੁਰੀਆ ਉਤਰੀ, ਉਸਨੇ ਬਹੁਤ ਰਿਝਾਇਆ।
ਬਾਪ ਕਾ ਇਸ ਕੇ ਨਾਮ ਜੋ ਪੂਛਾ, ਆਧਾ ਨਾਮ ਬਤਾਇਆ।
ਆਧਾ ਨਾਮ ਪਿਤਾ ਪਰ ਪਿਆਰਾ, ਬੂਝ ਪਹੇਲੀ ਮੋਰੀ।
ਅਮੀਰ ਖ਼ੁਸਰੋ ਯੋ ਕਹੇਂ, ਅਪਨੇ ਨਾਮ ਨਬੋਲੀ।

### ਆਈਨਾ ਕੀ ਪਹੇਲੀ

ਫ਼ਾਰਸੀ ਬੋਲੀ ਆਈਨਾ।
ਤੁਰਕੀ ਸੋਚੀ ਪਾਈ ਨਾ।
ਹਿੰਦੀ ਬੋਲਤੇ ਆਰਸੀ ਆਏ।
ਮੂੰਹ ਦੇਖੋ ਜੋ ਉਸੇ ਬਤਾਏ।

### ਨਾਖ਼ਨ ਕੀ ਪਹੇਲੀ

ਬੀਸੋਂ ਕਾ ਸਰ ਕਾਟ ਲੀਆ।
ਨਾ ਮਾਰਾ ਨਾ ਖ਼ੂਨ ਕੀਆ।

### ਲਾਲ ਕੀ ਪਹੇਲੀ

ਅੰਧਾ ਗੂੰਗਾ ਬਹਿਰਾ ਬੋਲੇ, ਗੂੰਗਾ ਆਪ ਕਹਾਏ।
ਦੇਖ ਸਫ਼ੇਦੀ ਹੋਤ ਅੰਗਾਰਾ ਗੂੰਗੇ ਸੇ ਭਿੜ ਜਾਏ।
ਬਾਂਸ ਕਾ ਮੰਦਰ ਵਾਹ ਕਾ ਬਾਸ਼ਾ ਬਾਸ਼ੇ ਕਾ ਵੋਹ ਖਾਜਾ।
ਸੰਗ ਮਿਲੇ ਤੋ ਸਰ ਪਰ ਰਾਖੇਂ, ਵਾਹ ਕੋ ਰਾਓ ਰਾਜਾ।
ਸੀ ਸੀ ਕਰ ਕੇ ਨਾਮ ਬਤਾਇਆ, ਤਾ ਮੈਂ ਬੈਠਾ ਏਕ।
ਉਲਟਾ ਸੀਧਾ ਫਿਰ ਦੇਖੋ, ਵੋਹੀ ਏਕ ਕਾ ਏਕ।
ਏਕ ਪਹੇਲੀ ਮੈਂ ਕਹੀ ਤੋਂ ਸੁਨ ਲੇ ਮੇਰੇ ਲਾਲ।
ਅਰਬੀ ਹਿੰਦੀ ਫ਼ਾਰਸੀ, ਤੀਨੋ ਕਰੋ ਖ਼ਿਆਲ।

ਦਿੱਲੀ ਹੀ ਨਹੀਂ ਸਗੋਂ ਹਿੰਦੁਸਤਾਨ ਦੇ ਬਹੁਤ ਸਾਰੇ ਸ਼ਹਿਰਾਂ ਵਿਚ ਰਸਮ ਪ੍ਰਚਲਿਤ ਹੈ ਕਿ ਵਰਖਾ ਦੀ ਰੁੱਤ ਵਿਚ ਆਮ ਔਰਤਾਂ ਥੰਮ ਗਡਵਾਂਦੀਆਂ ਹਨ। ਦਰੱਖ਼ਤ ਹੋਵੇ ਤਾਂ

ਪੀਂਘ ਪਵਾਂਦੀਆਂ ਹਨ ਅਤੇ ਰਲ ਮਿਲ ਕੇ ਝੂਲਦੀਆਂ ਹਨ ਅਤੇ ਗੀਤ ਗਾ ਕੇ ਦਿਲ ਖ਼ੁਸ਼ ਕਰਦੀਆਂ ਹਨ। ਉਨ੍ਹਾਂ ਵਿਚ ਸ਼ਾਇਦ ਹੀ ਕੋਈ ਔਰਤ ਹੋਵੇ ਜੋ ਇਹ ਗੀਤ ਨਾ ਗਾਉਂਦੀ ਹੋਵੇ:

ਜੋ ਪੀਆ ਆਵਨ ਕਹਿ ਗਏ, ਅਜਹੂ ਨਾ ਆਏ ਸਵਾਮੀ ਹੋ।
ਅਏ ਹੋ ਜੋ ਪੀਆ ਆਵਨ ਕਹਿ ਗਏ। ਆਦਿ. . . . ਆਦਿ

ਉਪਰੋਕਤ ਗੀਤ ਵੀ ਅਮੀਰ ਖ਼ੁਸਰੋ ਦਾ ਹੈ ਅਤੇ ਬਰਵਾ ਰਾਗ ਵਿਚ ਉਸ ਨੂੰ ਅਲਾਪਣ ਦੀ ਲੈਅ ਵੀ ਉਨ੍ਹਾਂ ਦੀ ਮੁਕਰਰ ਕੀਤੀ ਹੋਈ ਹੈ।

ਵਾਹ ਉਹ ਕਿਸ ਤਰ੍ਹਾਂ ਦੀਆਂ ਜ਼ਬਾਨਾਂ ਸਨ ਅਤੇ ਕਿਸ ਤਰ੍ਹਾਂ ਦਾ ਉਨ੍ਹਾਂ ਦਾ ਤਰਜ਼ੇ ਬਿਆਨ ਸੀ ਕਿ ਜੋ ਵੀ ਜ਼ਬਾਨ 'ਚੋਂ ਨਿਕਲ ਗਿਆ ਸਾਰੇ ਜ਼ਮਾਨੇ ਨੂੰ ਚੰਗਾ ਲਗਾ, ਇਸ ਤਰ੍ਹਾਂ ਕਿ ਜ਼ਮਾਨੇ ਦੇ ਦਿਲ ਉਤੇ ਨਕਸ਼ ਉਕਰੇ ਗਏ। ਉਂਜ ਤਾਂ ਰਚਣ ਵਾਲਿਆਂ ਨੇ ਹਜ਼ਾਰਾਂ ਗੀਤ ਰਚੇ ਅਤੇ ਗਾਣ ਵਾਲਿਆਂ ਨੇ ਗਾਏ ਹੋਣਗੇ ਪਰ ਇਸ ਤਰ੍ਹਾਂ ਹੀ ਇਹ ਅੱਜ ਪ੍ਰਚਲਿਤ ਹੋਏ ਅਤੇ ਦੂਜੇ ਦਿਨ ਭੁਲ ਗਏ। ਪਰ ਛੇ ਸੌ ਵਰ੍ਹੇ ਬੀਤ ਜਾਣ ਤੋਂ ਬਾਅਦ ਵੀ ਇਹ ਅਰਥਾਤ ਅਮੀਰ ਖ਼ੁਸਰੋ ਦੇ ਲਿਖੇ ਗੀਤ ਹਰ ਇਕ ਸਾਵਣ ਦੀ ਰੁੱਤ ਵਿਚ ਉਸ ਤਰ੍ਹਾਂ ਦਾ ਰੰਗ ਜਮਾ ਰਹੇ ਹਨ ਜੋ ਸ਼ੁਰੂ ਤੋਂ ਜਮਾਂਦੇ ਸਨ। ਇਸ ਪ੍ਰਚਲਿਤ ਸ੍ਵੀਕਾਰੀ ਗਈ ਸੁੰਦਰਤਾ ਨੂੰ ਪਰਮਾਤਮਾ ਦੀ ਦਾਤ ਨਾ ਕਹੀਏ ਤਾਂ ਫਿਰ ਕੀ ਕਹੀਏ?

ਵੱਡੀ ਉਮਰ ਦੀਆਂ ਔਰਤਾਂ ਵਾਸਤੇ ਤਾਂ ਉਸ ਕਿਸਮ ਦੇ ਗੀਤ ਸਨ ਪਰ ਛੋਟੀਆਂ ਛੋਟੀਆਂ ਲੜਕੀਆਂ ਵਾਸਤੇ "ਪੀਆ" ਅਤੇ "ਸਵਾਮੀ" ਦੀ ਯਾਦ ਵਿਚ ਉਸ ਤਰ੍ਹਾਂ ਗਾਣਾ ਪਸੰਦ ਨਹੀਂ ਸੀ ਕੀਤਾ ਜਾਂਦਾ। ਪਰ ਦਿਲ ਵਿਚ ਉਮੰਗ ਤਾਂ ਉਹ ਵੀ ਰਖਦੀਆਂ ਸਨ। ਉਨ੍ਹਾਂ ਨੇ ਵੀ ਬਦਲਦੀ ਹੋਈ ਰੁੱਤ ਦਾ ਸਮਾਂ ਮਨਾਣਾ ਹੁੰਦਾ ਸੀ। ਉਨ੍ਹਾਂ ਵਾਸਤੇ ਹਰ ਤਰ੍ਹਾਂ ਦੇ ਗੀਤ ਲਿਖੇ ਗਏ ਸਨ। ਮਿਸਾਲ ਦੇ ਤੌਰ ਤੇ ਇਕ ਲੜਕੀ ਸਹੁਰੇ ਰਹਿ ਰਹੀ ਹੈ। ਵਰਖਾ ਰੁੱਤ ਆਈ ਹੈ। ਪੀਂਘ ਝੂਟ ਰਹੀ ਹੈ ਅਤੇ ਮਾਂ ਦੀ ਯਾਦ ਵਿਚ ਗਾ ਰਹੀ ਹੈ:

ਅੰਮਾ ਮੇਰੇ ਬਾਵਾ ਕੋ ਭੇਜੀਓ ਜੀ, ਕੇ ਸਾਵਨ ਆਇਆ
ਬੇਟੀ ਤੇਰਾ ਬਾਵਾ ਤੋ ਬੁਢਾ ਰੀ, ਕੇ ਸਾਵਨ ਆਇਆ
ਅੰਮਾਂ ਮੇਰੇ ਭਾਈ ਕੋ ਭੇਜੀਓ ਜੀ, ਕੇ ਸਾਵਨ ਆਇਆ
ਬੇਟੀ ਤੇਰਾ ਭਾਈ ਤੋ ਬਾਲਾ ਰੀ, ਕੇ ਸਾਵਨ ਆਇਆ
ਅੰਮਾ ਮੇਰੇ ਮਾਮੂ ਕੋ ਭੇਜੀਓ ਜੀ, ਕੇ ਸਾਵਨ ਆਇਆ
ਬੇਟੀ ਤੇਰਾ ਮਾਮੂ ਤੋਂ ਬਾਂਕਾ ਰੀ, ਕੇ ਸਾਵਨ ਆਇਆ

ਜੇ ਧਿਆਨ ਨਾਲ ਵਿਚਾਰੋ ਤਾਂ ਸਪੱਸ਼ਟ ਹੋਵੇਗਾ ਕਿ ਵਿਦਵਤਾ ਭਰਪੂਰ ਅਤੇ ਉੱਚ ਦਰਜੇ ਦੇ ਖ਼ਿਆਲਾਂ ਦੇ ਅਨੁਯਾਈ ਹੁੰਦਿਆਂ ਹੋਇਆਂ ਵੀ ਉਹ ਲੋਕ ਇਸ ਤਰ੍ਹਾਂ ਦੇ ਸਨ ਕਿ ਜੇ ਨੀਵਾਣ ਵਲ ਝੁਕਦੇ ਸਨ ਤਾਂ ਇਸ ਤਰ੍ਹਾਂ ਕਿ ਜ਼ਮੀਨ ਦੀ ਤਹਿ 'ਚੋਂ ਰੇਤ ਤਕ ਕਢ ਕੇ ਲੈ ਆਉਂਦੇ ਸਨ। ਉਹਨਾਂ ਦੇ ਵਰਤੇ ਲਫ਼ਜ਼ ਅਤੇ ਖ਼ਿਆਲ ਪਰਖ ਕੇ ਦੇਖੋ ਤਾਂ ਜ਼ਾਹਰ ਹੋਵੇਗਾ ਕਿ ਉਹ ਕਿਸ ਹੱਦ ਤੱਕ ਕੁਦਰਤ ਨਾਲ ਇਕਮਿਕ ਹੋਏ ਹੋਏ ਸਨ। ਤ੍ਰੀਮਤਾਂ ਅਤੇ

ਲੜਕੀਆਂ ਦੀਆਂ ਮਨੋ-ਕਾਮਨਾਵਾਂ ਅਤੇ ਦਿਲਾਂ ਦੇ ਅਰਮਾਨਾਂ ਨੂੰ ਕਿਸ ਤਰ੍ਹਾਂ ਉਨ੍ਹਾਂ ਦੀ ਸਹੀ ਸਹੀ ਤਰਜਮਾਨੀ ਕਰਦੇ ਸਨ। "ਮੁਕਰਨੀਆਂ" ਦਾ ਤਾਂ ਖੁਸਰੋ ਨੂੰ ਈਜਾਦ ਕਰਨ ਵਾਲਾ ਕਹਿਣਾ ਚਾਹੀਦਾ ਹੈ:

ਮੁਕਰਨੀ (1)

ਸਗਰੀ ਰੈਨ ਮੋਹੇ ਸੰਗ ਜਾਗਾ। ਭੋਰ ਭਈ ਤਬ ਬਿਛਰਨ ਲਾਗਾ।
ਇਸਕੇ ਬਿਛਰੇ ਫਾਟਤ ਹੀਆ। ਐ ਸਖੀ ਸਾਜਨ ਨਾ ਸਖੀ ਦੀਆ।

ਮੁਕਰਨੀ (2)

ਸਰਬ ਸਲੋਨਾ, ਸਭ ਗੁਨ ਨੀਕਾ। ਵਾ ਬਿਨ ਸਭ ਜਗ ਲਾਗੇ ਫੀਕਾ।
ਵਾ ਕੇ ਸਰ ਪਰ ਹੋਵੇ ਕੌਨ? ਐ ਸਖੀ ਸਾਜਨ? ਨਾ ਸਖੀ ਲੌਨ।

ਮੁਕਰਨੀ (3)

ਵੋਹ ਆਵੇ ਤਬ ਸ਼ਾਦੀ ਹੋਏ। ਉਸ ਬਿਨ ਦੂਜਾ ਔਰ ਨਾ ਕੋਏ।
ਮੀਠੇ ਲਾਗੇ ਵਾ ਕੇ ਬੋਲ। ਐ ਸਖੀ ਸਾਜਨ? ਨਾ ਸਖੀ ਢੋਲ।

ਇਕ ਖੂਹ ਤੇ ਚਾਰ ਮਹਿਰੀਆਂ ਪਾਣੀ ਭਰ ਰਹੀਆਂ ਸਨ। ਅਮੀਰ ਖ਼ੁਸਰੋ! ਨੂੰ ਸਫ਼ਰ ਕਰਦਿਆਂ ਪਿਆਸ ਲਗੀ। ਖੂਹ ਉਤੇ ਜਾ ਕੇ ਇਕ ਕੋਲੋਂ ਪਾਣੀ ਮੰਗਿਆ। ਉਨ੍ਹਾਂ ਵਿਚ ਇਕ ਉਸ ਨੂੰ ਪਛਾਣਦੀ ਸੀ। ਉਸ ਨੇ ਦੂਸਰੀਆਂ ਨੂੰ ਕਿਹਾ ਦੇਖੋ ਖ਼ੁਸਰੋ ਇਹੀ ਹੈ। ਉਨ੍ਹਾਂ ਨੇ ਪੁੱਛਿਆ ਕਿ ਕੀ ਆਪ ਹੀ ਖ਼ੁਸਰੋ ਹੋ ਜਿਨ੍ਹਾਂ ਦੇ ਲਿਖੇ ਗੀਤ ਸਾਰੇ ਲੋਕ ਗਾਉਂਦੇ ਹਨ ਅਤੇ ਪਹੇਲੀਆਂ, ਮੁਕਰਨੀਆਂ ਤੇ ਅਨਮਲ ਸੁਣਦੇ ਹਨ? ਉਨ੍ਹਾਂ ਨੇ ਕਿਹਾ ਹਾਂ ਮੈਂ ਹੀ ਹਾਂ। ਇਹ ਸੁਣ ਕੇ ਉਨ੍ਹਾਂ ਵਿਚੋਂ ਇਕ ਬੋਲੀ ਕਿ ਮੈਨੂੰ ਖੀਰ ਬਾਰੇ ਕੁਝ ਕਹਿ ਕੇ ਦੱਸੋ, ਦੂਸਰੀ ਨੇ ਆਕਾਸ਼ ਬਾਰੇ ਕਹਿਣ ਵਾਸਤੇ ਫ਼ਰਮਾਇਸ਼ ਕੀਤੀ। ਤੀਸਰੀ ਨੇ ਢੋਲ ਬਾਰੇ ਅਤੇ ਚੌਥੀ ਨੇ ਕੁੱਤੇ ਬਾਰੇ ਕਹਿਣ ਵਾਸਤੇ ਕਿਹਾ। ਖ਼ੁਸਰੋ ਨੇ ਕਿਹਾ ਕਿ ਤ੍ਰੇਹ ਦੇ ਕਾਰਨ ਸਾਹ ਸੁਕਦਾ ਜਾ ਰਿਹਾ ਹੈ ਪਹਿਲਾਂ ਪਾਣੀ ਪਿਲਾ ਦਿਓ। ਉਹ ਬੋਲੀਆਂ ਜੱਦ ਤਕ ਸਾਡੀ ਮੰਗ ਅਨੁਸਾਰ ਕਲਾਮ ਨਾ ਕਹੋਗੇ ਪਾਣੀ ਨਹੀਂ ਪਿਲਾਵਾਂਗੀਆਂ। ਅਗੋਂ ਖ਼ੁਸਰੋ ਨੇ ਕਿਹਾ:

**ਅਨਮਿਲ:**

ਖੀਰ ਪਕਾਈ ਜਤਨ ਸੇ ਚਰਖਾ ਦੀਆ ਜਲਾ।
ਆਇਆ ਕੁਤਾ ਖਾ ਗਿਆ ਤੂ ਬੈਠੀ ਢੋਲ ਬਜਾ।
ਲਾ ਪਾਨੀ ਲਾ।

ਇਸੇ ਤਰ੍ਹਾਂ ਕਦੇ ਕਦੇ ਢਕੋਸਲਾ ਕਿਹਾ ਕਰਦੇ ਸਨ। ਉਹ ਵੀ ਏਨ੍ਹਾਂ ਦੀ ਹੀ ਈਜਾਦ ਸੀ:

**ਢਕੋਸਲਾ:**

ਭਾਦੋਂ ਪਕੀ ਪੀਪਲੀ, ਚੋ ਚੋ ਪੜੀ ਕਪਾਸ,
ਬੀ ਮਿਹਤਰਾਨੀ ਦਾਲ ਪਕਾਉਗੀ ਯਾ ਨੰਗਾ ਹੀ ਸੋ ਰਹੂੰ।

**ਦੋ ਸੁਖ਼ਨੇ:**

ਗੋਸ਼ਤ ਕਿਉਂ ਨਾ ਖਾਇਆ – ਡੂਮ ਕਿਉਂ ਨਾ ਗਾਇਆ? ਗਲਾ ਨਾ ਥਾ।

ਜੂਤਾ ਕਿਉਂ ਨਾ ਪਹਿਨਾ? ਸੰਬੋਸਾ ਕਿਉਂ ਨਾ ਖਾਇਆ? ਤਲਾ ਨਾ ਥਾ।
ਅਨਾਰ ਕਿਉਂ ਨਾ ਚਖਾ? ਵਜੀਰ ਕਿਉਂ ਨਾ ਰਖਾ? ਦਾਨਾ ਨਾ ਥਾ।

ਸੰਗੀਤ ਦੀ ਦੁਨੀਆ ਵਿਚ ਉਨ੍ਹਾਂ ਦੀ ਤਬੀਅਤ ਇਕ ਬੀਨ ਸੀ ਜੋ ਬਿਨਾਂ ਵਜਾਇਆਂ ਆਪਣੇ ਆਪ ਵਜਦੀ ਸੀ। ਉਸੇ ਕਾਰਨ ਧਰੁਪਦ ਦੀ ਥਾਂ ਕੌਲ ਅਤੇ ਕਲਿਆਨਾ ਬਣਾ ਕੇ ਬਹੁਤ ਸਾਰੇ ਰਾਜ ਈਜਾਦ ਕੀਤੇ ਜਿਨ੍ਹਾਂ ਵਿਚ ਗਾਏ ਉਨ੍ਹਾਂ ਦੇ ਗੀਤ ਅੱਜ ਤੱਕ ਹਿੰਦੁਸਤਾਨ ਦੀਆ ਔਰਤਾਂ ਅਤੇ ਮਰਦਾਂ ਦੀ ਜ਼ਬਾਨ ਤੇ ਹਨ। ਬਿਹਾਰ ਰਾਗ ਤੇ ਬਸੰਤ ਦੇ ਮੇਲੇ ਨੇ ਹੀ ਇਨ੍ਹਾਂ ਦੀ ਤਬੀਅਤ ਤੋਂ ਰੰਗ ਫੜਿਆ ਹੈ। ਬੀਨ ਨੂੰ ਸੰਖੇਪ ਕਰਦਿਆਂ ਕਰਦਿਆਂ ਸਿਤਾਰ ਨੂੰ ਉਨ੍ਹਾਂ ਨੇ ਹੀ ਰਚਿਆ।

ਭਾਵ ਇਹ ਕਿ ਅਮੀਰ ਖ਼ੁਸਰੋ ਦੀ ਪੁਰਜੋਸ਼ ਤਬੀਅਤ ਤੇ ਨਵੀਨ ਈਜਾਦਾਂ ਪ੍ਰਚਲਿਤ ਕਰਨ ਦੀ ਤੀਬਰ ਰੁਚੀ ਵਿਚੋਂ ਕਈ ਐਸੇ ਪੱਖ ਸਾਹਮਣੇ ਆਏ ਜਿਨ੍ਹਾਂ ਵਿਚੋਂ ਤਿੰਨ ਧਿਆਨਯੋਗ ਹਨ:

(i) ਇਸ਼ਕੀਆ ਭਾਵਾਂ ਵਾਲੇ ਸ਼ਿਅਰਾਂ ਦੀ ਤਰਤੀਬ ਦਾ ਐਸਾ ਸਿਲਸਿਲਾ ਆਰੰਭ ਹੋਇਆ ਜਿਸਨੂੰ ਗ਼ਜ਼ਲ ਕਿਹਾ ਜਾਂਦਾ ਹੈ। ਉਹੀ ਕਾਫ਼ੀਏ ਜਾਂ ਰਦੀਫ ਅਤੇ ਕਾਫ਼ੀਏ ਦੋਹਾਂ ਦੀ ਪਾਬੰਦੀ ਇਸ ਤਰ੍ਹਾਂ ਪਹਿਲਾਂ ਮਤਲਾ ਜਾਂ ਕਈ ਮਤਲੇ, ਫਿਰ ਕੁਝ ਸ਼ਿਅਰ ਅਖੀਰ ਵਿਚ ਮਕਤਾਹ, ਅਤੇ ਇਸ ਵਿਚ ਤਖ਼ੱਲਸ ਆਦਿ ਦਾ ਹੋਣਾ ਇਕ ਖ਼ਾਸ ਸਿਫ਼ਤ ਹੈ।

(ii) ਫ਼ਾਰਸੀ ਦੀ ਕਾਵਿ-ਜੁਗਤ ਨੇ ਪਹਿਲਾ ਕਦਮ ਹਿੰਦੁਸਤਾਨ ਵਿਚ ਰਖਿਆ।

(iii) ਫ਼ਾਰਸੀ ਅਤੇ ਭਾਸ਼ਾ ਨੂੰ ਲੂਣ ਮਿਰਚ ਦੀ ਤਰ੍ਹਾਂ ਇਸ ਤਰ੍ਹਾਂ ਰਲਾਇਆ ਗਿਆ ਕਿ ਨਵੀਂ ਬੋਲੀ ਬੋਲਣ ਲਗਿਆਂ ਜ਼ਬਾਨ ਨੂੰ ਚਟਖ਼ਾਰਾ ਦੇਂਦੀ ਹੈ।

ਇਸ ਵਿਚ ਸਭ ਤੋਂ ਵੱਧ ਮੰਨਣ ਯੋਗ ਪੱਖ ਇਹ ਹੈ ਕਿ ਆਪਣੀ ਰਚਨਾ ਵਿਚ ਉਨ੍ਹਾਂ ਨੇ ਇਸ਼ਕ ਦੀ ਬੁਨਿਆਦ ਔਰਤ ਤੋਂ ਕਾਇਮ ਦੀ ਸਿਫ਼ਤ ਕੀਤੀ ਜੋ ਕਿ ਹਿੰਦੀ ਕਾਵਿ ਸੀ। ਪਰ ਇਹ ਯਕੀਨ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਸ਼ਕ ਨੂੰ ਇਜ਼ਾਗਰ ਕਰਨ ਦਾ ਇੰਨਕਲਾਬ ਅਸਲ ਵਿਚ ਕਦੋਂ ਪੈਦਾ ਹੋਇਆ। ਉਪਰੋਕਤ ਭਾਵਾਂ ਨਾਲ ਭਰਪੂਰ ਗ਼ਜ਼ਲ ਇਹ ਹੈ :

ਜ਼ਹਾਲਿ ਮਸਕੀਂ ਮਕੁਨ ਤਗ਼ਾਫ਼ਲ, ਦਰ ਆਏ ਨੈਨਾਂ ਬਨਾਏ ਬਤੀਆਂ।
ਕਿ ਤਾਬਿ ਹਿਜਰਾਂ ਨਦਾਰਮ ਐ ਜਾਂ, ਨਾ ਲੀਹੋ ਕਾਹੇ ਲਗਾਏ ਛਤੀਆਂ।
ਸ਼ਬਾਨਿ ਹਿਜਰਾਂ ਦਰਾਜ਼ ਚੂੰ ਜ਼ੁਲਫ਼, ਵਾ ਰੋਜ਼ਿ ਵਸਲਤ ਚੂ ਉਮਰ ਕੋਤਾਹ
ਸਖੀ ਪੀਆ ਕੋ ਜੋ ਮੈਂ ਨਾ ਦੇਖੂੰ ਤੋ ਕੈਸੇ ਕਾਟੂੰ ਅੰਧੇਰੀ ਰਤੀਆਂ।
ਯਕਾ ਯੱਕ ਅਜ਼ ਦਿਲ ਦੋ ਚਸ਼ਮ ਜਾਦੂ ਬਸੱਦ ਫ਼ਰੇਬਮ ਬ-ਬਰੂੰ ਤਸਕੀਂ
ਕਿਸੇ ਪੜੀ ਹੈ ਜੋ ਜਾ ਸੁਨਾਵੇ ਪਿਆਰੇ ਪੀਅ ਨੂੰ ਹਮਾਰੀ ਬਤੀਆਂ।
ਚੂ ਸ਼ਮ੍ਹਾਂ ਸੋਜ਼ਾਂ ਨ ਚੂ ਜ਼ੱਰਾ ਹੈਰਾਨ, ਜ਼ ਮੋਹਰ ਆਨ ਮਾਹ ਬਗੁਸ਼ਤਮ ਆਖ਼ਰ
ਨਾ ਨੀਂਦ ਨੈਨਾ, ਨਾ ਅੰਗ ਚੈਨਾ, ਨਾ ਆਪ ਆਵੇਂ ਨਾ ਭੇਜੋਂ ਪਤੀਆਂ।
ਬਹਕ ਰੋਜ਼ੇ ਵਸਾਲਿ-ਦਿਲਬਰ ਕੇ ਦਾਦ ਮਾ ਰਾ ਫਰੇਬ ਖ਼ੁਸਰੋ

ਸਪੇਤ ਮਨਕੇ ਵਰਾਏ ਰਾਖੂੰ ਜੋ ਜਾਏ ਪਾਊਂ ਪੀਆ ਕੇ ਖਤੀਆਂ।

ਈਜਾਦੇ ਦੇ ਸ਼ੁਰੂ ਵਿਚ ਇਸ ਤਰ੍ਹਾਂ ਹੀ ਹੁੰਦਾ ਹੈ। ਜ਼ਮਾਨਾ ਬੁਨਿਆਦੀ ਗੁੰਝਲਾਂ ਨੂੰ ਦਰੁਸਤ ਕਰਨ ਵਾਲਾ ਹੈ। ਆਹਿਸਤਾ ਆਹਿਸਤਾ ਜ਼ਬਾਨ ਨੂੰ ਤਰਾਸ਼ ਕੇ ਉੱਚਕੋਟੀ ਦੇ ਗੁਣਾਂ ਦਾ ਸੰਚਾਰ ਕਰਕੇ ਉਸ ਨੂੰ ਵਿਦਵਤਾ ਭਰਪੂਰ ਬਣਾ ਦਿੰਦਾ ਹੈ। ਫਿਰ ਵੀ ਵਕਤ ਸਿਰ ਕਿਸੇ ਨੇ ਵੀ ਨਵੀਂ ਉਭਰ ਰਹੀ ਜ਼ਬਾਨ ਵਲ ਧਿਆਨ ਨਾ ਦਿੱਤਾ ਜੋ ਉਸਦਾ ਬੋਲਣ ਵਾਲਿਆਂ ਵਿਚ ਰਿਵਾਜ ਜਾਰੀ ਕਰ ਸਕਦਾ। ਤਦ ਵੀ ਮੁਹੰਮਦ ਜਾਇਸੀ ਨੇ ਮਸਨਵੀ ਪਦਮਾਵਤ ਤੋਂ ਇਲਾਵਾ ਦੋਹਰੇ ਅਤੇ ਗੀਤ ਵੀ ਲਿਖੇ ਜੋ ਅਜੇਹੇ ਉੱਚੇ ਰੁਤਬੇ ਦੇ ਹਨ ਕਿ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਨੇ ਡਾਕਟਰ ਗਿਲਕ੍ਰਿਸਟ ਸਾਹਿਬ ਨੂੰ ਉਨ੍ਹਾਂ ਦੀ ਰਚਨਾ ਵਾਸਤੇ ਬਹੁਤ ਮਦਦ ਮਿਲੀ। ਹੈਰਾਨਗੀ ਇਸ ਗੱਲ ਦੀ ਹੈ ਕਿ ਫ਼ਾਰਸੀ ਕਾਵਿ ਰੂਪਾਂ ਵਿਚ ਉਨ੍ਹਾਂ ਦਾ ਕੋਈ ਸ਼ਿਅਰ ਨਹੀਂ। ਦਖਣ ਵਿਚ ਇਕ "ਸਾਅਦੀ" ਉਪਨਾਮ ਹੇਠ ਲਿਖਣ ਵਾਲੇ ਪੁਰਸ਼ ਹੋਏ ਹਨ। ਉਨ੍ਹਾਂ ਬਾਰੇ ਸਿਰਫ਼ ਇਤਨਾ ਪਤਾ ਲੱਗਾ ਹੈ ਕਿ ਉਹ ਆਪਣੇ ਆਪ ਨੂੰ ਹਿੰਦੁਸਤਾਨ ਦਾ "ਸਾਅਦੀ ਸ਼ੀਰਾਜ਼ੀ" ਸਮਝਦੇ ਸਨ।

ਕਬੀਰ ਅਤੇ ਤੁਲਸੀਦਾਸ ਦੇ ਦੋਹਰੇ ਸਾਰਿਆਂ ਦੀ ਜ਼ਬਾਨ ਤੇ ਚੜ੍ਹੇ ਹੋਏ ਹਨ ਪਰ ਉਹ ਇਹੀ ਤਸਦੀਕ ਦੀ ਸਮਰੱਥਾ ਰਖਦੇ ਹਨ ਕਿ ਉਸ ਜ਼ਮਾਨੇ ਵਿਚ ਫ਼ਾਰਸੀ ਦੇ ਲਫ਼ਜ਼ ਹਿੰਦੂਆਂ ਦੀ ਪ੍ਰਚਲਿਤ ਬੋਲੀ ਵਿਚ ਵੀ ਦਾਖ਼ਲ ਹੋ ਗਏ ਸਨ। ਪਰ ਉਹਨਾਂ ਦੋਹਰਿਆਂ ਦਾ ਉਸ ਨਜ਼ਮ ਨਾਲ ਕੋਈ ਸੁਮੇਲ ਨਹੀਂ ਜੋ ਫ਼ਾਰਸੀ ਦੀ ਅਸਲ ਨੁਹਾਰ ਨੂੰ ਬਦਲਾ ਕੇ ਉਰਦੂ ਦੀ ਸ਼ਕਲ ਸੂਰਤ ਸੰਵਾਰ ਕੇ ਨਮੂਦਾਰ ਹੋਈ ਅਤੇ ਜਿਸ ਨੇ ਮੁਲਕ ਦੀ ਮਾਲਕ ਬੋਲੀ ਨੂੰ ਬੇਦਖ਼ਲ ਕਰਕੇ ਇਕ ਕੋਨੇ ਵਿਚ ਬਿਠਾ ਦਿੱਤਾ। ਫਿਰ ਵੀ ਏਥੋਂ ਦੀ ਸ਼ਾਇਰੀ ਪੁਰਾਣੀਆਂ ਲੀਹਾਂ ਤੇ ਜਾਰੀ ਹੈ ਪਰ ਇਹ ਸ਼ਾਇਰ ਤੇ ਸ਼ਾਇਰੀ ਉਹ ਨਹੀਂ ਹਨ ਜਿਨ੍ਹਾਂ ਬਾਰੇ ਬਹਿਸ ਕੀਤੀ ਜਾਂਦੀ ਹੈ। "ਅਹਮਦ ਗੁਜਰਾਤੀ" "ਵਲੀ" ਦੇ ਸਮਕਾਲੀ ਤੇ ਹਮਵਤਨ ਹਨ। "ਸੇਵਾ" ਨਾਮ ਦਾ ਇਕ ਲੇਖਕ ਦਖਣ ਵਿਚ ਹੋਇਆ ਹੈ ਜਿਸ ਨੇ "ਰੋਜ਼ੱਤਾ ਅਲ ਸੈਹਦਾ" ਦਾ ਅਨੁਵਾਦ ਦਖਣੀ ਬੋਲੀ ਵਿਚ ਕੀਤਾ। ਉਸ ਦੇ "ਮਰਸੀਏ" ਅੱਜ ਤੱਕ ਉਥੇ ਦੇ ਇਮਾਮ ਬਾੜਿਆਂ ਵਿਚ ਪੜ੍ਹੇ ਜਾਂਦੇ ਹਨ ਅਤੇ ਮੁਮਕਿਨ ਹੈ ਕਿ ਉਸ ਤਰ੍ਹਾਂ ਦੇ ਸ਼ਾਇਰ ਉਨ੍ਹਾਂ ਸਮਿਆਂ ਵਿਚ ਵੱਖ ਵੱਖ ਥਾਵਾਂ ਤੇ ਬਹੁਤ ਹੋਏ ਹੋਣਗੇ ਪਰ ਅਜਿਹੀ ਸ਼ਾਇਰੀ ਦੀ ਮਿਸਾਲ ਜਾਂ ਵੰਨਗੀ ਨਹੀਂ ਮਿਲਦੀ ਜਿਸਨੂੰ ਪ੍ਰਮਾਣੀਕ ਕਾਵਿ ਕਹਿ ਸਕੀਏ। "ਨਵਾਜ਼" ਨਾਮ ਦੇ ਇਕ ਸਾਹਿਤਕਾਰ ਨੇ ਫਰਖ਼ਸੀਅਰ ਦੇ ਰਾਜ-ਕਾਲ ਵਿਚ "ਸ਼ਕੁੰਤਲਾ" ਦਾ ਅਨੁਵਾਦ ਭਾਸ਼ਾ ਵਿਚ ਕੀਤਾ। ਉਸ ਯੁਗ ਵਿਚ ਉਰਦੂ ਕਵਿਤਾ ਦੀ ਸਿਥਲ ਰਹਿਣ ਦੀ ਜਾਂ ਕੋਈ ਤਰੱਕੀ ਨਾ ਕਰਨ ਦਾ ਕਾਰਨ ਇਹੀ ਹੋਇਆ ਹੋਵੇਗਾ ਕਿ ਜੋ ਪਦਵੀ ਉਰਦੂ ਬੋਲਣ ਵਾਲੇ ਉਸ ਨੂੰ ਦੇਂਦੇ ਸਨ ਉਹ ਇਸ ਤਰ੍ਹਾਂ ਦੀ ਸੀ ਕਿ ਉਹ ਉਰਦੂ ਕਾਵਿ ਨੂੰ ਫ਼ਖ਼ਰਯੋਗ ਨਹੀਂ ਸਨ ਸਮਝਦੇ ਅਤੇ ਜੇ ਕੋਈ ਕਵਿਤਾ ਕਹਿਣੀ ਹੁੰਦੀ ਸੀ ਤਾਂ ਫ਼ਾਰਸੀ ਵਿਚ ਕਰਨੀ ਹੀ ਉਚਿਤ ਸਮਝਦੇ ਸਨ। ਉਸ ਹਾਲਤ ਵਿਚ ਵੀ ਆਪਣੀ ਮਰਜ਼ੀ ਮੁਤਾਬਕ ਸਮੇਂ ਅਨੁਕੂਲ ਦਿਲ ਦੀ ਹਵਸ ਪੂਰੀ ਕਰਨ ਲਈ ਜੋ ਵੀ ਜ਼ਬਾਨ ਤੇ ਆ ਜਾਏ ਉਸੇ ਵਿਚ ਬੋਲ ਲੈਂਦੇ ਸਨ। ਜੋ ਉੱਚਕੋਟੀ ਦੇ ਸ਼ਾਇਰ ਹੁੰਦੇ ਸਨ ਉਹ ਫ਼ਾਰਸੀ ਸ਼ਿਅਰ ਕਹਿੰਦੇ ਸਨ। ਉਰਦੂ ਉਨ੍ਹਾਂ ਨੂੰ ਆਉਂਦਾ ਨਹੀਂ ਸੀ। ਕਹਿੰਦੇ ਨੇ ਕਿ ਜੇ ਉਹ ਉਰਦੂ ਵਿਚ ਬੋਲਣ ਤਾਂ ਲਗਦਾ ਸੀ ਕਿ ਬੋਲੀ ਦਾ ਮਖ਼ੌਲ

ਉਡਾ ਰਹੇ ਹਨ। ਚੁਨਾਂਚਿ ਮਿਰਜ਼ਾ ਸੁਗ਼ਰ ਮੌਸੂਵੀ ਖ਼ਾਨ ਜੋ ਇਰਾਨ ਦੇ ਬਹੁਤ ਜ਼ਿੰਦਾ ਦਿਲ ਸ਼ਾਇਰ ਸਨ ਅਤੇ ਸਾਰੇ ਆਲਮਗੀਰ ਦੇ ਮੰਨੇ ਪ੍ਰਮੰਨੇ ਸ਼ਾਇਰਾਂ ਵਿਚੋਂ ਸਨ ਅਤੇ ਉਨ੍ਹਾਂ ਤੋਂ ਉਪ੍ਰੰਤ ਕਜ਼ਲਬਾਸ਼ ਖ਼ਾਨ "ਉਮੀਦ" ਦੇ ਕੁਝ ਖਿਲਰੇ ਹੋਏ ਸ਼ਿਅਰ ਪਰਖ ਕੇ ਦੇਖੋ ਤਾਂ ਪਤਾ ਲਗੇਗਾ ਕਿ ਜੋ ਕੁਝ ਵੀ ਉਸ ਸਮੇਂ ਦੀ ਟੁਟੀ ਫੁਟੀ ਜ਼ਬਾਨ ਸੀ ਉਸ ਨੂੰ ਵੀ ਪੂਰੀ ਤਰ੍ਹਾਂ ਅਦਾ ਨਹੀਂ ਸਨ ਕਰ ਸਕਦੇ।

ਫਿਰ ਵੀ ਇਹ ਮੰਨਿਆ ਜਾ ਸਕਦਾ ਹੈ ਕਿ ਆਲਮਗੀਰ ਦੇ ਜ਼ਮਾਨੇ ਵਿਚ "ਵਲੀ" ਨੇ ਕਿਸੇ ਕਾਵਿ-ਦੀਵੇ ਨੂੰ ਰੁਸ਼ਨਾਇਆ ਜੋ ਮੁਹੰਮਦ ਸ਼ਾਹ ਦੇ ਸਮੇਂ ਵਿਚ ਆਕਾਸ਼ ਦੇ ਸਿਤਾਰਿਆਂ ਦੀ ਤਰ੍ਹਾਂ ਚਮਕਿਆ ਅਤੇ ਸ਼ਾਹ ਆਲਮ ਦੇ ਰਾਜ ਕਾਲ ਵਿਚ ਸੂਰਜ ਦੀ ਤਰ੍ਹਾਂ ਚਮਕਿਆ।

ਉਰਦੂ ਕਵਿਤਾ ਦੇ ਆਰੰਭ ਬਾਰੇ ਜ਼ਿਕਰ ਕਰਦਿਆਂ ਇਹ ਪੱਖ ਵਰਨਣਯੋਗ ਹੈ ਕਿ ਸੰਸਕ੍ਰਿਤ ਵਿਚ ਇਕ ਇਕ ਲਫ਼ਜ਼ ਦੇ ਕਈ ਕਈ ਮਾਇਨੇ ਹੁੰਦੇ ਹਨ। ਉਸੇ ਕਾਰਨ ਬ੍ਰਿਜ ਭਾਸ਼ਾ, ਉਸਦੀ ਸ਼ਾਖ਼ ਵਿਚ ਵੱਖ ਵੱਖ ਮਹਿਨਿਆਂ ਨਾਲ ਭਰਪੂਰ ਅਤੇ ਇਲਫ਼ਾਜ਼ ਉਤੇ ਹੀ ਦੋਹਰੇ ਆਧਾਰਿਤ ਹੁੰਦੇ ਸਨ। ਫ਼ਾਰਸੀ ਵਿਚ ਵੀ ਉਸ ਕਿਸਮ ਦੀ ਸਿਫ਼ਤ ਹੈ ਪਰ ਘਟ। ਉਰਦੂ ਦੇ ਪਹਿਲੇ ਪਹਿਲੇ ਸ਼ਿਅਰਾਂ ਦੀ ਬੁਨਿਆਦ ਉਪਰੋਕਤ ਯੁਕਤੀ ਉਤੇ ਰਖੀ ਗਈ ਅਤੇ ਪਹਿਲੇ ਦੌਰ ਦੇ ਸ਼ਾਇਰਾਂ ਵਿਚ ਉਹੀ ਕਨੂੰਨ ਜਾਰੀ ਰਿਹਾ। ਸ਼ਾਹ ਹਾਤਿਮ ਨੇ ਬਹੁਤ ਕੋਸ਼ਿਸ਼ ਕਰਕੇ ਉਨ੍ਹਾਂ ਰੰਗਾਂ ਦੀਆਂ ਮਿਲਾਵਟਾਂ ਤੋਂ ਉਰਦੂ ਨੂੰ ਪਵਿੱਤਰ ਕੀਤਾ। ਚੁਨਾਂਚੇ ਉਨ੍ਹਾਂ ਦੇ ਕੀਤੇ ਕੰਮ ਤੇ ਚਾਨਣਾ ਪਾਵਾਂਗੇ। "ਸੌਦਾ" ਦੇ ਸਮੇਂ ਵਾਧੂ ਸਮਗ੍ਰੀ ਦੀ ਅੰਸ ਚਲੀ ਆਈ ਅਤੇ ਉਨ੍ਹਾਂ ਨੇ ਵੀ ਆਪਣੇ ਇਕ ਕਸੀਦੇ ਵਿਚ ਉਨ੍ਹਾਂ ਬਜ਼ੁਰਗਾਂ ਦੀ ਸ਼ਿਕਾਇਤ ਕੀਤੀ ਹੈ ਜਿਨ੍ਹਾਂ ਨੇ ਉਪਰੋਕਤ ਕਿਸਮ ਦੇ ਬਿਆਨ ਨੂੰ ਪ੍ਰਚਲਿਤ ਰਖਿਆ ਸੀ।

ਇਹ ਜ਼ਾਹਰ ਕਰਨਾ ਅਫ਼ਸੋਸ ਦੀ ਗੱਲ ਹੈ ਕਿ ਸਾਡੀ ਸ਼ਾਇਰੀ ਕੁਝ ਆਮ ਜਿਹੇ ਮਤਲਬ ਪੂਰੇ ਕਰਨ ਦੇ ਜਾਲ ਵਿਚ ਫਸ ਕੇ ਰਹਿ ਗਈ ਹੈ। ਭਾਵ ਮਜ਼ਮੂਨ ਇਸ ਤਰ੍ਹਾਂ ਦੇ ਹਨ ਜਿਵੇਂ ਕਿ ਇਸ਼ਕ, ਸ਼ਰਾਬ ਪੀਣ ਤੋਂ ਉਤਪੰਨ ਮਸਤੀ, ਫੁੱਲਾਂ ਤੋਂ ਬਿਨਾਂ ਬਾਗ਼ ਦੀ ਹਾਲਤ, ਭਾਵਾਂ ਵਿਚੋਂ ਹੀ ਰੰਗਾਂ ਅਤੇ ਸੁਗੰਧੀ ਦਾ ਵਿਆਪਕ ਹੋਣਾ, ਹਿਜਰ ਦੀਆਂ ਮੁਸੀਬਤਾਂ ਦਾ ਰੋਣਾ, ਵਸਲ ਕੀ ਪ੍ਰਾਪਤੀ ਤੇ ਖ਼ੁਸ਼ ਹੋਣਾ, ਦੁਨੀਆ ਤੋਂ ਬੇਜ਼ਾਰੀ ਅਤੇ ਆਸਮਾਨੋ ਟੁਟਦੀਆਂ ਮੁਸੀਬਤਾਂ। ਗਜ਼ਬ ਤਾਂ ਇਹ ਏ ਕਿ ਜਦੋਂ ਕੋਈ ਸੱਚਮੁਚ ਵਾਪਰੀ ਘਟਨਾ ਨੂੰ ਵੀ ਬਿਆਨਦਾ ਹੈ ਤਾਂ ਉਪਰੋਕਤ ਰੀਤ ਹੀ ਅਪਣਾਂਦਾ ਹੈ। ਨਤੀਜਾ ਇਹ ਹੈ ਕਿ ਅਸੀਂ ਕੁਝ ਵੀ ਨਹੀਂ ਕਰ ਸਕਦੇ। ਮੇਰੇ ਦੋਸਤੋ! ਦੇਖਦਾ ਹਾਂ ਕਿ ਇਲਮ ਅਤੇ ਰਚਨਾਤਮਕ ਕਲਾ ਦਾ ਦਰਵਾਜ਼ਾ ਖੁਲ੍ਹਾ ਹੋਇਐ ਅਤੇ ਹਰ ਇਕ ਕੌਮ ਆਪਣੀ ਵਿਦਵਤਾ ਦੀ ਕਿਰਤ ਦੀ ਸਜਾਵਟ ਦਾ ਦਰਸ਼ਨ ਕਰਾ ਰਹੀ ਹੈ। ਕੀ ਸਾਨੂੰ ਨਜ਼ਰ ਨਹੀਂ ਆਉਂਦਾ ਕਿ ਸਾਡੀ ਜ਼ਬਾਨ ਕਿਸ ਦਰਜੇ ਤੇ ਖੜੀ ਹੈ? ਹਾਂ ਸਾਫ਼ ਨਜ਼ਰ ਆਉਂਦਾ ਹੈ ਕਿ ਪੱਬਾਂ ਭਾਰ ਖੜੀ ਹੈ।

ਸਾਡੇ ਬਜ਼ੁਰਗਾਂ ਵਿਚੋਂ ਦਿੱਲੀ ਵਿਚ ਸਭ ਤੋਂ ਪਹਿਲਾਂ ਮਿਰਜ਼ਾ ਰਫ਼ੀਹ ਸੌਦਾ, ਫਿਰ ਸ਼ੇਖ ਇਬਰਾਹੀਮ ਜ਼ੌਕ ਨੇ ਜ਼ਬਾਨ ਦੀ ਪਾਕੀਜ਼ਗੀ, ਲਫ਼ਜ਼ਾਂ ਦੀ ਸ਼ਿਲਪ ਰੇਖਾ ਅਤੇ ਤਰਤੀਬ ਦੀ ਚੁਸਤੀ ਨਾਲ ਆਪੋ ਆਪਣੇ ਕਲਾਮ ਵਿਚ ਜ਼ੋਰ ਪੈਦਾ ਕੀਤਾ। ਫਿਰ ਮੀਰ ਤੱਕੀ 'ਮੀਰ' ਅਤੇ ਖ਼ਵਾਜਾ ਮੀਰ ਦਰਦ ਨੇ ਦੁਖਾਂ ਦੇ ਰੋਣੇ ਰੋਏ ਅਤੇ ਦਿਲ ਦੀ ਅਫ਼ਸੋਸਨਾਕ ਦਸ਼ਾ ਅਤੇ

ਬੇਜ਼ਾਰ ਹੋਣ ਦੇ ਮਜ਼ਮੂਨਾਂ ਬਾਰੇ ਬਹੁਤ ਖ਼ੂਬੀ ਨਾਲ ਲਿਖਿਆ। ਗ਼ਾਲਬ ਨੇ ਕਈ ਮੌਕਿਆਂ ਤੇ ਉਨ੍ਹਾਂ ਦੀ ਵਧੀਆ ਪੈਰਵੀ ਕੀਤੀ। ਪਰ ਉਹ ਆਪ ਭਰਪੂਰ ਮਹਿਨੇ ਅਦਾ ਕਰਨ ਦੇ ਆਸ਼ਕ ਸਨ ਅਤੇ ਉਨ੍ਹਾਂ ਦਾ ਬਹੁਤ ਸਾਰਾ ਝੁਕਾਅ ਫ਼ਾਰਸੀ ਵਲ ਰਿਹਾ ਜਿਸ ਕਰਕੇ ਨਿਰੋਲ ਉਰਦੂ ਵਿਚ ਕਹੇ ਸ਼ੁਧ ਸ਼ਿਅਰਾਂ ਦੀ ਗਿਣਤੀ ਸੌ ਦੋ ਸੌ ਤੋਂ ਵੱਧ ਨਾ ਹੋ ਸਕੀ।

"ਜ਼ਰਾਇਤ" ਨੇ ਆਸ਼ਕ ਅਤੇ ਮਾਸ਼ੂਕ ਦੇ ਮਾਮਲਿਆਂ ਅਤੇ ਉਨ੍ਹਾਂ ਦੇ ਇਸ਼ਕ ਵਿਚ ਵਾਪਰਦੇ ਖ਼ਿਆਲਾਂ ਨੂੰ ਨਿਹਾਇਤ ਖ਼ੂਬੀ ਅਤੇ ਸ਼ੋਖੀ ਨਾਲ ਬਿਆਨ ਕੀਤਾ। ਮੁਸ਼ਕਿਲ ਪਸੰਦੀ ਹੁੰਦਿਆਂ ਵੀ ਮੋਮਨ ਖ਼ਾਨ ਨੇ ਉਨ੍ਹਾਂ ਦੇ ਨਕਸ਼ਿ-ਕਦਮ ਤੇ ਹੀ ਚਲ ਕੇ ਦੱਸਿਆ। ਲਖ਼ਨਊ ਵਿਚ ਸ਼ੇਖ ਇਮਾਮ ਬਖ਼ਸ਼ ਨਾਸਖ਼, ਖ਼ਵਾਜਾ ਹੈਦਰ ਅਲੀ ਆਤਸ਼, ਰਿੰਦ, ਸਬਾ ਤੇ ਵਜ਼ੀਰ ਵਗੈਰਾ ਨੇ ਸ਼ਾਇਰੀ ਨੂੰ ਚੰਗੀ ਤਰ੍ਹਾਂ ਨਿਭਾਇਆ। ਫਿਰ ਵੀ ਖ਼ਿਆਲ ਆਉਂਦਾ ਹੈ ਕਿ ਮੂੰਹ ਜ਼ਬਾਨੀ ਤੋਤਾ ਮੈਨਾ ਬਣਾਈ ਜਾਣ ਤੋਂ ਕੀ ਪ੍ਰਾਪਤ ਹੁੰਦਾ ਹੈ। ਜੋ ਸ਼ਾਇਰੀ ਸਾਡੇ ਸਮੁੱਚੇ ਭਾਵ ਅਤੇ ਸਾਡੇ ਦਿਲ ਦੇ ਸਾਰੇ ਅਰਮਾਨ ਸਾਕਾਰ ਨਾ ਕਰ ਸਕੇ ਉਹ ਉਸ ਟੁੱਟੀ ਕਲਮ ਦੀ ਤਰ੍ਹਾਂ ਹੀ ਤਾਂ ਹੁੰਦੀ ਹੈ ਜੋ ਪੂਰਾ ਹਰਫ਼ ਨਹੀਂ ਲਿਖ ਸਕੇ। ਰਾਜਧਾਨੀ ਦਿੱਲੀ ਹੀ ਸੀ ਜੋ ਵਿਦਵਤਾ ਅਤੇ ਉਰਦੂ ਸ਼ਾਇਰੀ ਨੂੰ ਵਧਾਣ ਵਾਸਤੇ ਯੋਗ ਸੀ। ਉਥੇ ਵੀ ਜ਼ੌਕ ਅਤੇ ਗ਼ਾਲਬ ਨੇ ਰਸਮੀ ਸ਼ਾਇਰੀ ਤੱਕ ਹੀ ਆਪਣੇ ਆਪ ਨੂੰ ਸੀਮਿਤ ਰਖਿਆ। ਲਖ਼ਨਊ ਵਿਚ ਨਾਸਖ਼ ਅਤੇ ਆਤਸ਼ ਤੋਂ ਅਰੰਭ ਹੋ ਕੇ "ਰਿੰਦ" "ਵਜ਼ੀਰ" ਅਤੇ "ਸਬਾਅ" ਤੱਕ ਸਿਲਸਿਲਾ ਜਾਰੀ ਰਿਹਾ। ਇਕ ਜ਼ਮਾਨੇ ਵਿਚ ਇਹ ਮਸ਼ਹੂਰ ਸੀ ਕਿ ਵਿਗੜਿਆ ਸ਼ਾਇਰ ਮੌਤ ਸਮੇਂ ਗਾਉਣ ਵਾਲਾ ਅਤੇ ਵਿਗੜਿਆ ਹੋਇਆ ਰਾਗੀ ਵੈਣ ਪਾਣ ਵਾਲਾ, ਪਰ ਲਖ਼ਨਊ ਵਿਚ ਉਨ੍ਹਾਂ ਦੋਵ੍ਹਾਂ ਟਾਹਣੀਆਂ ਚੋਂ ਫੁਟਣ ਵਾਲੇ ਐਸੇ ਆਪੋ ਆਪਣੇ ਹੁਨਰ ਵਿਚ ਕਮਾਲ ਪ੍ਰਾਪਤ ਕਰ ਗਏ ਕਿ ਮੋਢੀ ਲਿਖਾਰੀਆਂ ਤੋਂ ਵਧ ਰੌਣਕ ਲਾ ਦਿੱਤੀ। ਇੰਝ ਅਸੀਂ ਕਹਿ ਸਕਦੇ ਹਾਂ ਕਿ ਮੀਰ ਅਨੀਸ ਅਤੇ ਮਿਰਜ਼ਾ ਦਬੀਰ ਉਰਦੂ ਦੇ ਸ਼ਾਇਰਾਂ ਦੇ ਸਿਰਮੌਰ ਹਨ ਅਤੇ ਕਿਉਂਕਿ ਸ਼ਾਇਰੀ ਦੀ ਦੁਨੀਆ ਵਿਚ ਕਿਸੇ ਸਾਹਿਬਿ-ਕਮਾਲ ਦਾ ਪੈਦਾ ਹੋਣਾ ਬਹੁਤ ਸਹੂਲਤਾਂ, ਸਮਕਾਲੀਆਂ ਦੀ ਕਦਰਦਾਨੀ ਅਤੇ ਸੰਮਿਲਤ ਵਾਤਾਵਰਣ ਦਾ ਜਾਚਕ ਹੁੰਦਾ ਹੈ ਅਤੇ ਕਿਉਂਕਿ ਅਜੋਕੇ ਸਮੇਂ ਦੀ ਮੁਹਾਰ ਉਸ ਤਰ੍ਹਾਂ ਦੀ ਉਪਜ ਦੇ ਬਿਲਕੁਲ ਮੁਖ਼ਾਲਿਫ਼ ਹੈ ਇਸ ਵਾਸਤੇ ਹਿੰਦੁਸਤਾਨ ਨੂੰ ਅਜਿਹੀ ਸ਼ਾਇਰੀ ਦੀ ਤਰੱਕੀ ਵਲੋਂ ਅਤੇ ਐਸੇ ਕਵੀ ਪੈਦਾ ਕਰ ਸਕਣ ਵਲੋਂ ਬਿਲਕੁਲ ਮਾਯੂਸ ਹੋ ਜਾਣਾ ਚਾਹੀਦਾ ਹੈ। ਇਹ ਵੀ ਹੋ ਸਕਦਾ ਹੈ ਕਿ ਕੋਈ ਨਵੀਂ ਰਚਨਾ ਉਸਾਰਣ ਦਾ ਫੈਸ਼ਨ ਨਿਕਲੇ ਤਾਂ ਪਤਾ ਨਹੀਂ ਫਿਰ ਰੱਬ ਜਾਣੇ ਕੀ ਕੀ ਕਮਾਲ ਪ੍ਰਾਪਤ ਹੋਣ ਅਤੇ ਉਸ ਸਭ ਕੁਝ ਨੂੰ ਸਾਕਾਰ ਕਰਨ ਵਾਲੇ ਕੌਣ ਕੌਣ ਸਾਹਿਬਿ ਕਮਾਲ ਹੋਣ।

ਇਸ ਤਰ੍ਹਾਂ ਦੇ ਕਲਾਮ ਦੇ ਖ਼ਾਤਮੇ ਦੇ ਸਮੇਂ ਇਕ ਅਕਲ ਦੇ ਨਜੂਮੀ ਤੇ ਸਵਾਲ ਕੀਤਾ ਗਿਆ ਕਿ ਇਸ ਸ਼ਾਇਰੀ ਦਾ ਸਿਤਾਰਾ ਜੋ ਜ਼ਵਾਲ ਦੇ ਪੰਜੇ ਵਿਚ ਆ ਗਿਆ ਹੈ ਇਕਬਾਲ ਦੇ ਓਜ ਨੂੰ ਪ੍ਰਤਿਸ਼ਠਤ ਕਰਦਾ ਹੋਇਆ ਕੀ ਕਦੇ ਫਿਰ ਵੀ ਰੌਸ਼ਨ ਹੋਇਗਾ ਕਿ ਨਹੀਂ। ਜਵਾਬ ਮਿਲਿਆ ਨਹੀਂ। ਪੁੱਛਿਆ ਗਿਆ ਕਿ ਕਿਸ ਕਾਰਨ ਕਰਕੇ? ਉਤਰ ਮਿਲਿਆ ਕਿ ਵਕਤ ਦੇ ਹਾਕਮਾਂ ਦੀ ਇਹ ਜ਼ਬਾਨ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਦੇ ਕਿਸੇ ਕੰਮ ਆ ਸਕਦੀ ਹੈ ਅਤੇ ਇਸੇ ਕਾਰਨ ਨਾ ਹੀ ਤਾਂ ਉਹ ਇਸ ਦੇ ਕਦਰਦਾਨ ਹਨ ਅਤੇ ਨਾ ਹੀ ਇਸ ਜ਼ਬਾਨ

ਨੂੰ ਜਾਣਦੇ ਹਨ। ਉਹ ਤਾਂ ਇਸ ਬੋਲੀ ਨੂੰ ਜਾਣਨ ਦੇ ਇਛੁੱਕ ਵੀ ਨਹੀਂ। ਅਤੇ ਨਾ ਹੀ ਇਸ ਨੂੰ ਜਾਣਨ ਵਿਚ ਕੋਈ ਫ਼ਖ਼ਰ ਸਮਝਦੇ ਹਨ।

ਉਥੋਂ ਤਾਂ ਸਾਡੇ ਸ਼ਾਇਰਾਂ ਨੂੰ ਝੂਠੇ ਅਤੇ ਖ਼ੁਸ਼ਾਮਦੀ ਹੋਣ ਦਾ ਖ਼ਿਤਾਬ ਮਿਲਿਆ ਹੋਇਆ ਹੈ। ਅੱਛਾ ਕਿਸਮਤ ਦੀ ਖੇਡ! ਨਸੀਬ ਦਾ ਕੌਤਕ ਦੇਖੋ। ਜਿਨ੍ਹਾਂ ਲੋਕਾਂ ਦੇ ਕਲਾਮ ਸਾਡੀ ਜ਼ਬਾਨ ਵਿਚ ਸਿੱਕੇਬੰਦ ਸਮਝੇ ਜਾਂਦੇ ਸਨ, ਉਨ੍ਹਾਂ ਦੀ ਇਹ ਇਜ਼ਤ ਰਹਿ ਗਈ ਹੈ। ਹੁਣ ਇਸ ਅੱਧੀ ਪਚਧੀ ਜਾਨ ਰਖਣ ਵਾਲੇ ਮੁਰਦੇ ਨੂੰ ਰੋਣ ਵਾਸਤੇ ਥੋੜ੍ਹੇ ਜਿਹੇ ਬੁੱਢੇ ਆਦਮੀ ਰਹਿ ਗਏ ਹਨ ਜਿਨ੍ਹਾਂ ਦੀਆਂ ਦਰਦਨਾਕ ਆਵਾਜ਼ਾਂ ਕਦੇ ਕਦੇ ਸਰਦ ਆਹਾਂ ਦੀਆਂ ਸੁਰਾਂ ਵਿਚ ਉੱਚੀਆਂ ਹੁੰਦੀਆਂ ਹੁੰਦੀਆਂ ਸੀਨਿਆਂ ਵਿਚ ਹੀ ਸੀਮਿਤ ਰਹਿ ਜਾਂਦੀਆਂ ਹਨ। ਜਦੋਂ ਕਦੇ ਉਨ੍ਹਾਂ ਦੇ ਦਿਲ ਵਿਚ ਉਬਾਲ ਆਉਂਦੇ ਹਨ ਤਾਂ ਇਕ ਕਵੀ-ਦਰਬਾਰ ਰਚਾ ਕੇ ਮਿਲ ਬੈਠਦੇ ਹਨ ਅਤੇ ਆਪੋ ਵਿਚ ਹੀ ਇਕ ਦੂਸਰੇ ਦੀਆਂ ਤਾਰੀਫ਼ਾਂ ਕਰਕੇ ਦਿਲ ਖ਼ੁਸ਼ ਕਰ ਲੈਂਦੇ ਹਨ। ਗ਼ਰੀਬ ਸ਼ਾਇਰ ਤਾਂ ਆਪਣੇ ਬਜ਼ੁਰਗਾਂ ਦੀਆਂ ਕਬਰਾਂ ਕਾਇਮ ਰਖਣ ਵਾਸਤੇ ਏਨੀ ਤਾਰੀਫ਼ ਤੇ ਹੀ ਸੰਤੁਸ਼ਟ ਹੋ ਜਾਣ ਪਰ ਭੁੱਖੇ ਪੇਟਾਂ ਨੂੰ ਕੀ ਕਰਨ? ਪੇਟ ਦੀ ਭੁੱਖ ਨਾਲ ਬਲ ਰਿਹਾ ਦੋਜ਼ਖ ਤਾਂ ਬਹੁਤ ਸਾਰੀ ਤਾਰੀਫ਼ ਨਾਲ ਵੀ ਨਹੀਂ ਭਰਦਾ।

ਫਿਰ ਸਵਾਲ ਉਠਾਇਆ ਗਿਆ ਕਿ ਕੀ ਕੋਈ ਐਸੀ ਤਦਬੀਰ ਵੀ ਹੈ ਜਿਸ ਨਾਲ ਇਸਦੀ ਖ਼ੁਸ਼ਹਾਲੀ ਦੇ ਦਿਨ ਵੀ ਪਰਤ ਪੈਣ ਅਤੇ ਫਿਰ ਸਾਡੀ ਕਾਵਿ-ਗੁਲਜ਼ਾਰ ਲਹਿਲਹਾਂਦੀ ਨਜ਼ਰ ਆਏ? ਜਵਾਬ ਮਿਲਿਆ ਕਿ ਹਾਂ ਹਿੰਮਤ ਅਤੇ ਤਦਬੀਰ ਨੂੰ ਰੱਬ ਤੋਂ ਬਹੁਤ ਬਰਕਤ ਦਿੱਤੀ ਹੋਈ ਹੈ।

ਅਸਲੀਅਤ ਤਾਂ ਇਹ ਹੈ ਕਿ ਏਸ਼ੀਆ ਵਿਚ ਐਸੇ ਕਮਾਲ ਦੀਆਂ ਕਿਰਤਾਂ ਦੀ ਰੌਣਕ ਤਾਂ ਹਾਕਮਾਂ ਦੇ ਧਿਆਨ ਦੇਣ ਤੇ ਉਤਸ਼ਾਹਿਤ ਕਰਨ ਤੋਂ ਹੀ ਹੁੰਦੀ ਹੈ। ਸ਼ਾਇਰਾਂ ਨੂੰ ਚਾਹੀਦਾ ਹੈ ਕਿ ਉਹ ਉਰਦੂ ਸ਼ਾਇਰੀ ਨੂੰ ਹਾਕਮਾਂ ਵਾਸਤੇ ਲਾਭਵੰਦ ਅਤੇ ਉਨ੍ਹਾਂ ਦੀ ਪਸੰਦ ਦੇ ਅਨੁਕੂਲ ਬਣਾਣ। ਇਸ ਤਰ੍ਹਾਂ ਕਰਨਗੇ ਤਾਂ ਹੀ ਸ਼ਿਅਰ ਉਚਾਰਣ ਵਾਲਿਆਂ ਨੂੰ ਕੋਈ ਫ਼ਾਇਦਾ ਹੋਏਗਾ ਅਤੇ ਚਰਚਾ ਜ਼ਿਆਦਾ ਹੋਵੇਗਾ ਉਸੇ ਕਾਰਨ ਕਾਬਲੀਅਤ ਅਤੇ ਸੋਚਣ ਦੀ ਸ਼ਕਤੀ ਵਧਣਗੇ ਅਤੇ ਸ਼ਾਇਰ ਨਵੀਨ ਤਰਕੀਬਾਂ ਤੇ ਪ੍ਰਸੰਨ ਕਰਨ ਵਾਲੀਆਂ ਯੁਕਤੀਆਂ ਸੰਵਾਰਣਗੇ। ਏਸੇ ਨੂੰ ਤਰੱਕੀ ਕਿਹਾ ਜਾਂਦਾ ਹੈ।

# 4. ਆਬ–ਏ–ਹਯਾਤ ਦਾ ਪਹਿਲਾ ਦੌਰ

## ਭੂਮਿਕਾ

ਉਰਦੂ ਸ਼ਾਇਰੀ ਦੇ ਵਿਆਪਕ ਹੋਣ ਦਾ ਪਹਿਲਾ ਆਗਮਨ ਦਿਵਸ ਹੈ। ਰਾਗੀਣ ਅਵਸਥਾ ਵਿਚ ਕਾਵਿ-ਬੋਲਾਂ ਦਾ ਨਾਚ ਰਚਾਣ ਵਾਲੀ ਬੁਧੀ ਦੀ ਆਤਮਾ ਅਰਥਾਤ ਸ਼ਾਇਰੀ ਵਜੂਦ ਵਿਚ ਆ ਚੁੱਕੀ ਸੀ ਪਰ ਬਚਪਨ ਦੀ ਨੀਂਦ ਵਿਚ ਸੌਂ ਰਹੀ ਸੀ। "ਵਲੀ" ਨੇ ਉਸ ਸਮੇਂ ਜ਼ਾਹਰ ਹੋ ਕੇ ਐਸੀ ਮਿੱਠੀ ਮਿੱਠੀ ਆਵਾਜ਼ ਵਿਚ ਗ਼ਜ਼ਲ ਕਹਿਣੀ ਸ਼ੁਰੂ ਕੀਤੀ ਕਿ ਸੌਂ ਰਹੇ ਬੱਚੇ ਨੇ ਆਪਣੇ ਸਰੀਰ ਨੂੰ ਚੁਸਤ ਕਰਦਿਆਂ ਐਸੀ ਕਰਵਟ ਲਈ ਕਿ ਉਸਦੇ ਜਾਗਣ ਦਾ ਅਸਰ ਬਿਜਲੀ ਦੀ ਰੌ ਦੀ ਤਰ੍ਹਾਂ ਦਿਲਾਂ ਵਿਚ ਧਸ ਗਿਆ। ਘਰ ਘਰ ਸ਼ਾਇਰੀ ਦਾ ਚਰਚਾ ਹੋਣ ਲਗ ਪਿਆ। ਜਿਸ ਅਮੀਰ ਅਤੇ ਜਿਸ ਸ਼ਰੀਫ਼ ਨੂੰ ਦੇਖੋ ਸ਼ਿਅਰ ਬਾਰੇ ਵਿਚਾਰਾਂ ਵਿਚ ਲੀਨ ਨਜ਼ਰ ਆਉਂਦਾ ਸੀ। ਉਸ ਸਮੇਂ ਦੇ ਬਜ਼ੁਰਗਾਂ ਦੇ ਮਨ ਦੀ ਦਸ਼ਾ ਤਾਂ ਉਨ੍ਹਾਂ ਦੇ ਸ਼ਿਅਰਾਂ ਵਿਚੋਂ ਵੀ ਦ੍ਰਿਸ਼ਟੀਗੋਚਰ ਹੋ ਸਕਦੀ ਹੈ ਪਰ ਹੈਰਾਨ ਹਾਂ ਕਿ ਮਿਸਾਲ ਕਿਵੇਂ ਪੇਸ਼ ਕਰਾਂ। ਪਹਿਲੀ ਗੱਲ ਤਾਂ ਇਹ ਹੈ ਕਿ ਹਰਫ਼ਾਂ ਵਿਚ ਤਸਵੀਰ ਖਿਚਣੀ ਮੁਸ਼ਕਲ ਹੈ। ਇਹ ਵੀ ਤਾਂ ਹੈ ਕਿ ਮੈਂ ਜ਼ਬਾਨ ਵਲੋਂ ਊਣਾ ਹਾਂ, ਅਜਿਹੇ ਰੰਗ ਭਰਪੂਰ ਲਫ਼ਜ਼ ਕਿਥੋਂ ਚੁਣ ਕੇ ਗੁੰਦਾਂ ਜੋ ਉਨ੍ਹਾਂ ਬਜ਼ੁਰਗਾਂ ਦੀ ਜੀਉਂਦੀ ਜਾਗਦੀ, ਬੋਲਦੀ ਚਾਲਦੀ ਤਸਵੀਰ ਸਾਕਾਰ ਕਰ ਸਕਣ? ਸਾਹਿਤਕ ਨਜ਼ਰ ਉਨ੍ਹਾਂ ਦੀ ਮਹਾਨਤਾ ਦੇ ਸਹੀ ਚਿੱਤਰ ਦਾ ਅਨੁਮਾਨ ਨਹੀਂ ਲਗਾ ਸਕਦੀ ਅਤੇ ਪਿਆਰ ਦੀ ਅੱਖ ਉਨ੍ਹਾਂ ਦੀ ਮਨਮੋਹਣੀ ਸੂਰਤ ਤੋਂ ਨਿਗਾਹ ਨਹੀਂ ਹਟਾ ਸਕਦੀ।

ਨਜ਼ਾਰਾ ਦੇਖੋ ਮੁਸ਼ਾਇਰੇ ਵਾਸਤੇ ਹੋ ਰਿਹਾ ਜਲਸਾ ਅਮੀਰਾਂ ਅਤੇ ਪਰਤਿਸ਼ਠ ਸਜਣਾਂ ਨਾਲ ਸੁਭਾਏਮਾਨ ਹੈ। ਸਮੇਂ ਦੀ ਸ਼ਾਨ ਮੁਤਾਬਿਕ ਬੁੱਢੇ ਅਤੇ ਜਵਾਨ ਲੰਮੇ ਲੰਮੇ ਜਾਮਿਆਂ ਵਿਚ ਮੋਟੀਆਂ ਮੋਟੀਆਂ ਪੱਗਾਂ ਬੰਨ੍ਹੀ ਬੈਠੇ ਹਨ। ਕਿਸੇ ਨੇ ਕਟਾਰੀ ਬੱਧੀ ਹੋਈ ਹੈ ਅਤੇ ਕਿਸੇ ਨੇ ਸੈਫ਼ ਲਗਾਇਆ ਹੋਇਆ ਹੈ। ਕੁਝ ਐਸੇ ਬੀਤੀ ਉਮਰ ਦੇ ਵਰ੍ਹਿਆਂ ਦੇ ਭਾਰ ਹੇਠ ਦੱਬੇ ਹੋਏ ਹਨ ਕਿ ਉਨ੍ਹਾਂ ਦੀ ਬਿਰਧ ਅਵਸਥਾ ਨੂੰ ਸਫ਼ੈਦ ਦਾਹੜੀ ਨੇ ਨੂਰਾਨੀ ਕੀਤਾ ਹੋਇਆ ਹੈ। ਕੁਝ ਐਸੇ ਹਨ ਜਿਨ੍ਹਾਂ ਨੇ ਜਵਾਨੀ ਦੇ ਸਮੇਂ ਦਾਹੜੀ ਨੂੰ ਛੁੱਟੀ ਦੇ ਦਿੱਤੀ ਸੀ ਅਤੇ ਹੁਣ ਉਹ ਕਿਸ ਤਰ੍ਹਾਂ ਰਖ ਸਕਦੇ ਸਨ ਕਿਉਂਕਿ ਜਿ ਉਸ ਤਰ੍ਹਾਂ ਕਰਨ ਤਾਂ ਆਪਣੀ ਸ਼ਕਲ ਸੂਰਤ ਇਕਸਾਰ ਰਖਣ ਦਾ ਕਾਨੂੰਨ ਭੰਗ ਹੁੰਦਾ ਹੈ। ਉਵੇਂ ਹੁੰਦਿਆਂ ਉਨ੍ਹਾਂ ਦੀ ਖ਼ੁਸ਼ ਮਜਾਜ਼ੀ ਦੀ ਇਹ ਹਾਲਤ ਸੀ ਕਿ ਉਨ੍ਹਾਂ ਦੀ ਬਿਰਧ਼ ਉਮਰ ਦੀ ਜ਼ਿੰਦਾ ਦਿਲੀ ਤੋਂ ਅੱਜ ਦੇ ਨੌਜਵਾਨਾਂ ਦੀ ਜਵਾਨੀ ਪਾਣੀ ਪਾਣੀ ਹੁੰਦੀ ਹੈ। ਏਹਨਾਂ ਸ਼ੋਖੀਆਂ ਨਾਲ ਉਨ੍ਹਾਂ ਦਾ ਕੋਈ ਸਰੋਕਾਰ ਨਹੀਂ ਸਿਵਾਏ ਇਸਦੇ ਕਿ ਆਪਣੇ ਉਪਰ ਆਪ ਹੱਸਣ ਅਤੇ ਹੋਰਨਾਂ ਨੂੰ ਖ਼ੁਸ਼ ਕਰਨ।

ਇਸ ਦੌਰ ਵਿਚ "ਵਲੀ" ਤਾਂ ਮਜਲਸ ਦੀ ਰੌਸ਼ਨੀ ਹਨ ਅਤੇ ਮਜਲਸ ਨੂੰ ਭਖਾਣ ਵਾਲੇ ਦਿੱਲੀ ਅਤੇ ਦਖਣ ਦੇ ਸ਼ਰੀਫ਼ ਅਤੇ ਨਜੀਬ ਜ਼ਬਾਨ ਦੇ ਵਿਕਾਸ ਲਈ ਇਸ ਹੱਦ

ਤੱਕ ਹੀ ਵਾਕਫ਼ ਹਨ ਕਿ ਜੋ ਕੁਝ ਦੇਖਦੇ ਹਨ ਇਕ ਸਾਂਝੀ ਰੋਸ਼ਨੀ ਵਿਚ ਦੇਖਦੇ ਹਨ। ਉਨ੍ਹਾਂ ਦੀ ਪ੍ਰਵਾਣਿਤ ਬੋਲੀ ਇਕੋ ਹੀ ਸਮਝਣੀ ਚਾਹੀਦੀ ਹੈ। ਜੇ ਧਿਆਨ ਨਾਲ "ਵਲੀ" ਦੇ ਕਲਾਮ ਨੂੰ ਪਰਖੋ ਤਾਂ ਪਤਾ ਚਲਦਾ ਹੈ ਕਿ ਉਸ ਨੇ ਸੂਖਸ਼ਮ ਭਾਵਾਂ ਵਾਲੇ ਪੁਰ ਕਸ਼ਸ਼ ਲਫ਼ਜ਼ਾਂ ਤੋਂ ਬਹੁਤ ਕੰਮ ਨਹੀਂ ਲਿਆ। ਫਿਰ ਵੀ ਰੱਬ ਜਾਣੇ ਸਮਕਾਲੀ ਬਜ਼ੁਰਗਾਂ ਨੂੰ ਉਸਦੇ ਕਲਾਮ ਦਾ ਬਹੁਤ ਜ਼ਿਆਦਾ ਸ਼ੌਕ ਕਿਉਂ ਪੈ ਗਿਆ। ਸ਼ਾਇਦ ਦੋਹਰਿਆਂ ਦੇ ਤਰਜ਼ਿ ਬਿਆਨ ਦਾ ਅੰਦਾਜ਼ ਜੋ ਹਿੰਦੁਸਤਾਨੀ ਬੋਲੀ ਦੀ ਆਪਣੀ ਉਪਜ ਸੀ ਉਨ੍ਹਾਂ ਨੇ ਆਪਣਾ ਨਵੀਨ ਰੰਗ ਦਿੱਤਾ।

ਭਾਵੇਂ "ਵਲੀ" ਤੋਂ ਬਾਅਦ ਦਿੱਲੀ ਵਿਚ ਕਈ ਸਾਹਿਤਕ ਸ਼ੌਕ ਰਖਣ ਵਾਲੇ ਪੁਰਸ਼ਾਂ ਦੇ "ਦੀਵਾਨ" ਲਿਖੇ ਗਏ ਪਰ ਮੈਂ ਇਸ ਮੁਸ਼ਾਇਰੇ ਵਿਚ ਕੁਝ ਅਜੇਹੇ ਬਜ਼ੁਰਗਾਂ ਨੂੰ ਰੂਨੁਮਾ ਕਰਨਾ ਚਾਹਵਾਂਗਾ ਜਿਨ੍ਹਾਂ ਉੱਤੇ ਉਸ ਸਮੇਂ ਮਾਅਰਕੇ ਮਾਰਨ ਕਰਕੇ ਸ਼ੁਅਰਤ ਦਾ ਛਤਰ ਝੁਲ ਰਿਹਾ ਸੀ। ਮੁਮਕਿਨ ਹੈ ਕਿ ਉਸ ਕਲਾਮ ਦਾ ਨਮੂਨਾ ਸ਼ਿਅਰ ਦਾ ਅੰਦਾਜ਼ਾ ਦਿਖਾਣ ਵਾਸਤੇ ਕਾਫ਼ੀ ਹੋਵੇਗਾ। ਉਨ੍ਹਾਂ ਬਜ਼ੁਰਗਾਂ ਦੇ ਕਲਾਮ ਵਿਚ ਮਨਘੜਤ ਵਿਸਥਾਰ ਨਹੀਂ। ਜੋ ਕੁਝ ਆਪਣੀਆਂ ਅੱਖਾਂ ਸਾਹਮਣੇ ਹੋ ਰਿਹਾ ਦੇਖਦੇ ਸਨ ਅਤੇ ਜੋ ਖ਼ਿਆਲ ਉਸ ਤੋਂ ਉਤਪੰਨ ਹੁੰਦੇ ਸਨ ਉਹ ਹੀ ਜ਼ਬਾਨ ਦੀ ਪੋਸ਼ਾਕ ਪਹਿਨ ਲੈਂਦੇ ਸਨ। ਪੇਚ ਦਰ ਪੇਚ ਖ਼ਿਆਲਾਂ, ਦੂਰ ਦੀਆਂ ਪਰਾਈਆਂ ਤਸ਼ਬੀਹਾਂ ਅਤੇ ਸੂਖ਼ਮ ਪ੍ਰਮਾਣਾਂ ਨੂੰ ਨਹੀਂ ਸਨ ਵਰਤਦੇ। ਏਸੇ ਕਾਰਨ ਉਨ੍ਹਾਂ ਦੇ ਸ਼ਿਅਰ ਸਾਫ਼ ਤੇ ਸਰਲ ਹੁੰਦੇ ਸਨ। ਉਪਰੋਕਤ ਕਾਵਿ-ਕਿਰਤ ਇਸ ਕਰਕੇ ਵੀ ਇਸ ਹਾਲਤ ਵਿਚ ਸੀ ਕਿ ਦਰਅਸਲ ਹਰ ਇਕ ਬੋਲੀ ਦੀ ਸ਼ਾਇਰੀ ਜਦ ਤਕ ਆਪਣੇ ਬਚਪਨ ਵਿਚ ਪ੍ਰਫੁਲਤ ਹੋ ਰਹੀ ਹੁੰਦੀ ਹੈ ਤਦ ਤੱਕ ਬੇਤਕਲਫ਼, ਆਮ ਸਮਝ ਆਉਣ ਵਾਲੀ ਅਤੇ ਵਾਤਾਵਰਣ ਦੇ ਅਨੁਕੂਲ ਹੁੰਦੀ ਹੈ। ਏਸੇ ਕਾਰਨ ਸਰੋਤਿਆਂ ਵਿਚ ਸੁਹਜ ਸਵਾਦ ਪੈਦਾ ਕਰਨ ਵਾਲੀ ਹੁੰਦੀ ਹੈ। ਇਸ ਵਿਚ ਸ਼ੱਕ ਨਹੀਂ ਕਿ ਵਰਤੇ ਗਏ ਮੁਹਾਵਰੇ ਪੁਰਾਣੇ ਅਤੇ ਮਜ਼ਮੂਨ ਸਿੱਕੇਬੰਦ ਹੋਣਗੇ ਪਰ ਕਲਾਮ ਦੀ ਸਾਦਗੀ ਅਤੇ ਬੇਤਕਲਫ਼ੀ ਏਨੀ ਮਨਭਾਉਣੀ ਹੁੰਦੀ ਹੈ ਕਿ ਜਿਸ ਤਰ੍ਹਾਂ ਕੋਈ ਪਰਮਾਤਮਾ ਵਲੋਂ ਵਰੋਸਾਇਆ ਹੁਸਨ ਰੂਨੁਮਾ ਹੋ ਗਿਆ ਹੋਵੇ ਅਤੇ ਉਸ ਦੀ ਸਾਦਗੀ ਹੀ ਹਜ਼ਾਰ ਹਾਰਾਂ ਸ਼ਿੰਗਾਰਾਂ ਤੋਂ ਵੱਧ ਪ੍ਰਭਾਵ ਪਾ ਰਹੀ ਹੋਵੇ। ਮੈਂ ਆਪਣੇ ਵਲੋਂ ਨਹੀਂ ਕਹਿ ਰਿਹਾ ਸਗੋਂ ਪਰਕਿਰਤਕ ਫ਼ਿਲਾਸਫ਼ੀ ਦਾ ਇਕ ਵਚਨ ਅੰਕਿਤ ਕਰ ਰਿਹਾ ਹਾਂ ਕਿ ਹਰ ਇਕ ਚੀਜ਼ ਆਪਣੀਆਂ ਵੱਖ ਵੱਖ ਹਾਲਤਾਂ ਵਿਚ ਖ਼ੂਬਸੂਰਤੀ ਵੀ ਰਖਦੀ ਹੈ ਅਤੇ ਬਦਸੂਰਤੀ ਦਾ ਪ੍ਰਭਾਵ ਵੀ। ਇਸ ਕਰਕੇ ਸਮਝਦਾਰ ਇਨਸਾਨ ਉਹੀ ਹੈ ਕਿ ਜੋ ਜਿਸ ਅੰਦਾਜ਼ ਵਿਚ ਵੀ ਖ਼ੂਬਸੂਰਤੀ ਆਪਣਾ ਜੋਬਨ ਦਿਖਾਏ ਉਸ ਤੋਂ ਪੂਰੀ ਤਰ੍ਹਾਂ ਵਿਸਮਾਦ ਮਾਣੇ। ਉਹਨੂੰ ਸਿਰਫ਼ ਹੁਸੀਨਾਂ ਦੇ ਗੁਲਾਬੀ ਚਿਹਰਿਆਂ ਅਤੇ ਜ਼ੁਲਫ਼ਾਂ ਦੇ ਅਸਰ ਹੇਠ ਪਰੇਸ਼ਾਨ ਨਹੀਂ ਰਹਿਣਾ ਚਾਹੀਦਾ ਕਿਉਂਕਿ ਨਰੋਈ ਨਜ਼ਰ ਰਖਣ ਵਾਲਾ ਉਸ ਨੂੰ ਹੀ ਨਹੀਂ ਕਹਿੰਦੇ ਹਨ ਜੋ ਫੁੱਲਾਂ ਅਤੇ ਗੁਲਜ਼ਾਰਾਂ ਦੀ ਆਭਾ ਤੋਂ ਹੀ ਮਸਤ ਦੀਵਾਨਾ ਹੋ ਕੇ ਫਿਰ ਰਿਹਾ ਹੋਵੇ। ਦਰਅਸਲ ਤਾਂ ਜੇ ਇਕ ਘਾਹ ਦੀ ਪੱਤੀ ਜਾਂ ਸਡੌਲ ਕੰਡਾ ਵੀ ਸੁਹੱਣਪ ਦਿਖਾਂਦੇ ਹੋਣ ਤਾਂ ਉਸ ਨੂੰ ਉਨ੍ਹਾਂ ਦੀ ਦਿਸ ਪੁਸ ਤੋਂ ਵੀ ਉਸੇ ਤਰ੍ਹਾਂ ਮੁਤਅਸਰ ਹੋਣਾ ਚਾਹੀਦਾ ਹੈ ਜਿਵੇਂ ਕਿ ਫੁੱਲਾਂ ਦੇ ਸੰਜੋਗ ਤੋਂ।

**ਸ਼ਮਸ ਵਲੀ ਅਲਾ:—** ਇਹ ਨਜ਼ਮ ਉਰਦੂ ਦੀ ਨਸਲ ਦਾ ਬਾਬਾ ਆਦਮ ਜੱਦ ਸਦੀਵ ਕਾਲ ਪ੍ਰਫੁਲਤ ਰਹਿਣ ਵਾਲੇ ਦੇਸ਼ ਤੋਂ ਪਰਗਟ ਹੋਇਆ ਤਾਂ ਇਸਦੇ ਸਿਰ ਉਤੇ ਪਹਿਲੇ ਸ਼੍ਰੋਮਣੀ ਕਵੀ ਹੋਣ ਦਾ ਤਾਜ ਰਖਿਆ ਗਿਆ ਜਿਸ ਵਿਚ ਪ੍ਰਚਲਿਤ ਮੁਹਾਵਰਿਆਂ ਦੇ ਹੀਰੇ ਜੜ੍ਹੇ ਹੋਏ ਸਨ ਅਤੇ ਭਾਵਾਂ ਦੀ ਸਮਕਾਲੀ ਸ਼ੋਭਾ ਨੇ ਮੀਨਾਕਾਰੀ ਕੀਤੀ ਹੋਈ ਸੀ। ਜਦ ਜੁਆਨ ਹੋਇਆ ਤਾਂ ਮੁਸ਼ਾਇਰੇ ਦੇ ਮੰਡਪ ਦੇ ਐਨ ਦਰਮਿਆਨ ਉਸਦਾ ਤਖ਼ਤ ਸਜਾਇਆ ਗਿਆ। ਆਮ ਲੋਕਾਂ ਵਿਚ ਇਸ ਦੀ ਸ਼ੋਹਰਤ ਨੇ ਜੋ ਅਸਥਾਨ ਪ੍ਰਾਪਤ ਕਰ ਲਿਆ ਹੈ ਉਸਦੀ ਮਜ਼ਬੂਤੀ ਅਤੇ ਉੱਚਤਾ ਦਾ ਜਾਇਜ਼ਾ ਲਾਓ ਅਤੇ ਜੋ ਪ੍ਰਸੰਸਾ ਭਰੇ ਮਜ਼ਮੂਨ ਲਿਖੇ ਗਏ ਹਨ ਉਹ ਪੜ੍ਹੋ। ਦੁਨੀਆ ਤਿੰਨ ਸੌ ਵਰ੍ਹੇ ਅੱਗੇ ਨਿਕਲ ਆਈ ਹੈ ਪਰ ਉਨ੍ਹਾਂ ਦੀ ਸ਼ਾਨ ਅਜੇ ਵੀ ਸਜਰੀ ਹੈ ਅਤੇ ਉਹ ਸਾਫ਼ ਸਾਫ਼ ਉਚਾਰਣ ਕੀਤੇ ਜਾਂਦੇ ਹਨ। ਉਸ ਜ਼ਮਾਨੇ ਤੱਕ ਤਾਂ ਉਰਦੂ ਵਿਚ ਖਿਲਰੇ ਪੁਲਰੇ ਸ਼ਿਅਰ ਹੁੰਦੇ ਸਨ ਪਰ ਵਲੀ ਅਲਾ ਤੋਂ ਉਰਦੂ ਸ਼ਾਇਰੀ ਨੂੰ ਉਹ ਬਰਕਤ ਨਸੀਬ ਹੋਈ ਅਤੇ ਉਸਦੀ ਰਵਾਨੀ ਨੇ ਉਹ ਜ਼ੋਰ ਪ੍ਰਾਪਤ ਕੀਤਾ ਕਿ ਅੱਜ ਹਿੰਦੁਸਤਾਨੀ ਸ਼ਾਇਰੀ ਫ਼ਾਰਸੀ-ਕਾਵਿ ਤੋਂ ਇਕ ਵੀ ਕਦਮ ਪਿੱਛੇ ਨਹੀਂ। ਫ਼ਾਰਸੀ ਦੇ ਸਾਰੇ ਬਹਿਰ ਉਰਦੂ ਵਿਚ ਸਾਕਾਰ ਹੋ ਗਏ ਹਨ। ਸ਼ਿਅਰਾਂ ਨੂੰ ਗ਼ਜ਼ਲਾਂ ਦੇ ਰੂਪ ਵਿਚ ਸਜਾਇਆ ਗਿਆ ਅਤੇ ਗ਼ਜ਼ਲਾਂ ਨੂੰ ਕਾਫ਼ੀਏ ਅਤੇ ਰਦੀਫ਼ ਨਾਲ ਸੁਸ਼ੋਭਤ ਕੀਤਾ ਗਿਆ। ਰਦੀਫ਼ ਅਨੁਸਾਰ ਦੀਵਾਨ ਰਚੇ ਗਏ। ਉਵੇਂ ਪਸਰਦੇ ਕਾਵਿ ਪ੍ਰਕਾਸ਼ ਵਿਚ ਰੁਬਾਈ, ਕਤਹ, ਮੱਖ਼ਮਸ ਅਤੇ ਮਸਨਵੀ ਵੀ ਆ ਸ਼ਾਮਲ ਹੋਏ। ਉਨ੍ਹਾਂ ਨੂੰ (ਸ਼ਮਸ ਵਲੀ ਅਲਾ) ਹਿੰਦੁਸਤਾਨ ਦੀ ਸ਼ਾਇਰੀ ਵਿਚ ਉਹੀ ਰੁਤਬਾ ਨਸੀਬ ਹੈ ਜੋ ਅੰਗਰੇਜ਼ੀ ਕਵਿਤਾ ਵਿਚ "ਚਾਸਰ" ਨੂੰ, ਫਾਰਸੀ ਵਿਚ "ਰੋਦਕੀ" ਨੂੰ ਅਤੇ ਅਰਬੀ ਵਿਚ "ਮਲਹਿਲ" ਨੂੰ। ਉਹ ਕਿਸੇ ਦੇ ਸ਼ਾਗਿਰਦ ਨਹੀਂ ਸਨ। ਉਨ੍ਹਾਂ ਦੀ ਜ਼ਾਤ ਅਰਬੀ ਦੇ ਉਸ ਵਚਨ ਦੀ ਮਹਾਨ ਤਸਦੀਕ ਹੈ ਕਿ ਸ਼ਾਇਰ ਖ਼ੁਦਾ ਦੇ ਸ਼ਾਗਿਰਦ ਹੁੰਦੇ ਹਨ। ਵਿਦਵਾਨ ਉਸੇ ਦਾ ਨਾਂ ਲੈ ਕੇ ਕਹਿੰਦੇ ਹਨ ਕਿ ਸ਼ਾਇਰ ਆਪਣੀ ਕਾਵਿ-ਸਤਾ ਆਪਣੇ ਨਾਲ ਲੈ ਕੇ ਜੰਮਦੇ ਹਨ। ਉਹ ਐਸੇ ਵਕਤ ਉਰਦੂ ਸਾਹਿਤ ਵਿਚ ਰੂਨੁਮਾ ਹੋਏ ਜਦ ਸਾਡੀ ਜ਼ਬਾਨ ਦੀ ਬਿਆਨ ਕਰਨ ਦੀ ਸਮਰੱਥਾ ਬਚਪਨ ਵਿਚ ਸੀ ਅਤੇ ਉਂਗਲੀ ਪਕੜ ਕੇ ਚਲਣ ਦੇ ਸਹਾਰੇ ਬਗ਼ੈਰ ਨਹੀਂ ਸੀ ਚਲ ਸਕਦੀ। ਜਿੰਨੇ ਵੀ ਕਦਮ ਉਸਨੇ ਕਾਮਯਾਬੀ ਅਤੇ ਤਰੱਕੀ ਦੇ ਮਾਂਰਗ ਉਪਰ ਰਖੇ ਉਨ੍ਹਾਂ ਤੋਂ ਮਿਲੀ ਪਰਵਰਿਸ਼ ਦੇ ਸਹਾਰੇ ਹੀ ਰਖੇ। ਉਰਦੂ ਜ਼ਬਾਨ ਤਾਂ ਉਸ ਸਮੇਂ ਹਿੰਦੀ ਵਿਚ ਅੰਕਿਤ ਦੋਹਰਿਆਂ ਅਤੇ ਭਾਸ਼ਾ ਵਿਚ ਲਿਖੇ ਕੁਝ ਮਜ਼ਮੂਨਾਂ ਦੇ ਸਿਵਾਏ ਬਹੁਤ ਕੁਝ ਆਪਣੇ ਪੱਲੇ ਵਿਚ ਨਹੀਂ ਸੀ ਰਖਦੀ। ਉਹਨਾਂ ਨੇ ਉਸ ਵਿਚ ਫ਼ਾਰਸੀ ਮੁਹਾਰਤ ਦੀਆਂ ਵੰਨਗੀਆਂ ਅਤੇ ਉਸ ਜ਼ਬਾਨ ਵਿਚ ਮਿਲਦੇ ਮਜ਼ਮੂਨਾਂ ਨੂੰ ਸ਼ਾਮਲ ਕੀਤਾ।

"ਵਲੀ" ਅਹਿਮਦਾਬਾਦ, ਗੁਜਰਾਤ ਪ੍ਰਾਂਤ, ਵਿਚ ਪੈਦਾ ਹੋਏ ਸਨ, ਉਥੇ ਦੇ ਰਹਿਣ ਵਾਲੇ ਸਨ ਅਤੇ ਸ਼ਾਹ ਵਜੀਹ ਉਲਦੀਨ ਦੇ ਮਸ਼ਹੂਰ ਖ਼ਾਨਦਾਨ ਵਿਚੋਂ ਸਨ। ਉਨ੍ਹਾਂ ਦੀ ਪੜ੍ਹਾਈ ਬਾਰੇ ਅਸੀਂ ਹਨੇਰੇ ਵਿਚ ਹਾਂ ਕਿਉਂਕਿ ਉਸ ਜ਼ਮਾਨੇ ਦੀ ਖ਼ਾਨਦਾਨੀ ਤਾਲੀਮ ਅਤੇ ਬਜ਼ੁਰਗਾਂ ਦੀ ਸੁਹਬਤ ਤੋਂ ਪ੍ਰਾਪਤ ਹੋਈ ਲਿਆਕਤ ਇਸ ਤਰ੍ਹਾਂ ਦੀ ਹੁੰਦੀ ਸੀ ਕਿ ਜੇ ਕੋਈ ਥੋੜ੍ਹਾ ਪੜ੍ਹਿਆ ਵੀ ਹੋਵੇ ਤਾਂ ਵੀ ਉਸਦੀ ਵਿਦਵਤਾ ਦੀ ਪੱਧਰ ਦਾ ਰਾਜ਼ ਫ਼ਾਸ਼ ਨਹੀਂ ਸੀ ਹੁੰਦਾ। ਇਸੇ ਕਰਕੇ ਉਨ੍ਹਾਂ ਦੇ ਸ਼ਿਅਰਾਂ ਤੋਂ ਹੀ ਪਤਾ ਲਗੇਗਾ ਕਿ ਉਹ ਜਿਸ ਤਰ੍ਹਾਂ ਅਰੂਜ਼

ਦੇ ਕਾਇਦਿਆਂ ਤੋਂ ਨਾਵਾਕਫ਼ ਸਨ ਉਸੇ ਤਰ੍ਹਾਂ ਅਰਬੀ ਜ਼ਬਾਨ ਤੋਂ ਵੀ। ਫਿਰ ਵੀ ਉਨ੍ਹਾਂ ਦਾ ਕਲਾਮ ਮੂੰਹੋਂ ਬੋਲ ਬੋਲ ਕੇ ਕਹਿੰਦਾ ਹੈ ਕਿ ਫ਼ਾਰਸੀ ਵਰਤਣ ਦੀ ਮੁਹਾਰਤ ਦਰੁਸਤ ਸੀ। ਉਨ੍ਹਾਂ ਦੀ ਸਾਹਿਤਕ ਕਾਬਲੀਅਤ ਦੀ ਅਤੇ ਸ਼ਾਇਰੀ ਦੀ ਵਡਿਆਈ ਇਸ ਤੋਂ ਵੱਧ ਇੰਝ ਪਛਾਣੀ ਜਾ ਸਕਦੀ ਹੈ ਕਿ ਉਨ੍ਹਾਂ ਨੇ ਇਕ ਸੁਤੰਤਰ ਜ਼ਬਾਨ ਨੂੰ ਇਕ ਹੋਰ ਵੱਖਰੀ ਜ਼ਬਾਨ ਨਾਲ ਇਸ ਤਰ੍ਹਾਂ ਇਕ ਜਾਨ ਕਰ ਦਿੱਤਾ ਕਿ ਉਨ੍ਹਾਂ ਦੇ ਅਣਦਿਸਦੇ ਜੋੜ ਕਰਕੇ ਉਹ ਇਕੋ ਜ਼ਬਾਨ ਪਰਵਾਨ ਹੁੰਦੀਆਂ ਹਨ ਅਤੇ ਕਿੰਨੇ ਵੀ ਜ਼ਮਾਨੇ ਦੇ ਪਲਟਿਆਂ ਦੇ ਉਪ੍ਰੰਤ ਵੀ ਉਸ ਪਿਉਂਦ ਦਾ ਨਿਸ਼ਾਨ ਤਕ ਨਹੀਂ ਮਿਲਦਾ ਜਿਥੋਂ ਉਹ ਬੋਲੀਆਂ ਇਕ ਦੂਸਰੀ ਵਿਚ ਰਲਦੀਆਂ ਨਜ਼ਰ ਆਉਣ।

ਬਹੁਤ ਪੜ੍ਹੇ ਹੋਏ ਹੋਣ ਦਾ ਫ਼ਖਰ ਨਹੀਂ ਸਨ ਰਖਦੇ ਪਰ ਫਿਰ ਵੀ ਕਹਿੰਦੇ ਹਨ:

ਇਕ ਦਿਲ ਨਹੀ ਆਰਜ਼ੂ ਸੇ ਖ਼ਾਲੀ
ਹਰ ਜਾ ਹੈ ਮੁਹਾਲ ਅਗਰ ਖ਼ਲਾ ਹੈ।

ਇਹ ਕਿਤਾਬਾਂ ਦੇ ਪੜ੍ਹਨ ਦੇ ਸ਼ੌਕ ਅਤੇ ਵਿਦਵਾਨਾਂ ਨਾਲ ਸੁਹਬਤ ਰਖਣ ਦੀ ਬਰਕਤ ਹੈ। "ਵਲੀ" ਦੇ ਅਨੁਭਵ ਵਿਚ ਬੁਲੰਦ ਪਰਵਾਜ਼ੀ ਅਰਥਾਤ ਉੱਚੀ ਉਡਾਣ ਦੀ ਸਮਰੱਥਾ ਵੀ ਪ੍ਰਤੀਤ ਹੁੰਦੀ ਹੈ। ਭਾਵੇਂ "ਸੌਦਾ" ਦੀ ਤਰ੍ਹਾਂ ਉਨ੍ਹਾਂ ਨੇ ਕਿਸੇ ਨਾਲ ਹਾਥਾਪਾਈ ਨਹੀਂ ਕੀਤੀ ਪਰ ਸਮਕਾਲੀ ਸਾਹਿਤਕਾਰਾਂ ਦੀਆਂ ਲਿਖਤਾਂ ਤੇ ਚੋਟਾਂ ਜ਼ਰੂਰ ਕੀਤੀਆਂ ਹਨ। ਨਾਸਰ ਅਲੀ ਸਰਹੰਦੀ ਨਾਲ ਜੋ ਸਲੂਕ ਉਨ੍ਹਾਂ ਨੇ ਕੀਤਾ ਉਸ ਤੋਂ ਉਪਰੋਕਤ ਕਥਨ ਦੀ ਪੁਸ਼ਟੀ ਹੁੰਦੀ ਹੈ।

ਭਾਵੇਂ ਏਸ਼ੀਆ ਦੇ ਸ਼ਾਇਰਾਂ ਦੀ ਕਾਵਿ ਕਿਰਤ ਦਾ ਬੁਨਿਆਦੀ ਮਜ਼ਮੂਨ ਆਸ਼ਕਾਨਾ ਹੈ ਪਰ ਜਿਸ ਪ੍ਰਤਿਭਾ ਤੋਂ ਆਚਰਣਕ ਪ੍ਰਤਿਭਾ ਸਾਕਾਰ ਹੁੰਦੀ ਹੋਵੇ ਉਸਦੀ ਮੌਜੂਦਗੀ ਦਾ ਸਬੂਤ ਉਨ੍ਹਾਂ ਦੇ ਕਲਾਮ ਤੋਂ ਨਹੀਂ ਮਿਲਦਾ। ਸਗੋਂ ਉਸ ਦੇ ਮੁਕਾਬਲੇ ਉਤੇ ਉਨ੍ਹਾਂ ਦੀ ਰਚਨਾ ਵਿਚ ਆਚਰਣਕ ਦਰੁਸਤੀਆਂ ਅਤੇ ਮਨਾਹੀਆਂ ਦੇ ਮਸ਼ਵਰੇ ਨਜ਼ਰ ਪੈਂਦੇ ਹਨ। ਉਨ੍ਹਾਂ ਪਾਸ ਦੂਸਰਿਆਂ ਦੇ ਦਿਲਾਂ ਦੀ ਜਾਣਕਾਰੀ ਅਤੇ ਤਜਰਬੇ ਦਾ ਖਜ਼ਾਨਾ ਵੀ ਪ੍ਰਤੀਤ ਹੁੰਦਾ ਹੈ ਜਿਸ ਜ਼ਮਾਨੇ ਵਿਚ ਥੋੜ੍ਹਾ ਸਫ਼ਰ ਕਰਨਾ ਵੀ ਦੇਸ਼ ਦਿਸਾਂਤਰਾਂ ਦਾ ਗਮਨ ਕਰਨ ਦੇ ਬਰਾਬਰ ਹੁੰਦਾ ਸੀ। ਉਸ ਜ਼ਮਾਨੇ ਵਿਚ ਉਹ ਆਪਣੇ ਵਤਨ ਤੋਂ "ਅਬੋ ਅਲ ਮਆਲੀ" ਨਾਲ ਦਿੱਲੀ ਆਏ। ਇਥੇ ਆ ਕੇ ਸ਼ਾਹ ਸਾਅਦ ਅਲਾ "ਗੁਲਸ਼ਨ" ਦੇ ਮੁਰੀਦ ਹੋ ਗਏ। ਸ਼ਾਇਦ ਉਨ੍ਹਾਂ ਕੋਲੋਂ ਸ਼ਿਅਰ ਵੀ ਦਰੁਸਤ ਕਰਵਾਂਦੇ ਰਹੇ ਹੋਣ ਪਰ ਇਹ ਸਪਸ਼ਟ ਹੈ ਕਿ ਆਪਣੇ ਦੀਵਾਨ ਨੂੰ ਫ਼ਾਰਸੀ ਕਾਇਦੇ ਅਨੁਸਾਰ ਤਰਤੀਬ ਉਨ੍ਹਾਂ ਦੇ ਇਸ਼ਾਰੇ ਤੇ ਹੀ ਦਿੱਤੀ ਹੋਵੇਗੀ। ਉਨ੍ਹਾਂ ਦਾ ਦੀਵਾਨ ਉਸ ਸਮੇਂ ਦੇ ਸ਼ਾਇਰਾਂ ਦੀ ਸਹੀ ਸਹੀ ਤਸਵੀਰ ਪੇਸ਼ ਕਰਦਾ ਹੈ। ਜੇ ਅੱਜ ਦੇ ਸਮੇਂ ਇਹ ਜਾਣਨਾ ਚਾਹੋ ਕਿ ਉਸ ਸਮੇਂ ਦੇ ਮਾਨਨੀਯ ਪੁਰਸ਼ਾਂ ਦੀ ਕੀ ਜ਼ਬਾਨ ਸੀ ਤਾਂ ਉਸਦੀ ਪ੍ਰਚਲਿਤ ਹਾਲਤ ਦੀਵਾਨਿ-ਵਲੀ ਦੇ ਸਿਵਾ ਹੋਰ ਕੋਈ ਨਹੀਂ ਦਰਸਾ ਸਕਦਾ। ਉਨ੍ਹਾਂ ਦੇ ਦੀਵਾਨ ਤੋਂ ਹੀ ਅਸੀਂ ਉਸ ਸਮੇਂ ਦੀ ਅਤੇ ਅੱਜ ਦੀ ਬੋਲੀ ਦੇ ਫ਼ਰਕ ਨੂੰ ਪੂਰੀ ਤਰ੍ਹਾਂ ਜਾਂਚ ਸਕਦੇ ਹਾਂ:

ਸੂੰ ਔਰ ਸੀਂ ਸੇਤੀ ਬਜਾਏ ਸੇ, ਭੀਤਰ ਬਜਾਏ ਅੰਦਰ
ਕੌਨ ਬਾ ਵਾਉ ਮਾਰੂਫ਼ ਬਜਾਏ ਕੋ, ਮੁਝ ਦਿਲ ਬਜਾਏ ਮੇਰਾ ਦਿਲ
ਹਮਨ ਕੋ ਬਜਾਏ ਹਮ ਕੋ ਮੋਹਨ, ਸੀ ਜਨ, ਪੀ, ਪੀਤਮ ਬਜਾਏ ਮਾਸ਼ੂਕ
ਜਗ ਮਨੇ ਬਜਾਏ ਦੁਨੀਆ ਮੇ, ਹੰਝੂਆਂ ਬਜਾਏ ਆਂਸੂ ਕੀ ਜਮ੍ਹਾ
ਬਰ ਮਨੇ ਬਜਾਏ ਬਰਮਨ (ਫ਼ਾਰਸੀ ਤਰਜਮਾ ਹੈ ਪੀਰਾਹਨੇ ਦਰਬਰ)
ਤੁਝ ਲਬ ਕੀ ਸਿਫ਼ਤ ਬਜਾਏ ਤੇਰੇ ਲਬ ਕੀ ਸਿਫ਼ਤ
ਭਵਾਂ, ਪਲਕਾਂ ਬਜਾਏ ਭਵੇਂ, ਪਲਕੇਂ
ਨੈਨ ਬਜਾਏ ਆਂਖ ਨਿਮਨ ਯਨੀ ਤਰ੍ਹਾ ਜਾਂ ਮਿਸਲ
ਦੌਹੁਨ ਬਜਾਏ ਦਹਨ ਜਗ ਜਹਾਂ, ਦੁਨੀਆ
ਮਿਰਾ ਬਜਾਏ ਮੇਰਾ ਬਚਨ ਕਲਾਮ
ਯੋਹ ਬਜਾਏ ਯੇਹ ਨਿਤ ਹਮੇਸ਼ਾ
ਤਸਬੀ ਬਜਾਏ ਤਸਬੀਹ ਮੁਖ ਮੂੰਹ
ਸਹੀ ਬਜਾਏ ਸਈਹ ਬਗਾਨਾ ਬਜਾਏ ਬੇਗਾਨਾ ਮੁਰਜ਼ ਬਜਾਏ ਮਰਜ਼

**ਕੁਝ ਕਾਫੀਏ ਦੇਖੋ:**

ਘੋੜਾ, ਮੋਰਾ, ਗੋਰਾ
ਧਰ, ਸਰ। ਘੋੜੀ, ਗੋਰੀ
ਅਕਸਰ ਗ਼ਜ਼ਲਾਂ ਬੇਰਕੀਫ਼ ਹਨ।

ਕਿਉਂਕਿ ਫ਼ਾਰਸੀ ਸ਼ਾਇਰੀ ਦੀ ਰੂਹ ਉਸੇ ਵੇਲੇ ਉਰਦੂ ਦੇ ਜਿਸਮ ਵਿਚ ਆ ਗਈ ਇਸ ਕਰਕੇ ਹਿੰਦੀ ਲਫ਼ਜ਼ਾਂ ਦੇ ਨਾਲ ਨਾਲ ਫ਼ਾਰਸੀ ਦੀਆਂ ਤਰਕੀਬਾਂ ਅਤੇ "ਬਰ" ਅਤੇ 'ਦਰੋ" ਵੀ ਆ ਗਈਆਂ। ਕਈ ਜਗ੍ਹਾ ਫ਼ਾਰਸੀ ਤਲਫ਼ਜ਼ ਮੂੰਹ ਵਿਚ ਖਟਕਦੇ ਹਨ। ਕਿਉਂਕਿ ਉਹ ਖ਼ੁਦ ਦਖਣ ਦੇ ਰਹਿਣ ਵਾਲੇ ਸਨ ਇਸ ਕਰਕੇ ਉਨ੍ਹਾਂ ਦੇ ਕਲਾਮ ਵਿਚ ਦਖਣੀ ਜ਼ਬਾਨ ਦੇ ਕਈ ਲਫ਼ਜ਼ ਵੀ ਮਿਲਦੇ ਹਨ।

ਅੱਜ ਉਸ ਵਕਤ ਦੀ ਜ਼ਬਾਨ ਨੂੰ ਸੁਣ ਕੇ ਸਾਡੇ ਕਈ ਸਮਕਾਲੀ ਹੱਸਦੇ ਹਨ ਪਰ ਕੋਈ ਹੱਸਣ ਦਾ ਮੌਕਾ ਨਹੀਂ। ਜ਼ਮਾਨੇ ਦੀਆਂ ਬਦਲਦੀਆਂ ਕਰਵਟਾਂ ਇਸ ਤਰ੍ਹਾਂ ਹੀ ਕਰਦੀਆਂ ਆਈਆਂ ਹਨ ਅਤੇ ਇਵੇਂ ਹੀ ਕਰਦੀਆ ਰਹਿਣਗੀਆਂ। ਅੱਜ ਤੁਸੀਂ ਉਸ ਸਮੇਂ ਦੇ ਲੋਕਾਂ ਦੀ ਜ਼ਬਾਨ ਤੇ ਹੱਸਦੇ ਹੋ। ਸਮਾਂ ਬੀਤਣ ਬਾਅਦ ਐਸੇ ਲੋਕ ਆਉਣਗੇ ਕਿ ਉਹ ਤੁਹਾਡੀ ਹੁਣ ਦੀ ਬੋਲੀ ਤੇ ਹੱਸਣਗੇ। ਇਸ ਲਾਪਰਵਾਹ ਇਕੱਠ ਵਿਚ ਸ਼ਾਮਲ ਹੋਏ ਲੋਕ ਜੋ ਥੋੜ੍ਹੀ ਦੇਰ ਵਾਸਤੇ ਅਕਲ ਦੀ ਦੂਰਬੀਨ ਨੂੰ ਇਕੱਠ ਦਾ ਪ੍ਰਧਾਨ ਵਸੀਲਾ ਬਣਾ ਕੇ ਦੂਰ ਦ੍ਰਿਸ਼ਟੀ ਨਾਲ ਵਿਚਾਰ ਕਰਨ ਤਾਂ ਉਨ੍ਹਾਂ ਨੂੰ ਐਸੀ ਤਦਬੀਰ ਸੋਚਣ ਦਾ ਮੌਕਾ ਮਿਲੇਗਾ ਜਿਸ ਤੋਂ ਉਨ੍ਹਾਂ ਨੂੰ ਐਸਾ ਉਦਮ ਕਰਨ ਦਾ ਉਤਸ਼ਾਹ ਮਿਲੇਗਾ ਜਿਸ ਦੇ ਨਤੀਜੇ ਦੇ ਤੌਰ ਤੇ ਸਾਡੀ ਬੋਲੀ ਬਹੁਤ ਸਮੇਂ ਤੱਕ ਖ਼ਲਕਤ ਨੂੰ ਪਰਵਾਨ ਰਹੇਗੀ। ਭਾਵੇਂ ਸਾਡੇ ਸਾਹਮਣੇ ਭਵਿੱਖਤ ਵਿਚ ਹਨੇਰਾ ਹੈ ਪਰ ਪਿੱਛੇ ਨਿਗਾਹ ਭਰ ਕੇ ਪਰਖਣਾ ਉਚਿਤ ਹੈ ਕਿ ਜ਼ਬਾਨ ਨੇ ਜੋ ਤਰੱਕੀ ਕੀਤੀ ਹੈ ਉਹ ਕਿਹੜੇ ਅਸੂਲਾਂ ਤੇ ਅਮਲ ਕਾਰਨ ਅਤੇ ਕਿਸ ਪਾਸੇ ਕਦਮ

ਰਖਣ ਦੇ ਕਾਰਨ ਕੀਤੀ ਹੈ। ਆਓ ਅਸੀਂ ਅੱਜ ਵੀ ਜੋ ਕੁਝ ਕਰ ਰਹੇ ਹਾਂ ਉਸ ਦੇ ਭਵਿੱਖ ਦਾ ਅੰਦਾਜ਼ਾ ਲਾਈਏ ਅਤੇ ਇਸ ਪ੍ਰਕਾਰ ਆਪਣੇ ਕਦਮ ਚੁਕੀਏ ਕਿ ਸਾਡੇ ਕਲਾਮ ਦੀ ਉਮਰ ਦੇ ਕੁਝ ਵਰ੍ਹੇ ਵਧ ਜਾਣ।

ਇਹ ਕੁਦਰਤੀ ਹੈ ਕਿ ਸ਼ਾਇਰ ਦੀ ਕਿਰਤ ਵਿਚ ਹਰ ਇਕ ਮਜ਼ਮੂਨ ਨਵੇਂ ਤੋਂ ਨਵਾਂ ਹੁੰਦਾ ਹੈ ਪਰ ਇਹ ਲਤੀਫ਼ਾ ਵੀ ਕੋਈ ਨਜ਼ਰਅੰਦਾਜ਼ ਕਰਨ ਵਾਲਾ ਨਹੀਂ ਕਿ ਸ਼ਾਇਰੀ ਦਾ ਦੀਵਾ ਰੌਸ਼ਨ ਤਾਂ ਦਖਣ ਵਿਚ ਕੀਤਾ ਜਾਵੇ ਪਰ ਉਸ ਤੋਂ ਉਤਪੰਨ ਹੋਏ ਸਿਤਾਰੇ ਦਿੱਲੀ ਦੇ ਆਕਾਸ਼ ਤੇ ਜਗਮਗਾ ਰਹੇ ਹੋਣ। ਉਸ ਸਮੇਂ ਦੀ ਹਾਲਤ ਅਤੇ ਬੋਲੀ ਜਾ ਰਹੀ ਜ਼ਬਾਨ ਦਾ ਖ਼ਿਆਲ ਕਰਦਾ ਹਾਂ ਤਾਂ ਸੋਚਦਾ ਹਾਂ ਕਿ ਉਹ ਕਮਾਲ ਦੀ ਹੁਨਰਮੰਦ ਸ਼ਖ਼ਸੀਅਤ ਵਾਲਾ ਪੁਰਸ਼ ਉਰਦੂ ਜ਼ਬਾਨ ਅਤੇ ਹਿੰਦੀ ਦੀ ਸੰਮਿਲਤ ਦਾਨਸ਼ਵਰੀ ਨੂੰ ਕਿਸ ਤਰ੍ਹਾਂ ਐਸਾ ਸੰਪਰਕ ਦੇ ਗਿਆ ਕਿ ਆ ਰਹੀਆਂ ਪੁਸ਼ਤਾਂ ਵਾਸਤੇ ਇਕ ਨਵੇਂ ਰਸਤੇ ਨੂੰ ਸਾਕਾਰ ਕਰਦੇ ਵੇਲ ਬੂਟੇ ਉਕਰਦਾ ਗਿਆ ਜੋ ਉਸ ਮਾਰਗ ਨੂੰ ਸੁਰਖਿਅਤ ਰਖ ਸਕਣ। ਕੀ ਉਸਨੂੰ ਪਤਾ ਸੀ ਕਿ ਇਹ ਸੜਕ ਇਕੋ ਜਿੰਨੀ ਉੱਚੀ ਸਾਫ਼ ਸੁਥਰੀ ਚਲਦੀ ਰਹੇਗੀ ਅਤੇ ਉਸ ਦੇ ਦੋਵੇਂ ਪਾਸੇ ਦੁਕਾਨਾਂ ਸੱਜ ਜਾਣਗੀਆਂ, ਲਾਲਟੈਨਾਂ ਦੀ ਰੌਸ਼ਨੀ ਹੋਵੇਗੀ ਅਤੇ ਸੁਹਿਰਦ ਦੁਕਾਨਦਾਰ ਹੀਰਿਆਂ ਦਾ ਬਿਉਪਾਰ ਅਥਵਾ ਵਪਾਰ ਕਰਨਗੇ ਅਤੇ ਪਰਮਾਤਮਾ ਤੋਂ ਵਰੋਸਾਏ ਉਰਦੂ ਹੋਣ ਦਾ ਉਸਨੂੰ ਖਿਤਾਬ (ਉਰਦੂ-ਏ-ਮੁਅੱਲਾ) ਦਿੱਤਾ ਜਾਵੇਗਾ? ਅਫ਼ਸੋਸ ਇਹ ਹੈ ਕਿ ਸਾਡੀ ਜ਼ਬਾਨ ਦੀ ਤਾਰੀਖ ਲਿਖਣ ਵਾਲਿਆਂ ਨੇ ਅਤੇ ਸਾਡੇ ਸ਼ਾਇਰਾਂ ਦੀ ਕਿਰਤ ਦੀ ਪੜਚੋਲ ਕਰਨ ਵਾਲਿਆਂ ਨੇ ਉਸ ਦੇ ਵਲੀ ਅਤੇ ਪਰਮਾਤਮਾ ਤਕ ਪਹੁੰਚੇ ਹੋਣ ਬਾਰੇ ਲਿਖਦਿਆਂ ਕਾਫ਼ੀ ਸਾਰ-ਅੰਸ਼ ਦੇਣ ਦੀ ਖੇਚਲ ਤਾਂ ਕੀਤੀ ਹੈ ਪਰ ਐਸੇ ਹਾਲਾਤ ਵਰਣਨ ਨਹੀਂ ਕੀਤੇ ਜਿਨ੍ਹਾਂ ਤੋਂ ਉਸ ਦੀਆਂ ਜ਼ਾਤੀ ਪ੍ਰਾਪਤੀਆਂ ਅਤੇ ਜੀਵਨ ਘਟਨਾਵਾਂ ਜਿਵੇਂ ਕਿ ਦੁਨੀਆਦਾਰੀ ਜਾਂ ਕਿਨਾਰਾਕਸ਼ੀ, ਇਕੋ ਜਗ੍ਹਾ ਵਸਦੇ ਰਹਿਣ ਜਾਂ ਥਾਂ ਥਾਂ ਰਟਨ ਕਰਨ, ਵਿਦਵਤਾ ਪਰਾਪਤ ਕਰਦਿਆਂ ਉੱਚੀਆਂ ਨੀਵੀਆਂ ਮੰਜ਼ਲਾਂ ਨੂੰ ਲੰਘਣਾ ਜਾਂ ਉਸਦੀਆਂ ਮਿੱਤਰ-ਮਿਲਣੀਆਂ ਅਰਥਾਤ ਸੋਹਬਤਾਂ ਅਤੇ ਹੋਰ ਸਵਾਦਾਂ ਨੂੰ ਮਾਣਦੀਆਂ ਪ੍ਰਗਤੀਆਂ ਦਾ ਪਤਾ ਲੱਗੇ। ਸਗੋਂ ਉਪਰੋਕਤ ਵਿਸਥਾਰ ਦੱਸਣੇ ਤਾਂ ਦਰਕਿਨਾਰ ਉਨ੍ਹਾਂ ਦੇ ਜਨਮ ਲੈਣ ਜਾਂ ਦੁਨੀਆ ਛੱਡ ਜਾਣ ਦੇ ਸੰਨ ਤੱਕ ਨਹੀਂ ਅੰਕਿਤ ਕੀਤੇ। ਏਨਾ ਜ਼ਰੂਰ ਸਾਬਤ ਹੁੰਦਾ ਹੈ ਕਿ ਉਨ੍ਹਾਂ ਦੇ ਪਰਵਿਰਤ ਹੋਣ ਦਾ ਸਮਾਂ ਸ਼ਾਇਦ ਔਰੰਗਜ਼ੇਬ ਦਾ ਆਖ਼ਰੀ ਜ਼ਮਾਨਾ ਹੋਵੇਗਾ ਅਤੇ ਉਹ ਆਪਣੇ ਦੀਵਾਨ ਸਮੇਤ ਸੰਨ ਤਿੰਨ (3) ਮੁਹੰਮਦ ਸ਼ਾਹੀ ਵਿਚ ਦਿੱਲੀ ਪਹੁੰਚੇ।

ਇਹ ਕੁਦਰਤੀ ਅਸੂਲ ਹੈ ਕਿ ਜਦ ਪੈਸੇ ਦੀ ਭਰਮਾਰ, ਐਸ਼ ਅਤੇ ਖ਼ੁਸ਼ੀ ਵੇਲੇ ਨੇਕੀ ਦੇ ਪ੍ਰਭਾਵ ਨਜ਼ਰ ਆਉਣਾ ਚਾਹੁੰਦੇ ਹਨ ਤਾਂ ਸੂਫ਼ੀਆਨਾ ਲਿਬਾਸ ਵਿਚ ਜ਼ਾਹਿਰ ਹੁੰਦੇ ਹਨ। ਉਸ ਵਕਤ ਮੁਹੰਮਦ ਸ਼ਾਹੀ ਰਾਜ-ਕਾਲ ਨੇ ਸਭਨਾਂ ਨੂੰ ਘਰੋਂ ਬਾਹਰੋਂ ਦੌਲਤ ਲਾਲ ਮਸਤ ਕਰ ਰਖਿਆ ਸੀ ਜਿਸ ਕਰਕੇ ਤਸੱਵਫ਼ (ਤਿਆਗ) ਦੇ ਵਿਚਾਰ ਆਮ ਹੋ ਰਹੇ ਸਨ। ਦੂਜੇ, ਕਿ "ਵਲੀ" ਆਪ ਵੀ ਤਾਂ 'ਫ਼ਕੀਰਾਂ" ਦੇ ਵੱਡੇ ਖ਼ਾਨਦਾਨ 'ਚੋਂ ਸਨ ਅਤੇ ਫ਼ਕੀਰਾਂ ਤੋਂ ਹੀ ਪ੍ਰਸੰਸਾ ਲੈਂਦੇ ਸਨ। ਤੀਜੇ, ਕਿ ਉਰਦੂ ਜ਼ਬਾਨ ਦੇ ਮਾਪੇ ਭਾਵੇਂ ਭਾਸ਼ਾ ਅਤੇ ਫ਼ਾਰਸੀ ਵੀ ਸੂਫ਼ੀ ਹੀ ਹਨ, ਇਹਨਾਂ ਜਜ਼ਬਿਆਂ ਨੇ ਹੀ ਉਨ੍ਹਾਂ ਨੂੰ ਸ਼ਾਇਰੀ ਦਾ ਵਸਫ਼ ਦੀ ਪ੍ਰੇਰਨਾ ਦਿੱਤੀ ਅਤੇ ਦਿਲ ਦੀਆਂ ਉਮੰਗਾਂ ਨੇ ਤਾਂ ਮੋਹਰੀ ਹੋਣ ਵਾਲਾ ਤਗ਼ਮਾ ਲੈਣ ਲਈ

ਪ੍ਰੇਰਿਆ ਕਿ ਉਹ ਕੁਝ ਕੀਤਾ ਜਾਏ ਜੋ ਪੁਰਾਣੇ ਸਮੇਂ ਤੋਂ ਲੈ ਕੇ ਉਦੋਂ ਤੱਕ ਕਿਸੇ ਨੇ ਨਹੀਂ ਸੀ ਕੀਤਾ। ਉਹ ਇਹੀ ਸੀ ਕਿ ਫ਼ਾਰਸੀ ਦੇ ਕਦਮਾਂ ਨਾਲ ਕਦਮ ਮੇਚ ਕੇ ਚਲਿਆ ਜਾਏ ਅਤੇ ਆਪਣੇ ਪੂਰੇ ਦੀਵਾਨ (ਕਾਵਿ ਸੰਚੀ) ਨੂੰ ਤਰਤੀਬ ਦਿੱਤੀ ਜਾਏ। ਚੁਨਾਂਚਿ ਉਨ੍ਹਾਂ ਦੇ ਪੀਰ ਦਾ ਇਸ਼ਾਰਾ ਵੀ ਇਸ ਦੀ ਤਾਈਦ ਕਰਦਾ ਹੈ।

ਭਾਵ ਇਹ ਕਿ ਜਦੋਂ ਉਨ੍ਹਾਂ ਦਾ ਦੀਵਾਨ ਦਿੱਲੀ ਪੁੱਜਾ ਤਾਂ ਸ਼ੌਕ ਨੇ ਆਪਣੇ ਸਾਹਿਤਕ ਹੱਥਾਂ ਤੇ ਚੁੱਕ ਲਿਆ। ਕਦਰਦਾਨੀ ਨੇ ਡੂੰਘੀ ਨੀਝ ਦੀਆਂ ਅੱਖਾਂ ਨਾਲ ਸੁਆਗਤ ਕੀਤਾ, ਸਵਾਦ ਨੇ ਜ਼ਬਾਨ ਨਾਲ ਉਹਨੂੰ ਪੜ੍ਹਿਆ। ਗੀਤ ਪ੍ਰਚਲਤ ਹੋ ਗਏ ਅਤੇ ਕਵਾਲ ਮਾਅਰਫ਼ਤ ਦੀਆਂ ਮਹਿਫ਼ਲਾਂ ਵਿਚ ਉਨ੍ਹਾਂ ਦੀਆ ਗ਼ਜ਼ਲਾਂ ਨੂੰ ਗਾਣ ਲਗ ਪਏ। ਐਸ਼ ਇਸ਼ਰਤ ਦੀ ਜ਼ਿੰਦਗੀ ਗੁਜ਼ਾਰਨ ਵਾਲੇ ਆਪਣੇ ਯਾਰਾਂ ਦੋਸਤਾਂ ਨੂੰ ਸੁਨਾਣ ਲਗ ਪਏ। ਢੁੱਕਵੀਂ ਤਬੀਅਤ ਵਾਲਿਆਂ ਨੂੰ ਆਪਣੇ ਵਾਸਤੇ ਦੀਵਾਨ ਬਣਾਣ ਦਾ ਸ਼ੌਕ ਹੋਇਆ।

ਇਸ ਦੇ ਬਾਵਜੂਦ ਕਿ ਉਸਦੀ ਜ਼ਬਾਨ ਹੁਣ ਬਿਲਕੁਲ ਵਰਤੋਂ ਵਿਚ ਨਹੀਂ ਆਉਂਦੀ ਪਰ ਦੀਵਾਨ ਹੁਣ ਵੀ ਸਭ ਥਾਂ ਮਿਲਦਾ ਹੈ ਅਤੇ ਵਿਕਦਾ ਹੈ। ਏਥੋਂ ਤਕ ਕਿ ਪੈਰਿਸ ਅਤੇ ਲੰਡਨ ਵਿਚ ਛਪ ਗਿਆ ਹੈ। ਇਸ ਵਿਚ ਰਦੀਫ਼ਦਾਰ ਗ਼ਜ਼ਲਾਂ ਤੋਂ ਇਲਾਵਾ ਰੁਬਾਈਆਂ, ਕਤੇ, ਦੋ ਤਿੰਨ ਮਖ਼ੱਮਸ, ਕਸੀਦੇ, ਇਕ ਮਸਨਵੀ ਅਤੇ ਕਰਬਲਾ ਦੀ ਲੜਾਈ ਦੇ ਹਾਲ, ਅਤੇ ਇਕ ਰਚਨਾ ਸੂਰਤ ਸ਼ਹਿਰ ਬਾਰੇ ਹੈ। "ਬਸੋਖ਼ਤ" ਉਸ ਸਮੇਂ ਨਹੀਂ ਸਨ ਲਿਖਦੇ। ਉਸ ਨੂੰ ਈਜਾਦ ਕਰਨ ਦਾ ਫ਼ਖ਼ਰ ਮੀਰ ਸਾਹਿਬ ਵਾਸਤੇ ਛੱਡ ਗਏ। ਬਾਦਸ਼ਾਹ ਜਾਂ ਕਿਸੇ ਅਮੀਰ ਦੀ ਤਾਰੀਫ਼ ਉਨ੍ਹਾਂ ਨਹੀਂ ਸੀ ਕੀਤੀ। ਸ਼ਾਇਦ ਖ਼ਵਾਜਾ ਮੀਰ ਦਰਦ ਦੀ ਤਰ੍ਹਾਂ ਤਰੀਫ਼ ਕਰਨਾ ਐਬ ਸਮਝਦੇ ਸਨ ਪਰ ਕਦੇ ਕਦੇ ਖ਼ਵਾਜਾ ਹਾਫ਼ਜ਼ ਵਾਂਗ ਸਮੇਂ ਦੇ ਬਾਦਸ਼ਾਹ ਦੇ ਨਾਂ ਨੂੰ ਵਰਤ ਕੇ ਆਪਣੇ ਸ਼ਿਅਰ ਨੂੰ ਸ਼ਾਨ ਨਾਲ ਵਰਨਣ ਕਰਨ ਜਾਂ ਸ਼ਿਕਵਾ ਦੇਣ ਵਾਸਤੇ ਵਰਤਦੇ ਸਨ। ਚੁਨਾਚਿ ਦਿੱਲੀ ਵਿਚ ਆ ਕੇ ਕੀਤੀਆਂ ਰਚਨਾਵਾਂ ਵਿਚੋਂ ਮਿਲਦੀ ਇਕ ਗਜ਼ਲ ਵਿਚ ਕਹਿੰਦੇ ਹਨ:

ਦਿਲ ਵਲੀ ਕਾ ਲੇ ਲੀਆ ਦਿਲੀ ਨੇ ਛੀਨ
ਜਾ ਕਹੋ ਕੋਈ ਮੁਹੰਮਦ ਸ਼ਾਹ ਸੋਂ।*

ਹੁਣ ਉਨ੍ਹਾਂ ਦੇ ਕਲਾਮ ਵਿਚੋਂ ਉਸ ਸਮੇਂ ਦੀ ਜ਼ਬਾਨ ਦਾ ਨਮੂਨਾ ਦਿਖਾਣਾ ਜ਼ਰੂਰੀ ਹੈ। ਸਾਡੇ ਆਲੋਚਕਾਂ ਦਾ ਇਹ ਹਾਲ ਹੈ ਕਿ ਜਦੋਂ ਕਿਸੇ ਸ਼ਾਇਰ ਬਾਰੇ ਲਿਖਦੇ ਹਨ ਤਾਂ ਉਸ ਦੇ ਸ਼ਿਅਰਾਂ ਵਿਚੋਂ ਚੋਣ ਕਰਕੇ ਇਕ ਥਾਂ ਪਰਖ ਕੇ ਅੰਕਿਤ ਕਰਦੇ ਹਨ। ਇਹ ਠੀਕ ਹੈ ਕਿ ਲਿਖਤ ਵਿਚੋਂ ਪ੍ਰਾਪਤ ਹੋ ਸਕਣ ਵਾਲਾ ਲਾਭ ਜ਼ਾਇਆ ਨਹੀਂ ਜਾਂਦਾ। "ਨਜ਼ੀਰ" ਦੇ ਕੁਝ ਸ਼ਿਅਰ ਐਸੇ ਹਨ ਕਿ "ਮੀਰ" ਦੇ ਕਲਾਮ ਨਾਲ ਟਕਰਾਂਦੇ ਨਜ਼ਰ ਆਉਂਦੇ ਹਨ। ਫਿਰ ਜੇ ਕਦੇ "ਨਜ਼ੀਰ" ਦਾ ਜ਼ਿਕਰ ਕਰਦਿਆਂ ਉਸਦੇ ਕੁਝ ਸ਼ਿਅਰ ਚੁਣ ਕੇ ਲਿਖ ਦਿੱਤੇ ਜਾਂਦੇ ਸਨ ਤਾਂ ਨਾਵਾਕਫ਼ ਸਿਵਾਏ ਇਸਦੇ ਕਿ "ਨਜ਼ੀਰ" ਨੂੰ "ਮੀਰ" ਦੀ ਹੀ ਪੱਧਰ ਦਾ ਸ਼ਾਇਰ ਸਮਝਦੇ ਹੋਰ ਕੀ ਕਰ ਸਕਦੇ ਸਨ।

ਸਭ ਤੋਂ ਵੱਡੀ ਅੜਿਚਣ ਇਹ ਹੈ ਕਿ ਉਪ੍ਰੋਕਤ ਕਵੀ ਦੇ ਅਤੇ ਸਾਡੇ ਦਰਮਿਆਨ ਬੇਸ਼ੁਮਾਰ ਵਰ੍ਹਿਆਂ ਦੀ ਵਿੱਥ ਕਾਇਮ ਹੈ। ਇਸ ਕਰਕੇ ਉਨ੍ਹਾਂ ਦੇ ਸ਼ਿਅਰਾਂ ਦੀ ਪਰਖ 'ਚੋਂ

* ਇਹ ਸ਼ਿਅਰ 'ਵਲੀ' ਦੇ ਨਾਂ ਨਾਲ ਮਸ਼ਹੂਰ ਹੈ ਪਰ ਇਹ ਮਜ਼ਮੂਨ ਦਿਹਲਵੀ ਦਾ ਲਿਖਿਆ ਹੋਇਆ ਹੈ।

ਉਨ੍ਹਾਂ ਦੀ ਅਸਲੀ ਕਾਬਲੀਅਤ ਅਤੇ ਮਾਨਸਿਕ ਪ੍ਰਾਪਤੀ ਦਾ ਅੰਦਾਜ਼ਾ ਲਾਣਾ ਸੰਭਵ ਨਹੀਂ। ਮੈਂ ਨੇਕ ਨੀਤੀ ਨਾਲ ਉਨ੍ਹਾਂ ਦੇ ਦੀਵਾਨ ਵਿਚੋਂ ਕੁਝ ਪੂਰੀਆਂ ਦੀਆਂ ਪੂਰੀਆਂ ਗ਼ਜ਼ਲਾਂ ਪੇਸ਼ ਕਰ ਰਿਹਾ ਹਾਂ ਤਾਂ ਕਿ ਅਸਲੀਅਤ ਪਤਾ ਲਗ ਜਾਏ ਪਰ ਜੇ ਕਿਸੇ ਦੀਆਂ ਪੂਰੀਆਂ ਪੂਰੀਆਂ ਗ਼ਜ਼ਲਾਂ ਪ੍ਰਾਪਤ ਹੀ ਨਾ ਹੋ ਸਕੀਆਂ ਹੋਣ ਤਾਂ ਮਜਬੂਰੀ ਹੈ। ਦੇਖੋ:

ਤੁਝ ਲਬ ਕੀ ਸਿਫ਼ਤ ਲਾਲ ਬਦੱਖ਼ਸ਼ਾਂ ਸੇ ਕਹੂੰਗਾ।
ਜਾਦੂ ਹੈ ਤਿਰੇ ਨੈਨ ਗਜ਼ਾਲਾਂ ਸੇ ਕਹੂੰਗਾ।
ਦੀ ਹਕ ਨੇ ਤੁਝੇ ਬਾਦਸ਼ਾਹੀ ਹੁਸਨ ਨਗਰ ਕੀ,
ਯੇਹ ਕਿਸ਼ੋਰਿ-ਈਰਾਨ ਮੈਂ ਸੁਲੇਮਾਂ ਸੇ ਕਹੂੰਗਾ।
ਜ਼ਖ਼ਮੀ ਕੀਆ ਹੈ ਮੁਝ ਤਿਰੀ ਪਲਕੋਂ ਕੀ ਅਨੀ ਨੇ,
ਯੇਹ ਜ਼ਖ਼ਮ ਤੇਰਾ ਖ਼ੰਜਰਿ-ਭਾਲਾਂ ਸੇ ਕਹੂੰਗਾ।

ਬੇ ਸਬਰ ਨਾ ਹੋ ਐ ਵਲੀ ਇਸ ਦਰਦ ਸੇ ਹਰ ਗਾਹ
ਜਲਦੀ ਸੇ ਤਿਰੇ ਦਰਦ ਕੀ ਦਰਮਾਂ ਸੇ ਕਹੂੰਗਾ।
ਦੇਖਨਾ ਹਰ ਸੁਬ੍ਹਾ ਤੁਝ ਰੁਖ਼ਸਾਰ ਕਾ।
ਹੈ ਮੁਤਾਲਾ ਮਤਲਾ-ਏ-ਅਨਵਾਰ ਕਾ।
ਯਾਦ ਕਰਨਾ ਹਰ ਘੜੀ ਤੁਝ ਯਾਰ ਕਾ।
ਹੈ ਵਜ਼ੀਫ਼ਾ ਮੁਝ ਦਿਲਿ-ਬੀਮਾਰ ਕਾ।
ਆਰਜ਼ੂਇ-ਚਸ਼ਮਾ - ਇ - ਕੌਸਰ ਨਹੀਂ
ਤਸ਼ਨਾ ਲਬ ਹੂੰ ਸ਼ਰਬਤਿ-ਦੀਦਾਰ ਕਾ।
ਆਕਬਤ ਹੋਏਗਾ ਕਿਆ ਮਾਲੂਮ ਨਹੀਂ,
ਦਿਲ ਹੂਆ ਹੈ ਮੁਬਤਲਾ ਦੀਦਾਰ ਕਾ।
ਬੁਲਬਲ-ਓ-ਪਰਵਾਨਾ ਕਰਨਾ ਦਿਲ ਕੇ ਤਈਂ,
ਕਾਮ ਥਾ ਤੁਝ ਚਿਹਰਾ-ਏ-ਗੁਲਜ਼ਾਰ ਕਾ।
ਕਿਆ ਕਹੇ ਤਾਰੀਫ਼ ਦਿਲ ਸੇ ਬੇਨਜ਼ੀਰ,
ਹਰਫ਼ ਹਰਫ਼ ਇਸ ਮਖ਼ਜ਼ਨ-ਏ-ਇਸਰਾਰ ਕਾ।
ਗਰ ਹੂਆ ਹੈ ਤਾਲਬ-ਏ ਆਜ਼ਾਦਗੀ,
ਬੰਦ ਮਤ ਹੋ ਸਜਾ-ਓ-ਜ਼ਨਾਰ ਕਾ।
ਮਸਨਦ-ਏ-ਗੁਲ ਮੰਜ਼ਲ-ਏ-ਸ਼ਬਨਮ ਹੂਈ,
ਦੇਖ ਰੁੱਤਬਾ ਦੀਦਾ-ਏ-ਬੇਦਾਰ ਕਾ।
ਐ ਵਲੀ ਹੋਨਾ ਸਰੀਜਨ ਪਰ ਨਿਸਾਰ
ਮੁੱਦਾ ਹੈ ਚਸ਼ਮ-ਏ-ਗੌਹਰ ਬਾਰ ਕਾ।

**ਸ਼ਾਹ ਮੁਬਾਰਕ ਆਬਰੂ** :- "ਆਬਰੂ" ਤਖ਼ਲਸ ਸੀ ਪਰ ਸ਼ਾਹ ਮੁਬਾਰਕ ਦੇ ਨਾਂ ਨਾਲ ਮਸ਼ਹੂਰ ਸੀ। ਅਸਲ ਨਾਂ ਨਜਮੁਲਦੀਨ ਸੀ। ਸ਼ਾਹ ਮੁਹੰਮਦ ਗ਼ੌਸ ਗਵਾਲੀਆਰੀ ਦੇ ਖ਼ਾਨਦਾਨ ਵਿਚੋਂ ਸਨ। ਭਾਵੇਂ ਬਜ਼ੁਰਗ ਸ਼ਾਇਰ ਅਤੇ ਪੁਰਾਣੀ ਮੁਹਾਰਤ ਰਖਣ ਵਾਲੇ ਸਨ ਪਰ ਆਪਣਾ ਕਲਾਮ "ਖ਼ਾਨ ਆਰਜ਼ੂ" ਨੂੰ ਦਿਖਾ ਲੈਂਦੇ ਸਨ। ਦੇਖੋ ਉਸ ਜ਼ਮਾਨੇ ਦੇ ਲੋਕ

ਸਾਹਿਤਕਾਰ ਕਮਾਲ ਹਾਸਲ ਕਰਨ ਦੀ ਖ਼ਾਹਸ਼ ਰਖਣ ਵਾਲੇ ਸਨ। ਉਹ ਆਪਣੇ ਜ਼ਮਾਨੇ ਦੇ ਰੇਖਤਾ ਜ਼ਬਾਨ ਦੇ ਮੰਨੇ ਪ੍ਰਮੰਨੇ ਸ਼ਾਇਰ ਅਤੇ ਉਰਦੂ ਨਜ਼ਮ ਦੇ ਈਜਾਦ ਕਰਤਾ ਗਿਣੇ ਜਾਂਦੇ ਸਨ। ਉਹ ਅਜਿਹਾ ਜ਼ਮਾਨਾ ਸੀ ਕਿ "ਅਖ਼ਲਾਸ" ਨਾਲ "ਵਿਸਵਾਸ" ਅਤੇ "ਧੜ" ਨਾਲ "ਸਰ" ਦਾ ਕਾਫ਼ੀਆ ਬੰਨ੍ਹ ਲੈਂਦੇ ਸਨ ਅਤੇ ਇਸ ਤਰ੍ਹਾਂ ਕਰਨਾ ਐਬ ਨਹੀਂ ਸੀ ਸਮਝਿਆ ਜਾਂਦਾ। ਰਕੀਫ਼ ਦੀ ਕੋਈ ਜ਼ਰੂਰਤ ਨਹੀਂ ਸੀ ਹਾਂ ਇਹ ਜ਼ਰੂਰ ਸੀ ਕਿ ਕਲਾਮ ਦੀ ਬੁਨਿਆਦ ਡੂੰਘੀ ਸੋਚ ਤੇ ਭਾਵ ਭਰਪੂਰ ਸ਼ਬਦਾਂ ਤੇ ਉਸਾਰੀ ਜਾਂਦੀ ਸੀ। ਮੁਹਾਵਰੇ ਦੇ ਵਰਤਣ ਦੇ ਅਵਸਰ ਨੂੰ ਹੱਥੋਂ ਨਹੀਂ ਸਨ ਜਾਣ ਦੇਂਦੇ। ਉਹਨਾਂ ਦੀ ਇਕ ਅੱਖ ਨਹੀਂ ਸੀ। ਉਨ੍ਹਾਂ ਦੀ ਅਤੇ ਮਿਰਜ਼ਾ ਮਜ਼ਹਰ ਜਾਨ "ਜਾਨਾ" ਦੀ ਆਪਸ ਵਿਚ ਸਾਹਿਤਕ ਛੇੜਖ਼ਾਨੀ ਚਲਦੀ ਰਹਿੰਦੀ ਸੀ ਜਿਸ ਵਿੱਚ ਉਨ੍ਹਾਂ ਦੀ ਅੱਖ ਵਲ ਵੀ ਇਸ਼ਾਰਾ ਹੋ ਜਾਂਦਾ ਸੀ।

ਉਨ੍ਹਾਂ ਦੀ ਵਿਦਿਅਕ ਪ੍ਰਾਪਤੀ ਦਾ ਹਾਲ ਪਤਾ ਨਹੀਂ। ਉਨ੍ਹਾਂ ਦੇ ਕਲਾਮ ਤੋਂ ਇਹ ਨਿਰਣੈ ਹੁੰਦਾ ਹੈ ਕਿ ਅਰਬੀ ਦੇ ਵਿਅਕਰਣ ਨੂੰ ਜਾਣਦੇ ਸਨ। ਵਿਦਿਅਕ ਮਸਲਿਆਂ ਤੋਂ ਬੇ-ਖ਼ਬਰ ਨਹੀਂ ਸਨ:

ਨੈਨ ਸੈਂ ਨੈਨ ਜਬ ਮਿਲਾਏ ਗਿਆ। ਦਿਲ ਦੇ ਅੰਦਰ ਮਿਰੇ ਸਮਾਏ ਗਿਆ।
ਨਿਗਾਹੇ ਗਰਮ ਸੈਂ ਮੇਰੇ ਦਿਲ ਮੇਂ, ਖ਼ੁਸ਼ ਨੈਨ ਆਗ ਮੇਂ ਲਗਾਏ ਗਿਆ।
ਤੇਰੇ ਚਲਨੇ ਕੀ ਸੁਨ ਖ਼ਬਰ ਆਸ਼ਕ ਯਹੀ ਕਹਿਤਾ ਹੂਆ ਕਿ ਹਾਏ ਗਿਆ।
ਸਹੋ ਕਰ ਬੋਲਤਾ ਥਾ ਮੁਝ ਸੇਤੀ, ਬੂਝ ਕਰ ਬਾਤ ਛੁਪਾਏ ਗਿਆ।
"ਆਬਰੂ" ਹਿਜਰ ਬੀਚ ਮਰਤਾ ਥਾ, ਮੁਖ ਦਿਖਾ ਕਰ ਉਸੇ ਜਲਾਏ ਗਿਆ।

**ਸ਼ੇਖ਼ ਸ਼ਰਫ਼ੁਲਦੀਨ "ਮਜ਼ਮੂਨ" :–** "ਮਜ਼ਮੂਨ" ਤਖ਼ਲਸ, ਸੇਖ ਸ਼ਰਫ਼ੁਲ-ਦੀਨ ਨਾਂ ਸੀ। ਸ਼ੇਖ ਫਰੀਦਦੀਨ ਸ਼ਕਰਗੰਜ ਦੀ ਔਲਾਦ ਵਿਚੋਂ ਸਨ। "ਜਾਜਮੋ" ਇਲਾਕਾ ਅਕਬਰ ਆਬਾਦ ਦੇ ਵਸਨੀਕ ਸਨ। ਉਥੋਂ ਦਿੱਲੀ ਵਿੱਚ ਆਕੇ ਰਹੇ ਸਨ। ਅਸਲੀ ਪੇਸ਼ਾ ਫੌਜੀ ਮਲਾਜ਼ਮਤ ਸੀ। ਸਲਤਨਤ ਦੇ ਤਬਾਹ ਹੋ ਜਾਣ ਕਰਕੇ ਹਥਿਆਰ ਤਿਆਗ ਕੇ ਮਜ਼ਮੂਨ ਨਗਾਰੀ ਨੂੰ ਜੀਵਨ ਦਾ ਆਧਾਰ ਬਣਾ ਲਿਆ। ਸਾਹਿਤਕ ਦੁਨੀਆ ਵਿਚ ਇਸ ਤਰ੍ਹਾਂ ਪਰਵੇਸ਼ ਕੀਤਾ ਕਿ ਮਰ ਕੇ ਸੁਤੰਤਰ ਹੋਏ। ਉਸ ਹਾਲ ਵਿਚ ਵੀ ਉਹ ਇਕ ਖ਼ੁਸ਼ ਮਿਜ਼ਾਜ, ਉੱਚੇ ਆਚਰਣ ਵਾਲੇ, ਤੇ ਯਾਰਾਂ ਦੇ ਯਾਰ ਸਨ। ਪਹਿਲੇ ਦੌਰ ਦੇ ਉਸਤਾਦਾਂ ਵਿਚ ਗਿਣੇ ਜਾਂਦੇ ਸਨ ਅਤੇ ਉਨ੍ਹਾਂ ਦੇ ਤਰਜ਼-ਏ-ਬਿਆਨ ਦਾ ਅੰਦਾਜ਼ ਉਹੀ ਸੀ ਕਿਉਂਕਿ ਉਸ ਸਮੇਂ ਰਿਵਾਜ ਹੀ ਉਸਦਾ ਸੀ ਅਤੇ ਜਿਸਨੂੰ ਹਰ ਖ਼ਾਸ ਅਤੇ ਆਮ ਸਭ ਪਸੰਦ ਕਰਦੇ ਸਨ।

ਉਸ ਜ਼ਮਾਨੇ ਦੇ ਲੋਕ ਕਿੰਨੇ ਬੇਤਕਲਫ਼ ਤੇ ਇਨਸਾਫ਼ ਪਸੰਦ ਸਨ ਇਸ ਦਾ ਅੰਦਾਜ਼ਾ ਇਸ ਤੋਂ ਲਾਓ ਕਿ ਭਾਵੇਂ "ਮਜ਼ਮੂਨ" ਰੱਜੇ ਪੁੱਜੇ ਅਤੇ ਖ਼ਾਨ ਆਰਜ਼ੂ ਨਾਲੋਂ ਉਮਰ ਵਿਚ ਵੱਡੇ ਸਨ ਫਿਰ ਵੀ ਉਨ੍ਹਾਂ ਨੂੰ ਆਪਣੀਆਂ ਗ਼ਜ਼ਲਾਂ ਦਿਖਾਂਦੇ ਸਨ ਅਤੇ ਸੁਧਾਈ ਕਰਾਂਦੇ ਸਨ। ਨਜ਼ਲੇ ਕਾਰਨ ਉਨ੍ਹਾਂ ਦੇ ਦੰਦ ਨਿਕਲ ਚੁੱਕੇ ਸਨ। ਇਸ ਕਰਕੇ ਖਾਨ ਆਰਜ਼ੂ ਉਨ੍ਹਾਂ ਨੂੰ ਸ਼ਾਇਰ ਬੇਦਾਨਾ ਕਹਿੰਦੇ ਸਨ। ਮਿਰਜ਼ਾ ਰਫ਼ੀਹ ਨੇ ਵੀ ਉਨ੍ਹਾਂ ਦਾ ਸਮਾਂ ਦੇਖਿਆ ਹੋਇਆ ਸੀ ਇਸ ਕਰਕੇ ਜਦ ਉਹ ਸੁਰਗਵਾਸ ਹੋਏ ਤਾਂ ਮਿਰਜ਼ਾ ਨੇ ਗ਼ਜ਼ਲ ਲਿਖੀ ਜਿਸਦਾ ਆਖ਼ਰੀ ਸ਼ਿਅਰ ਲਿਖਦਾ ਹਾਂ:

ਬਿਨਾਏਂ ਉਠ ਗਈ ਯਾਰੋ ਗ਼ਜ਼ਲ ਕੇ ਖ਼ੂਬ ਕਹਿਨੇ ਕੀ
ਗਿਆ "ਮਜ਼ਮੂਨ" ਦੁਨੀਆ ਸੇ ਰਿਹਾ ਸੌਦਾ ਸੋ ਮਸਤਾਨਾ।

ਇਸ ਤੋਂ ਪਤਾ ਲਗਦਾ ਹੈ ਕਿ ਉਸ ਸਾਹਿਬਿ-ਕਮਾਲ ਦੇ ਕਮਾਲ ਨੇ ਜ਼ਮਾਨੇ ਦੇ ਮਨ ਉਤੇ ਕਿੰਨਾ ਅਸਰ ਕੀਤਾ ਸੀ। ਹਾਏ "ਵਲੀ" ਖ਼ੁਦਾ ਤੈਨੂੰ ਬਹਿਸ਼ਤ ਵਿਚ ਵਾਸਾ ਦੇਵੇ। ਕਿਸ ਤਰ੍ਹਾਂ ਦੇ ਲੋਕ ਤੇਰੀ ਮਿੱਟੀ ਵਿਚੋਂ ਉਗਮੇ ਅਤੇ ਆਖ਼ਰ ਖ਼ਾਕ ਵਿੱਚ ਮਿਲ ਗਏ।

**ਮੁਹੰਮਦ ਸ਼ਾਕਰ "ਨਾਜੀ"** :– ਨਾਂ ਸਯਦ ਮੁਹੰਮਦ ਸ਼ਾਕਰ ਅਤੇ ਤਖ਼ਲਸ "ਨਾਜੀ" ਸੀ। ਸਾਦੀ ਤਬੀਅਤ ਅਤੇ ਸ਼ਰਾਫ਼ਤ ਦੇ ਨਾਲ ਨਾਲ ਕਮਾਲ ਦੇ ਸ਼ਾਇਰ ਹੋਣ ਕਰਕੇ ਆਪਣੇ ਸਮੇਂ ਵਿਚ ਪ੍ਰਸਿੱਧ ਸਨ। ਸਾਹਿਤ ਦੇ ਕਦਰਦਾਨਾਂ ਨੇ ਆਪ ਨੂੰ ਪਹਿਲੇ ਦਰਜੇ ਦੇ ਉਤਮ ਪੁਰਸ਼ਾਂ ਵਿਚ ਸ਼ਾਮਲ ਕਰਨਾ ਪ੍ਰਵਾਨ ਕੀਤਾ। ਉਮਦਾਤੁਲ ਮੁਲਕ ਅਮੀਰ ਖ਼ਾਨ ਜੋ ਮੁਹੰਮਦ ਸ਼ਾਹੀ ਦਰਬਾਰ ਦੇ ਉੱਚੇ ਅਧਿਕਾਰੀ ਸਨ ਉਨ੍ਹਾਂ ਦੇ ਨਿਹਮਤ ਖ਼ਾਨੇ ਦੇ ਦਰੋਗਾ ਸਨ। ਸ਼ਾਹ ਮੁਬਾਰਕ "ਆਬਰੂ" ਨੇ ਜਿਥੇ ਇਨ੍ਹਾਂ ਦੇ ਕਲਾਮ ਦੀ ਤਾਰੀਫ਼ ਕੀਤੀ ਹੈ, ਓਥੇ ਇਸ ਪੱਖ ਵਲ ਵੀ ਇਸ਼ਾਰਾ ਕੀਤਾ ਹੈ ਕਿ :

ਸੁਖ਼ਨ ਸਨਜਾਂ ਮੇਂ ਹੈਗਾ "ਆਬਰੂ" ਆਜ
ਨਹੀਂ ਸ਼ੀਰੀਟਿ ਜ਼ਬਾਂ ਕਾ ਸ਼ਾਕਰ ਸਰੀਕਾ

ਪਰ ਉਹ ਤੇਜ਼ ਮਜ਼ਾਜ ਅਤੇ ਬਹੁਤ ਖ਼ੁਸ਼ ਰਹਿਣ ਵਾਲੇ ਸਨ। ਰਾਹ ਜਾਂਦਿਆਂ ਨਾਲ ਉਲਝਦੇ ਸਨ ਅਤੇ ਜਿਸਦੇ ਪਿੱਛੇ ਪੈ ਜਾਣ ਉਸ ਵਾਸਤੇ ਪੱਲਾ ਛੁਡਾਣਾ ਮੁਸ਼ਕਿਲ ਹੁੰਦਾ ਸੀ। ਨਾਦਰ ਸ਼ਾਹ ਦੇ ਹਮਲੇ ਅਤੇ ਮੁਹੰਮਦ ਸ਼ਾਹੀ ਲਸ਼ਕਰ ਦੀ ਤਬਾਹੀ ਵੇਲੇ ਸੰਗਰਾਮ ਵਿਚ ਸ਼ਾਮਲ ਸਨ। ਉਸ ਸਮੇਂ ਦੇ ਦਿੱਲੀ ਦੇ ਸ਼ਾਹੀ ਦਰਬਾਰ ਦੇ ਨਜ਼ਾਰੇ, ਉੱਚ ਅਧਿਕਾਰੀਆਂ ਦੇ ਕੰਮਾਂ ਦੇ ਨਤੀਜੇ, ਪਾਜੀ ਲੋਕਾਂ ਦੇ ਆਪਣੇ ਲਾਭ ਵਾਸਤੇ ਕੀਤੇ ਕੰਮ ਅਤੇ ਉਸ ਵਾਤਾਵਰਣ ਵਿਚ ਹਿੰਦੁਸਤਾਨੀਆਂ ਦੀ ਆਰਾਮ ਤਲਬੀ ਅਤੇ ਨਾਜ਼ਪਰਵਰੀ ਉਨ੍ਹਾਂ ਨੇ ਇੱਕ ਲੰਮੀ ਮਖ਼ਮਸ ਵਿਚ ਬਿਆਨ ਕੀਤੇ ਹਨ।

**ਗ਼ੁਲਾਮ ਮੁਸਤਫ਼ਾ ਖ਼ਾਨ "ਯਕਰੰਗ"** :– "ਯਕਰੰਗ" ਤਖ਼ਲਸ ਸੀ ਅਤੇ ਗ਼ੁਲਾਮ ਮੁਸਤਫ਼ਾ ਖ਼ਾਨ ਨਾਂ ਸੀ। ਪੁਰਾਣੀਆਂ ਕਾਵਿ-ਪਰਖ ਦੀਆਂ ਪੁਸਤਕਾਂ ਵਿਚ ਉਨ੍ਹਾਂ ਨੂੰ ਪਹਿਲੀ ਕਤਾਰ ਦੇ ਕਵੀਆਂ ਵਿਚ ਸ਼ੁਮਾਰ ਕੀਤਾ ਗਿਆ ਹੈ। ਉਹ ਲੋਕ ਇਨਸਾਫ਼ ਪਸੰਦ ਹੁੰਦੇ ਹਨ ਅਤੇ ਹਰ ਕੰਮ ਦੇ ਮੂੰਹ ਮੁਹਾਂਦਰੇ ਨੂੰ ਤਰਾਸ਼ਣਾ ਜਾਣਦੇ ਹਨ। ਇਸੇ ਕਰਕੇ ਭਾਵੇਂ ਵਰ੍ਹਿਆਂ ਦੇ ਵਰ੍ਹੇ ਮਿਹਨਤ ਕਰ ਚੁੱਕੇ ਸਨ ਅਤੇ ਉਮਰ ਦੇ ਸਿਖ਼ਰ ਤੇ ਪਹੁੰਚੇ ਹੋਏ ਸਨ ਫਿਰ ਵੀ ਆਪਣੀ ਕਵਿਤਾ, ਸ਼ੁਧ ਕਰਨ ਵਾਸਤੇ ਮਿਰਜ਼ਾ ਜਾਨ ਜਾਨਾਂ "ਮੁਜਹਿਰ" ਨੂੰ ਦਿਖਾ ਲੈਂਦੇ ਸਨ। ਜੋ ਵੀ ਕਲਾਮ ਉਨ੍ਹਾਂ ਦਾ ਮੌਜੂਦ ਹੈ ਜਾਂ ਬਜ਼ੁਰਗਾਂ ਪਾਸੋਂ ਸੁਣਿਆ ਹੈ ਅਤੇ ਕਾਵਿ-ਪਰਖ ਦੀਆਂ ਪੁਸਤਕਾਂ ਵਿਚ ਅੰਕਿਤ ਹੈ ਉਸ ਤੋਂ ਸਪਸ਼ਟ ਹੈ ਕਿ ਉਹ ਬਹੁਤ ਮੁਹਾਰਤ ਰਖਣ ਵਾਲੇ ਸਨ ਅਤੇ ਉਨ੍ਹਾਂ ਦੇ ਸਮਕਾਲੀ ਉਨ੍ਹਾਂ ਨੂੰ ਕਮਾਲ ਦੀ ਭਰਪੂਰਤਾ ਰਖਣ ਵਾਲਾ ਮੰਨਦੇ ਸਨ। ਲੁਤਫ਼ ਦੀ ਗੱਲ ਤਾਂ ਇਹ ਹੈ ਕਿ ਉਨ੍ਹਾਂ ਦੇ ਤਖ਼ਲਸ ਵਾਂਗ ਉਨ੍ਹਾਂ ਦੀ ਜ਼ਮਾਨੇ ਨਾਲ ਵਾਕਫ਼ੀਅਤ ਵਿਚ ਵੀ ਉਹ "ਯਕ ਰੰਗ" ਨਜ਼ਰ ਆਉਂਦੇ ਹਨ।

ਰੱਬ ਜਾਣੇ ਇਨ੍ਹਾਂ ਗੱਲਾਂ ਨੂੰ ਸੁਣ ਕੇ ਸਾਡੇ ਇਸ ਸਮਝਦਾਰ ਯੁਗ ਦੇ ਲੋਕ ਕੀ ਕਹਿਣਗੇ। ਕੁਝ ਤਾਂ ਪ੍ਰਵਾਹ ਵੀ ਨਹੀਂ ਕਰਨਗੇ ਅਤੇ ਕੁਝ ਵਾਹਯਾਤ ਕਹਿ ਕੇ ਕਿਤਾਬ ਬੰਦ ਕਰ ਦੇਣਗੇ ਪਰ ਤੁਸੀਂ ਇਨ੍ਹਾਂ ਗੱਲਾਂ ਨੂੰ ਗ਼ਲਤ ਨਾ ਸਮਝੋ। ਇਕ ਪਲ ਦੇ ਪਲ ਅੱਖਾਂ ਬੰਦ ਕਰਕੇ ਤਸੱਵਰ ਦੀ ਅੱਖ ਖੋਲ੍ਹ ਕੇ ਦੇਖੋ। ਉਹੀ ਮੁਹੰਮਦ ਸ਼ਾਹੀ ਰਾਜ ਕਾਲ ਦੇ ਕੁਹਨ ਸਾਲ ਦਰਬਾਰੀ ਲਬਾਸ ਪਾਈ ਬੈਠੇ ਹਨ ਅਤੇ ਬਾਵਜੂਦ ਇਸ ਦੇ ਕਿ ਉਨ੍ਹਾਂ ਨੂੰ ਸੰਕੋਚਵਾਨ ਰਹਿਣਾ ਚਾਹੀਦਾ ਹੈ ਅਤੇ ਆਪਣੇ ਅਸਥਾਨ ਤੋਂ ਅਯੋਗ ਕੁਝ ਨਹੀਂ ਕਰਨਾ ਚਾਹੀਦਾ ਉਹ ਮੁਸਕਰਾ ਮੁਸਕਰਾ ਕੇ ਆਪੋ ਵਿਚ ਸ਼ਿਅਰ ਪੜ੍ਹ ਰਹੇ ਹਨ ਅਤੇ ਉਨ੍ਹਾਂ ਦਾ ਮਜ਼ਾ ਲੈ ਰਹੇ ਹਨ। ਕੀ ਇਨ੍ਹਾਂ ਨੂਰਾਨੀ ਸੂਰਤਾਂ ਨੂੰ ਦੇਖਦਿਆਂ ਤੁਹਾਡੇ ਅੰਦਰ ਪਿਆਰ ਨਹੀਂ ਜਾਗੇਗਾ? ਕਲਾਮ ਦਾ ਅਸਰ ਆਰਾਮ ਨਾਲ ਬਹਿਣ ਦੇਵੇਗਾ? ਮੁਹੱਬਤ ਦਾ ਜੋਸ਼ ਉਨ੍ਹਾਂ ਦੇ ਹੱਥ ਚੁੰਮਣ ਲਈ ਨਾ ਪਰੇਰੇਗਾ?

ਵੋਹ ਸੂਰਤੇਂ ਇਲਾਹੀ ਕਿਸ ਮੁਲਕ ਬਸਤੀਆਂ ਹੈਂ।
ਅਬ ਜਿਨ ਕੇ ਦੇਖਨੇ ਕੋ ਆਂਖੇਂ ਤਰਸਤੀਆਂ ਹੈ।

ਮੇਰੇ ਦੋਸਤੋ ਧਿਆਨ ਨਾਲ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਅੱਜ ਜੋ ਤੁਹਾਡੇ ਸਾਹਮਣੇ ਉਨ੍ਹਾਂ ਦੇ ਕਲਾਮ ਦਾ ਹਾਲ ਹੈ ਕੀ ਆਉਣ ਵਾਲੀਆਂ ਪੁਸ਼ਤਾਂ ਦੇ ਸਾਹਮਣੇ ਤੁਹਾਡੇ ਕਲਾਮ ਦਾ ਉਹੀ ਹਾਲ ਨਾ ਹੋਵੇਗਾ?

**ਖ਼ਾਤਮਾ:** ਪਹਿਲਾ ਦੌਰ ਖ਼ਤਮ ਹੁੰਦਾ ਹੈ। ਇਨ੍ਹਾਂ ਮੁਬਾਰਕ ਤੇ ਸ਼ਸ਼ੋਭਤ ਪੁਰਸ਼ਾਂ ਨੂੰ ਧੰਨਵਾਦ ਸਹਿਤ ਰੁਖਸਤ ਕਰਨਾ ਉਚਿਤ ਹੈ। ਮੁਬਾਰਕ ਜਾਨਸ਼ੀਨਾ ਵਾਸਤੇ ਥਾਂ ਖਾਲੀ ਕਰਕੇ ਜਾ ਰਹੇ ਹਨ। ਇਹ ਈਜਾਦ ਦੇ ਬਾਨੀ ਅਤੇ ਦਰੁਸਤਗੀ ਦੀਆਂ ਲੀਹਾਂ ਉਲੀਕਣ ਵਾਲੇ ਸਨ। ਮੁਲਕ ਦੀ ਜ਼ਬਾਨ ਵਿਚ ਜੋ ਕੁਝ ਵੀ ਕਿਹਾ ਅੱਛਾ ਕੀਤਾ। ਜੋ ਕੰਮ ਬਾਕੀ ਹੈ ਚੰਗੇ ਸਾਹਿਤਕਾਰਾਂ ਦੇ ਕਰਨ ਲਈ ਛੱਡ ਕੇ ਜਾ ਰਹੇ ਹਨ। ਹਰ ਮਕਾਨ ਮਜਲਸ ਸਮਾਪਤੀ ਦੇ ਸਮੇਂ ਖਿਲਰਿਆ ਪੁਲਰਿਆ ਲਗਦਾ ਹੈ। ਪਰ ਇਹ ਆਪਣੀਆਂ ਕਿਰਤਾਂ ਨਾਲ ਇਸ ਘਰ ਨੂੰ ਇਸ ਤਰ੍ਹਾਂ ਸਜਾਂਦੇ ਜਾ ਰਹੇ ਹਨ ਕਿ ਜੋ ਇਨ੍ਹਾਂ ਤੋਂ ਪਿਛੋਂ ਆਉਣਗੇ ਉਹ ਨਵੀਂ ਤਰ੍ਹਾਂ ਇਸ ਘਰ ਨੂੰ ਹੋਰ ਤਰ੍ਹਾਂ ਸਜਾਣ ਅਤੇ ਸੋਭਨੀਕ ਬਣਾਣਗੇ ਤੇ ਚਮਕਾਣਗੇ। ਹੁਣ ਜ਼ਿਆਦਾ ਗੱਲਬਾਤ ਕਰਨ ਦਾ ਮੌਕਾ ਨਹੀਂ ਕਿਉਂਕਿ ਦੂਸਰੇ ਦੌਰ ਦੀ ਸ਼ਾਨ ਵਧਾਣ ਵਾਲੇ ਆਣ ਪਹੁੰਚੇ ਹਨ।

# 5. ਆਬ–ਏ–ਹਯਾਤ ਦਾ ਦੂਜਾ ਦੌਰ

## ਭੂਮਿਕਾ

ਦੂਜਾ ਦੌਰ ਸ਼ੁਰੂ ਹੁੰਦਾ ਹੈ। ਇਸ ਫ਼ਸਲ ਵਿਚ, ਜ਼ਬਾਨ ਦੇ ਕੁਦਰਤੀ ਹੁਸਨ ਨੂੰ ਨਿਖਾਰਨ ਵਾਸਤੇ ਬਹਾਰ ਆਈ ਹੋਈ ਹੈ। ਐਸਾ ਵਕਤ ਹੈ ਕਿ ਵੱਖਰੇ ਵੱਖਰੇ ਮਜ਼ਮੂਨਾਂ ਦੇ ਫੁੱਲ ਗੁਲਸ਼ਨ ਵਿਚ ਆਪਣੇ ਕੁਦਰਤੀ ਜੋਬਨ ਨੂੰ ਦਿਖਾ ਰਹੇ ਹਨ। ਕੁਦਰਤੀ ਹੁਸਨ ਕੀ ਚੀਜ਼ ਹੈ, ਇਕ ਰੱਬ ਦੀ ਦੇਣ ਹੈ। ਜੇ ਉਸ ਉੱਤੇ ਬਨਾਉਟੀ ਸ਼ਿੰਗਾਰ ਹੋਣ ਦਾ ਦਾਗ਼ ਲਗ ਰਿਹਾ ਹੋਵੇ ਤਾਂ ਸਭ ਤਕਲੀਫ਼ ਝੱਲ ਕੇ ਉਸ ਨੂੰ ਸੱਤ ਸੱਤ ਪਾਣੀਆਂ ਨਾਲ ਧੋ ਕੇ ਦੂਰ ਕਰਨ ਦਾ ਉਦਮ ਕੀਤਾ ਜਾਂਦਾ ਹੈ। ਉਹ ਗੁਲਜ਼ਾਰ ਕੁਦਰਤੀ ਫੁਲਾਂ ਦੀ ਫੁਲਵਾੜੀ ਹੈ। ਜੇ ਆਦਮੀ ਦੀ ਕਿਰਤ ਤੋਂ ਉਪਜਾਣ ਵਾਲੇ ਆਪਣੀ ਦਸਤਕਾਰੀ ਦੀ ਕਲਮ ਨਾਲ ਉਕਰਣਾ ਚਾਹੁੰਣ ਤਾਂ ਉਨ੍ਹਾਂ ਦੇ ਹੱਥ ਕੱਟ ਦੇਣੇ ਜਾਇਜ਼ ਸਮਝੋ।

ਇਸ ਬਾਰੇ ਤਾਂ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਇਸ ਦੌਰ ਦੇ ਕਵੀ ਏਨੇ ਕਮਾਲ ਦੇ ਸਨ ਕਿ ਇਕੋ ਤਰ੍ਹਾਂ ਦਾ ਸ਼ਹਿਦ ਦੇਣ ਵਾਲੀਆਂ ਮੱਖੀਆਂ ਦੀ ਤਰ੍ਹਾਂ ਹਨ ਅਤੇ ਪ੍ਰਤੀਤ ਹੁੰਦਾ ਹੈ ਕਿ ਪਿਆਰ ਦੇ ਦਰਿਆ ਵਿਚ ਡੁੱਬੇ ਹੋਏ ਹਨ ਪਰ ਜ਼ਬਾਨ ਦੀ ਇਸ ਖ਼ੂਬੀ ਦੀ ਪ੍ਰਸੰਸਾ ਕਿਸੇ ਤਰ੍ਹਾਂ ਵੀ ਕਰਨੀ ਮੁਸ਼ਕਿਲ ਹੈ। ਉਹ ਐਸੀ ਬੋਲੀ ਵਰਤਦੇ ਹਨ, ਜੋ ਪੂਰੀ ਤਰ੍ਹਾਂ ਦਿਲ ਤੇ ਵਾਪਰ ਰਿਹਾ ਹੁੰਦਾ ਹੈ ਇਨ ਬਿਨ ਬਿਆਨ ਕਰ ਦਿੱਤਾ ਜਾਂਦਾ ਹੈ। ਮਨ-ਘੜਤ ਤੋਤੇ ਮੈਨਾ ਨਹੀਂ ਬਣਾਂਦੇ। ਇਹ ਠੀਕ ਹੈ ਕਿ ਤੋਤੇ ਅਤੇ ਬੁਲਬੁਲ ਦੀ ਤਰ੍ਹਾਂ ਸਾਫ਼ ਅਤੇ ਕੁਦਰਤੀ ਅਲਾਪ ਨੂੰ ਸਾਕਾਰ ਕਰਦੇ ਹਨ। ਇਨ੍ਹਾਂ ਨੇ ਆਪਣੇ ਨਗ਼ਮੇ ਵਿਚ ਆਵਾਜ਼ ਦੀ ਮਧੁਰਤਾ ਜਾਂ ਤਾਨ ਕਿਸੇ ਗਵੱਈਏ ਕੋਲੋਂ ਉਧਾਰ ਲੈ ਕੇ ਨਹੀਂ ਦਰਸਾਈ। ਤੁਸੀਂ ਅਨੁਭਵ ਕਰਨਾ ਕਿ ਸਹਿਲ ਅਤੇ ਸਾਫ਼ ਸੁਥਰੀ ਬੋਲੀ ਵਿਚ ਜੋ ਕੁਝ ਵੀ ਦਿਲ ਵਿਚ ਆਇਆ ਹੋਇਗਾ ਉਸੇ ਨੂੰ ਬਿਨਾਂ ਕੁਝ ਤਬਦੀਲੀ ਦੇ ਇਸ ਤਰ੍ਹਾਂ ਕਹਿ ਰਹੇ ਹੋਣਗੇ ਕਿ ਉਸ ਦੀ ਨਿਰੰਤਰ ਤਸਵੀਰ ਉਜਾਗਰ ਹੋ ਰਹੀ ਹੋਵੇ। ਜੋ ਵੀ ਸੁਣਨ ਵਾਲੇ ਸੁਣਨਗੇ ਕਲੇਜੇ ਪਕੜ ਕੇ ਰਹਿ ਜਾਣਗੇ। ਕਾਰਨ ਕੀ? ਉਹੀ ਬੇਸਾਖ਼ਤਾਪਨ ਅਰਥਾਤ ਕੁਦਰਤੀ ਹੋਣਾ ਜਿਸਦੀ ਸਾਦਗੀ ਤੋਂ ਹਜ਼ਾਰਾਂ ਬਨਾਵਟੀ ਲਿਸ਼ਕਾਂ ਪੁਸ਼ਕਾਂ ਕੁਰਬਾਨ ਹੁੰਦੀਆਂ ਹਨ: ਹੈ ਹੁਸਨ ਵੋਹੀ ਜਿਸ ਮੇਂ ਬੇਸਾਖ਼ਤਾਪਨ ਨਿਕਲੇ! ਉਨ੍ਹਾਂ ਨੇ ਤਰਮੀਮ ਕਰਕੇ ਸ਼ੁਧ ਕਰਦਿਆਂ ਉਰਦੂ ਕਾਵਿ ਵਿਚੋਂ "ਵਲੀ" ਦੇ ਸਮੇਂ ਦੇ ਕਈ ਲਫ਼ਜ਼ ਕੱਢ ਦਿੱਤੇ ਪਰ ਫਿਰ ਵੀ "ਭਲਾ ਰੇ" "ਘੇਰੇ" ਔਰ "ਮਰੇ ਹੈ" ਬਜਾਏ "ਮਰਤਾ ਹੈ" ਅਤੇ "ਦਿਵਾਨਾ" ਬਜਾਏ "ਦੀਵਾਨਾ" ਅਤੇ "ਮੀਆਂ" ਅਤੇ "ਫ਼ਕਤ ਜਾਨ" ਦੇ ਬਜਾਏ "ਮਾਸ਼ੂਕ" ਮੌਜੂਦ ਰਹੇ। ਜੋ ਲੋਕ ਬਾਕੀ ਰਹਿ ਗਏ ਉਹ ਮਾਸ਼ੂਕ ਦੀ ਜਗ੍ਹਾ "ਜਾਨੇ ਜਾਂ" ਜਾਂ "ਜਾਨਾ" ਜਾਂ ਯਾਰ ਜਾਂ ਦੋਸਤ ਜਾਂ ਦਿਲਬਰ ਆਦਿ ਕਹਿਣ ਲਗ ਪਏ। ਪਰ "ਮੋਹਨ" ਲਫ਼ਜ਼ ਦਾ ਇਸਤੇਮਾਲ ਦੂਸਰੇ ਦੌਰ ਵਿਚ ਨਾ ਰਿਹਾ। ਲਫ਼ਜ਼ "ਸਜਨ" ਵਰਤੋਂ ਵਿਚ ਆ ਗਿਆ। "ਬਲ ਗਿਆ" ਭਾਵ "ਜਲ ਗਿਆ" ਅਤੇ "ਬਲ ਗਿਆ" ਅਰਥਾਤ, ਕੁਰਬਾਨ ਹੋ ਗਿਆ, ਅਤੇ "ਮਨ" ਦੀ ਬਜਾਏ ਦਿਲ ਵਰਤੋਂ ਵਿਚ ਆ ਗਏ।

**ਸ਼ਾਹ ਹਾਤਮ :**– ਦੁਨੀਆ ਦਾ ਦਸਤੂਰ ਤਾਂ ਇਹ ਹੈ ਕਿ ਪੁੱਤਰ ਪਿਉ ਦੇ ਨਾਂ ਨਾਲ ਅਤੇ ਸ਼ਗਿਰਦ ਆਪਣੇ ਉਸਤਾਦ ਦੇ ਨਕਸ਼ਿ-ਕਦਮ ਤੇ ਚਲਦਾ ਹੋਣ ਕਰਕੇ ਮਸ਼ਹੂਰ ਹੁੰਦੇ ਹਨ। ਪਰ ਇਸ ਹਾਤਮ ਕਿਸਮਤ ਨੂੰ ਵੀ "ਹਾਤਮ" ਦੀ ਤਰ੍ਹਾਂ ਉੱਚੀ ਕਿਸਮਤ ਵਾਲਾ ਕਹਿਣਾ ਉਚਿਤ ਹੈ। ਉਹ "ਸੌਦਾ" ਦੇ ਤੋੜ ਦੇ ਉਸਤਾਦ ਸਨ। ਖ਼ੁਸ਼ਨਸੀਬੀ ਸੀ ਉਸ ਉਸਤਾਦ ਦੀ ਜਿਸਦੀ ਕਮਾਲ ਦੀ ਔਲਾਦ ਵਿਚ ਉਹ ਸਪੁੱਤਰ ਸ਼ਾਮਲ ਸੀ। ਉਹ ਅਜੇ ਤੱਕ ਸਾਹਿਤਕ ਦੁਨੀਆ ਵਿਚ ਬੜੀ ਫ਼ਖਰਯੋਗ ਹਸਤੀ ਮੰਨਿਆ ਜਾਂਦਾ ਹੈ।

ਉਨ੍ਹਾਂ ਦਾ ਨਾਂ ਸ਼ੇਖ ਜ਼ਹੂਰੁਦੀਨ ਸੀ ਅਤੇ ਤਖ਼ੱਲਸ ਹਾਤਿਮ ਸੀ। ਪਿਤਾ ਦਾ ਨਾਮ ਫਤੇਉਦੀਨ ਸੀ। ਆਪ ਕਿਹਾ ਕਰਦੇ ਸਨ ਕਿ "ਜ਼ਹੂਰ" ਤਾਂ ਮੇਰਾ ਜਨਮ ਦਾ ਮਰਤਬਾ ਹੈ। ਰਹਿਣ ਵਾਲੇ ਖਾਸ ਸ਼ਾਹ ਜਹਾਂਨ ਆਬਾਦ ਦੇ ਸਨ। ਇਹ ਪਤਾ ਨਹੀਂ ਕਿ ਉਨ੍ਹਾਂ ਦੇ ਬਜ਼ੁਰਗ ਸ਼ੁਰੂ ਵਿਚ ਕਿਥੋਂ ਆਏ ਸਨ। ਉਨ੍ਹਾਂ ਦੀ ਪੜ੍ਹਾਈ ਦਾ ਕਿਸੇ ਕਿਤਾਬ ਤੋਂ ਪਤਾ ਨਹੀਂ ਮਿਲਦਾ ਨਾ ਹੀ ਉਨ੍ਹਾਂ ਦੇ ਕਲਾਮ ਤੋਂ ਪਤਾ ਚਲਦਾ ਹੈ। ਇਹ ਜ਼ਰੂਰ ਹੈ ਕਿ ਉਹ ਇਤਨੇ ਪੜ੍ਹੇ ਹੋਏ ਸਨ ਕਿ ਉਨ੍ਹਾਂ ਦੀ ਵਿਦਵਤਾ ਉਤੇ ਕੋਈ ਸ਼ੱਕ ਨਹੀਂ ਹੋ ਸਕਦਾ। ਇਸ ਕਿਸਮ ਦੀ ਨਿਆਮਤ ਉਸ ਰਾਜ ਕਾਲ ਦੇ ਖ਼ਾਨਦਾਨਾਂ ਵਿਚ ਆਮ ਹੁੰਦੀ ਸੀ। ਅਸਲ ਗਲ ਇਹ ਹੈ ਕਿ ਆਲਮਗੀਰ (ਔਰੰਗਜ਼ੇਬ) ਦੇ ਬਾਅਦ ਉਸਦੀ ਔਲਾਦ ਦੀ ਆਪੋ ਵਿਚ ਤਖ਼ਤ ਦੀ ਖ਼ਾਤਰ ਖ਼ਾਨਾਜੰਗੀ ਹੋਈ ਅਤੇ ਸਲਤਨਤ ਤਬਾਹ ਹੋ ਗਈ। ਜੋ ਉੱਚੀ ਪਦਵੀ ਦੇ ਪੁਰਸ਼, ਮਨਸਬਦਾਰ ਅਤੇ ਹੋਰ ਅਹੁਦੇਦਾਰ ਸਨ ਉਨ੍ਹਾਂ ਦੇ ਦਿਲ ਟੁੱਟ ਗਏ ਸਨ। ਖਾਸ ਕਾਰਨ ਇਹ ਵੀ ਸੀ ਕਿ ਇਕ ਪਾਸੇ ਮਰਹੱਟਿਆਂ ਨੇ ਜ਼ੋਰ ਫੜ ਲਿਆ ਤੇ ਦੂਸਰੇ ਪਾਸਿਓਂ ਸਿੱਖਾ ਨੇ ਲਲਕਾਰਨਾ ਸ਼ੁਰੂ ਕੀਤਾ ਅਤੇ ਲੋਕ ਇਸ ਗੱਲੋਂ ਮਾਯੂਸ ਹੋ ਗਏ ਕਿ ਸਲਤਨਤ ਕਾਇਮ ਰਹੇਗੀ ਵੀ ਜਾਂ ਨਹੀਂ। ਬਹੁਤ ਸਾਰਿਆਂ ਨੇ ਨੌਕਰੀਆਂ ਛੱਡ ਦਿੱਤੀਆਂ ਅਤੇ ਪੜ੍ਹੇ ਲਿਖੇ ਨਾ ਹੋਣ ਕਾਰਨ ਕਈ ਤਰ੍ਹਾਂ ਦੇ ਧੰਦੇ ਸ਼ੁਰੂ ਕਰ ਲਏ। ਕੁਝ ਲੋਕ ਭਾਵੇਂ ਪੜ੍ਹੇ ਹੋਏ ਵੀ ਸਨ ਫਿਰ ਵੀ ਦੁਨੀਆ ਵਲੋਂ ਦਿਲ ਹਟਾ ਕੇ ਕਿਨਾਰਾਕਸ਼ੀ ਕਰ ਗਏ।

ਸ਼ਾਹ ਹਾਤਿਮ ਪਹਿਲੇ ਫ਼ੌਜ ਵਿਚ ਸਿਪਾਹੀ ਸਨ ਅਤੇ "ਉਮਦਾ ਤੁਲ ਮੁਲਕ" ਅਮੀਰ ਖਾਂ ਦੀ ਅਰਦਲ ਵਿਚ ਇਜ਼ਤ ਅਤੇ ਐਸ਼ੋ ਇਸ਼ਰਤ ਦੀ ਜ਼ਿੰਦਗੀ ਬਿਤਾ ਰਹੇ ਸਨ। ਅਤੇ ਕਿਉਂਕਿ ਮੁਹੰਮਦ ਸ਼ਾਹੀ ਰਾਜ ਚਲ ਰਿਹਾ ਸੀ ਇਸ ਕਰਕੇ ਉਸ ਸਮੇਂ ਦੇ ਦਸਤੂਰ ਅਨੁਸਾਰ ਉਸ ਜ਼ਮਾਨੇ ਦੇ ਨੌਜਵਾਨਾਂ ਵਾਲੇ ਸਾਰੇ ਸ਼ੌਕ ਪੂਰੇ ਕਰਦੇ ਸਨ। ਦਿੱਲੀ ਵਿਚ ਕਦਮ ਸ਼ਰੀਫ਼ ਕੋਲ, ਮੀਰ ਬਾਦਲ ਸ਼ਾਹ ਦਾ ਤਕੀਆ ਐਸੇ ਮਸਤ ਹਾਲ ਲੋਕਾਂ ਦਾ ਟਿਕਾਣਾ ਸੀ। ਉਹ ਉਥੇ ਵੀ ਜਾਇਆ ਕਰਦੇ ਸਨ। ਨਤੀਜਾ ਇਹ ਹੋਇਆ ਕਿ ਫ਼ਕੀਰ ਦੀ ਸੰਗਤ ਨੇ ਐਸਾ ਅਸਰ ਕੀਤਾ ਕਿ ਉਸੇ ਦੇ ਮੁਰੀਦ ਹੋ ਗਏ। ਸਮਾਂ ਪਾ ਕੇ ਸਭ ਗੁਨਾਹਾਂ ਤੋਂ ਮੁਕਤੀ ਪ੍ਰਾਪਤ ਕੀਤੀ ਅਤੇ ਜ਼ਮਾਨੇ ਦੀ ਗਰਦਸ਼ ਨੇ ਦੁਨੀਆ ਨਾਲ ਸੰਪਰਕ ਤੋਂ ਵੀ ਤੋਬਾ ਕਰਵਾ ਦਿੱਤੀ। ਪਰਮਾਤਮਾ ਉਤੇ ਪੂਰਨ ਭਰੋਸਾ ਰਖਦਿਆਂ ਉਸੇ ਦੀ ਮਿਹਰ ਅਨੁਸਾਰ ਗੁਜ਼ਾਰਾ ਕਰਨ ਲਗ ਪਏ ਅਤੇ ਇਕ ਪਤਲੀ ਜਿਹੀ ਸੋਟੀ ਜੋ ਹਿੰਦੁਸਤਾਨ ਦੇ ਆਜ਼ਾਦ ਫ਼ਕੀਰਾਂ ਦੀ ਜ਼ਿੰਦਗੀ ਦਾ ਨਿਸ਼ਾਨ ਹੁੰਦੀ ਹੈ ਉਹੀ ਪਾਸ ਰਖੀ। ਭਾਵੇਂ ਉਹ ਮਹਾਂਪੁਰਸ਼ ਨਿਹਾਇਤ ਸਭਿਅਕ ਅਤੇ ਤਸੱਲੀ ਰਖਣ ਵਾਲੇ ਸਨ ਅਤੇ ਉਮਰ ਕਰਕੇ ਵੀ ਬਿਰਧ ਸਨ ਪਰ ਬਹੁਤ ਖ਼ੁਸ਼ ਮਿਜ਼ਾਜ, ਖੁਲ੍ਹਦਿਲੇ ਅਤੇ ਮਿਲਣ ਸਾਰ ਸਨ।

ਫ਼ਕੀਰੀ ਧਾਰਨ ਕਰ ਲਈ ਸੀ ਪਰ ਬਾਂਕਿਆਂ ਵਾਂਗ ਸਿਰ ਉੱਤੇ ਦੁਪੱਟਾ ਵਿੰਗਾ ਬੰਨ੍ਹਦੇ ਸਨ। ਰਾਜ ਘਾਟ ਦੇ ਰਸਤੇ ਉੱਤੇ ਕਿਲ੍ਹੇ ਦੇ ਹੇਠਾਂ "ਸ਼ਾਹ ਤਸਲੀਮ" ਦਾ ਤਕੀਆ ਸੀ। ਉਥੇ ਜਾ ਕੇ ਬੈਠਿਆ ਕਰਦੇ ਸਨ ਅਤੇ ਕੁਝ ਸਾਥੀਆਂ ਅਤੇ ਸ਼ਗਿਰਦਾਂ ਨਾਲ ਰਲ ਕੇ ਕਾਵਿ ਰਚਨਾਵਾਂ ਬਾਰੇ ਚਰਚਾ ਕਰਦੇ ਰਹਿੰਦੇ ਸਨ। ਇਸ ਤਰ੍ਹਾਂ ਪੰਜਾਹ ਵਰ੍ਹੇ ਉਸ ਕੰਮ ਨੂੰ ਨਿਭਾਇਆ। ਗਰਮੀ ਪੈ ਰਹੀ ਹੋਵੇ, ਮੀਂਹ ਵਸ ਰਿਹਾ ਹੋਵੇ, ਸਰਦੀ ਹੋਵੇ, ਹਨੇਰੀ ਚਲ ਰਹੀ ਹੋਵੇ ਉਥੇ ਦੇ ਜੁੜ ਬੈਠਣ ਨੂੰ ਨਹੀਂ ਸੀ ਛੱਡਦੇ। ਦਿੱਲੀ ਦੇ ਵਸਨੀਕਾਂ ਦੇ ਪੁਰਾਤਨ ਬਜ਼ੁਰਗਾਂ ਦਾ ਦਸਤੂਰ ਸੀ ਕਿ ਜੋ ਇਕ ਵਾਰ ਰਚਨਾ ਪਰਵਾਨ ਕਰ ਲੈਂਦੇ ਸਨ ਉਸ ਨੂੰ ਅੰਤ ਤੱਕ ਨਿਭਾਂਦੇ ਸਨ। ਇਸ ਜ਼ੁਮੇਵਾਰੀ ਨੂੰ ਨਿਭਾਣਾ ਜਾਂ ਉਸਦਾ ਸਤਿਕਾਰ ਕਰਨਾ ਸਰਵੋਤਮ ਮੰਨਦੇ ਸਨ। ਕੁਝ ਨਿਯਮ ਐਸੇ ਬਣ ਜਾਂਦੇ ਸਨ ਜੋ ਧਾਰਮਿਕ ਨਿਯਮਾਂ ਦੀ ਤਰ੍ਹਾਂ ਬਰਾਬਰ ਨਿਭਾਏ ਜਾਣੇ ਹੁੰਦੇ ਸਨ। ਐਸੀਆਂ ਪਾਬੰਦੀਆਂ ਕਈ ਮਾਮਲਿਆਂ ਵਿਚ ਪੱਕੇ ਰਿਵਾਜ ਬਣ ਕੇ ਸਾਰੇ ਦੇਸ਼ ਅਤੇ ਉਸ ਦੇ ਵਸਨੀਕਾਂ ਵਾਸਤੇ ਫ਼ਖਰਯੋਗ ਬਣ ਜਾਂਦੀਆਂ ਸਨ। ਪਰ ਕਈ ਵਾਰ ਵਕਾਰ ਦੇ ਵਧਣ ਘਟਣ ਅਤੇ ਅਨਜੋੜ ਹੋ ਜਾਣ ਦੇ ਕਾਰਨ ਕਈ ਖ਼ਾਨਦਾਨਾਂ ਅਤੇ ਘਰਾਣਿਆਂ ਨੂੰ ਹੀ ਨਹੀਂ ਸਗੋਂ ਆਮ ਪ੍ਰਚਲਿਤ ਹੋ ਜਾਣ ਦੇ ਕਾਰਨ ਸਮੁੱਚੇ ਦੇਸ਼ ਨੂੰ ਹੀ ਬਰਬਾਦ ਕਰ ਦੇਂਦੀਆਂ ਸਨ।

ਸ਼ੇਖ਼ ਗ਼ੁਲਾਮ ਹਮਦਾਨੀ "ਮਸਆਫ਼ੀ" ਆਪਣੀ ਕਾਵਿ-ਪਰਖ ਦੀ ਪੁਸਤਕ ਵਿਚ ਇਨ੍ਹਾਂ ਦੀ ਸ਼ਾਇਰੀ ਦੀ ਸ਼ੁਰੂਆਤ ਬਾਰੇ ਲਿਖਦੇ ਹਨ ਕਿ ਸੰਨ ਤਿੰਨ (3) ਮੁਹੰਮਦ ਸ਼ਾਹੀ ਵਿਚ "ਵਲੀ" ਦਾ ਦੀਵਾਨ ਦਕਨ ਤੋਂ ਦਿੱਲੀ ਵਿਚ ਆਇਆ। ਉਸ ਜ਼ਮਾਨੇ ਦੇ ਸਾਹਿਤਕ ਵਾਤਾਵਰਣ ਅਨੁਸਾਰ ਇਹੀ ਢੁੱਕਵਾਂ ਸੀ ਜਿਸ ਕਾਰਨ ਹਰ ਪਾਸੇ ਇਸ ਦੀ ਬਹੁਤਾ ਚਰਚਾ ਫੈਲੀ। ਸ਼ਾਹ ਹਾਤਿਮ ਦੀ ਤਬੀਅਤ ਨੇ ਵੀ ਸਮੇਂ ਦੀ ਹਵਾ ਮੁਤਾਬਿਕ ਜੋਸ਼ ਮਾਰਿਆ। ਸ਼ਿਅਰ ਕਹਿਣਾ ਸ਼ੁਰੂ ਕੀਤਾ ਅਤੇ ਆਪਣੀ ਹਿੰਮਤ ਅਤੇ ਲਿਆਕਤ ਨਾਲ ਉਸ ਨੂੰ ਕਾਵਿ-ਪ੍ਰਤਿਭਾ ਦੇ ਸਿਖ਼ਰ ਤੇ ਪਹੁੰਚਾ ਦਿੱਤਾ। ਪਹਿਲੇ "ਰਮਜ਼" ਤਖ਼ੱਲਸ ਵਰਤਦੇ ਸਨ ਫਿਰ "ਹਾਤਿਮ" ਹੋ ਗਏ। ਉਹ ਪਹਿਲੀ ਸ਼੍ਰੇਣੀ ਦੇ ਉੱਚਕੋਟੀ ਦੇ ਕਵੀਆਂ ਵਿਚੋਂ ਸਨ। ਉਸ ਵਕਤ ਵੀ ਉਨ੍ਹਾਂ ਦੀ ਕਾਵਿ-ਬੋਲੀ ਬਹੁਤ ਵਿਸਤਾਰ ਪੂਰਬਕ ਅਤੇ ਕਲਾਮ ਸਰਲ ਸੀ। ਪਰ ਕੁਝ ਸਮੇਂ ਬਾਅਦ ਦੂਜੇ ਦਰਜੇ ਦੇ ਸ਼ਾਇਰਾਂ ਵਿਚ ਗਿਣੇ ਜਾਣ ਲਗ ਪਏ। ਇਨ੍ਹਾਂ ਦੀ ਕਾਵਿ-ਸੈਂਚੀ ਬਹੁਤ ਵੱਡੀ ਹੈ ਜਿਸ ਵਿੱਚ ਬਹੁਤ ਕਰਕੇ ਪੁਰਾਣੀ ਜ਼ਬਾਨ ਵਿਚ ਲਿਖੀਆਂ ਗ਼ਜ਼ਲਾਂ, ਕਸੀਦੇ, ਰੁਬਾਈਆਂ, ਮਸਨਵੀਆਂ ਆਦਿ ਵਿਚ ਹਨ। ਇਹ ਦਿੱਲੀ ਅਤੇ ਲਖ਼ਨਊ ਦੀਆਂ ਪੁਰਾਣੀਆਂ ਦਰਜ ਲਾਇਬ੍ਰੇਰੀਆ ਵਿਚ ਦੇਖਣ ਵਿਚ ਆਈ ਹੈ। ਉਹ "ਸ਼ਾਹ ਆਬਰੂ" ਅਤੇ "ਨਾਜੀ" ਦੀ ਲੀਹ ਅਨੁਸਾਰ ਹੀ ਹੈ ਪਰ ਅਖੀਰਲੀ ਉਮਰ ਵਿਚ ਉਸੇ ਦੀਵਾਨ ਵਿਚੋਂ ਆਪ ਚੋਣ ਕਰਕੇ ਇਕ ਛੋਟੀ ਕਾਵਿ-ਸੈਂਚੀ ਤਿਆਰ ਕੀਤੀ ਜਿਸਦਾ ਨਾਂ ਉਨ੍ਹਾਂ ਨੇ "ਦੀਵਾਨ ਜ਼ਾਦਾ" ਰਖਿਆ ਕਿਉਂਕਿ ਉਹ ਪਹਿਲੇ ਜਨਮਿਆ ਸੀ। ਉਸ ਸਾਹਿਬਜ਼ਾਦੇ ਵਿਚ ਵੀ ਪੰਜ ਹਜ਼ਾਰ ਤੋਂ ਵੱਧ ਲਿਖਤਾਂ ਵਿਚ ਵੀ ਸਾਂਭੀਆਂ ਪਈਆਂ ਹਨ। ਇਸ ਦੀਵਾਨ ਦੇ ਮੁਖਬੰਧ ਵਿਚ ਆਪਣੇ ਸ਼ਗਿਰਦਾਂ ਦੀ ਸੂਚੀ ਵਿਚ ਪੰਜਤਾਲੀ ਆਦਮੀਆਂ ਦੇ ਨਾਂ ਗਿਣਾਏ ਗਏ ਹਨ। ਇਨ੍ਹਾਂ ਵਿਚ ਹੀ ਮਿਰਜ਼ਾ ਰਫ਼ੀਹ ਸੌਦਾ ਵੀ ਹਨ।

ਸਆਦਤ ਯਾਰ ਖਾਂ "ਰੰਗੀਨ" ਜੋ ਉਨ੍ਹਾਂ ਦੇ ਪਰਤਿਸ਼ਠਤ ਸ਼ਾਗਿਰਦ ਸਨ ਆਪਣੀ ਰਚਨਾ "ਮਜਾਲ-ਸਿ-ਰੰਗੀਨ" ਵਿਚ ਲਿਖਦੇ ਹਨ ਕਿ ਆਮ ਕਰਕੇ ਤੀਸਰੇ ਪਹਿਰ ਮੈਂ ਵੀ

ਸ਼ਾਹ ਸਾਹਿਬ ਪਾਸ "ਸ਼ਾਹ ਤਸਲੀਮ" ਦੇ ਤਕੀਏ ਤੇ ਹਾਜ਼ਰ ਹੋਇਆ ਕਰਦਾ ਸਾਂ। ਇਕ ਦਿਨ ਮੀਆਂ ਮੁਹੰਮਦ ਅਮਾਨ "ਨਿਸਾਰ", ਲਾਲਾ ਮੁਕੰਦ ਰਾਏ "ਫ਼ਾਰਗ਼", ਮਿਰਦਹੋ ਅਕਬਰ ਅਲੀ "ਅਕਬਰ" ਆਦਿ ਕੁਝ ਸ਼ਗਿਰਦ ਖ਼ਿਦਮਤ ਵਿਚ ਹਾਜ਼ਰ ਸਨ ਅਤੇ ਮੇਰੇ ਮੁਹਾਰਤ ਪਰਾਪਤ ਕਰਨ ਦੇ ਸ਼ੁਰੂ ਸ਼ੁਰੂ ਦੇ ਦਿਨ ਸਨ। ਆਮ ਦਿਨਾਂ ਵਾਂਗ ਮੈਂ ਵੀ ਹਾਜ਼ਰ ਹੋਇਆ। ਸ਼ਾਹ ਸਾਹਿਬ ਨੇ ਫ਼ਰਮਾਇਆ ਕਿ ਅੱਜ ਰਾਤ ਇਸ ਤਰ੍ਹਾਂ ਸ਼ਿਅਰ ਸ਼ੁਰੂ ਕੀਤਾ ਹੈ:

ਸਰ ਕੋ ਪਟਕਾ ਹੈ ਕਭੂ, ਸੀਨਾ ਕਭੂ ਕੂਟਾ ਹੈ।
ਰਾਤ ਹਮ ਹਿਜਰ ਕੀ ਦੌਲਤ ਸੇ ਮਜ਼ਾ ਲੂਟਾ ਹੈ।

ਮੀਆਂ "ਰੰਗੀਨ" ਲਿਖਦੇ ਹਨ ਕਿ ਸ਼ੁਰੂ ਤੋਂ ਹੀ ਮੇਰੀ ਤਬੀਅਤ ਵਿਚ ਚਲਾਕੀ ਸੀ ਅਤੇ ਮੈਨੂੰ ਸਮਝ ਘੱਟ ਸੀ। ਆਪਣੀ ਨਾਦਾਨੀ ਦੇ ਕਾਰਨ ਮੈਂ ਗੁਸਤਾਖੀ ਭਰੇ ਬੋਲ ਕਹਿਣ ਲੱਗਾ ਕਿ ਮੇਰੇ ਮੁਤਾਬਿਕ ਜੇ ਸੰਬੰਧਿਤ ਮਿਸਰੇ ਵਿਚ ਇਸ ਤਰ੍ਹਾਂ ਕਿਹਾ ਜਾਂਦਾ ਤਾਂ ਚੰਗਾ ਸੀ:

ਸਰ ਕੋ ਪਟਕਾ ਹੈ ਕਭੂ, ਸੀਨਾ ਕਭੂ ਕੂਟਾ ਹੈ।
ਹਮ ਨੇ ਸ਼ਬਿ-ਹਿਜਰ ਕੀ ਦੌਲਤ ਸੇ ਮਜ਼ਾ ਲੂਟਾ ਹੈ।

ਸ਼ਾਹ ਸਾਹਿਬ ਸੁਣ ਕੇ ਬਹੁਤ ਖ਼ੁਸ਼ ਹੋਏ। ਮੇਰਾ ਹੱਥ ਫੜ ਕੇ ਆਪਣੀ ਵਲ ਖਿਚਿਆ ਅਤੇ ਫੁਰਮਾਇਆ "ਆਫ਼ਰੀਨ" "ਆਫ਼ਰੀਨ" ਹੋਣਹਾਰ "ਬਿਰਵਾ" ਕੇ ਚਿਕਨੇ ਚਿਕਨੇ ਪਾਤ! ਰੱਬ ਕਰੇ, ਤੇਰੀ ਕਾਵਿ-ਸਮਰਥਾ ਬਹੁਤ ਤਰੱਕੀ ਕਰੇਗੀ। ਮੁਹਾਰਤ ਨਾ ਤਿਆਗਣਾ।" ਉਨ੍ਹਾਂ ਦੇ ਦੋਸਤਾਂ ਵਿਚੋਂ ਇਕ ਨੇ ਫੁਰਮਾਇਆ ਕਿ ਸਾਹਿਬਜ਼ਾਦੇ ਉਸਤਾਦ ਸਾਹਮਣੇ ਇਹ ਗੁਸਤਾਖੀ ਸ਼ੋਭਾ ਨਹੀਂ ਦਿੰਦੀ। ਪਰ ਹਜ਼ਰਤ ਨੇ ਆਪ ਫਿਰ ਆਖਿਆ ਕਿ ਇਸਨੂੰ ਮਜ਼ਾਕ ਦੀ ਲੋੜ ਨਹੀਂ ਮੈਂ ਆਪਣੇ ਦੀਵਾਨ ਵਿਚ ਇਸ ਸ਼ਿਅਰ ਨੂੰ ਏਸੇ ਤਰ੍ਹਾ ਲਿਖਾਂਗਾ।

ਪੈਦਾਇਸ਼ ਉਨ੍ਹਾਂ ਦੀ 1699 ਈਸਵੀ ਦੀ ਹੈ ਅਤੇ 96 ਵਰ੍ਹੇ ਦੀ ਉਮਰ ਵਿਚ ਰਮਜ਼ਾਨ ਦੇ ਮਹੀਨੇ 1207 ਹਿਜਰੀ ਅਥਵਾ 1792 ਈਸਵੀ ਵਿਚ ਉਹ ਦਿੱਲੀ ਵਿਚ ਚਲਾਣਾ ਕਰ ਗਏ ਅਤੇ ਦਿੱਲੀ ਦਰਵਾਜ਼ੇ ਦੇ ਬਾਹਰ ਦਫ਼ਨਾਏ ਗਏ ਪਰ "ਮਸਆਫ਼ੀ" ਨੇ ਫ਼ਾਰਸੀ ਦੇ ਤਜ਼ਕਰੇ ਵਿਚ ਲਿਖਿਆ ਹੈ ਕਿ 1782 ਈਸਵੀ ਵਿਚ 83 ਸਾਲ ਦੀ ਉਮਰ ਬਿਤਾ ਕੇ ਚਲਾਣਾ ਕਰ ਗਏ। ਗ਼ਜ਼ਲ ਦਾ ਨਮੂਨਾ ਦੇਖੋ:

ਯਾਰ ਕਾ ਮੁਝ ਕੋ ਇਸ ਸਬਬ ਡਰ ਹੈ। ਸ਼ੋਖ ਜ਼ਾਲਮ ਹੈ ਔਰ ਸਿਤਮਗਰ ਹੈ।
ਦੇਖ ਸਰ-ਓ-ਚਮਨ ਤੇਰੇ ਕਦ ਕੋਂ, ਖ਼ਜਲਵਪਾ ਬੈ-ਗੁਲ ਹੈ ਬੇ ਬਰ ਹੈ।
ਹਕ ਮੇਂ ਆਸ਼ਿਕ ਕੇ ਤੁਝ ਲਬਾਂ ਦਾ ਬਚਨ, ਕੰਦ ਹੈ ਨੀਸ਼ਕਰ ਹੈ ਸ਼ੱਕਰ ਹੈ।
ਕਿਉਂਕਿ ਸਭ ਸੇ ਤੁਝੇ ਛੁਪਾ ਨਾ ਰਖੂੰ, ਜਾਨ ਹੈ ਦਿਲ ਹੈ ਦਿਲ ਕਾ ਅੰਤਰ ਹੈ।
ਮਾਰਨੇ ਕੋ ਰਕੀਬ ਕੇ "ਹਾਤਿਮ" ਸ਼ੇਰ ਹੈਦ, ਬਬਰ ਹੈ, ਧਨੰਤਰ ਹੈ।

ਆਬਿ-ਏ-ਹਯਾਤ ਜਾ ਕੇ ਕਿਸੂ ਨੇ ਪੀਆ ਤੋ ਕਿਆ
ਮਾਨਿੰਦ ਖ਼ਿਜ਼ਰ ਜਗ ਮੇਂ ਇਕੇਲਾ ਜੀਆ ਤੋ ਕਿਆ।

ਸ਼ੀਰੀਂ ਲਬਾਂ ਸੂੰ ਸੰਗ ਦਿਲੋਂ ਕੋ ਅਸਰ ਨਹੀਂ
ਫ਼ਰਹਾਦ ਕਾਮ ਕੋਹ ਕੁਨੀ ਕਾ ਕੀਆ ਤੋ ਕਿਆ।
ਜਲਨਾ ਲਗਨ ਮੇਂ ਸ਼ਮ੍ਹਾ ਸਿਫ਼ਤ ਸਖ਼ਤ ਕਾਮ ਹੈ
ਪਰਵਾਨਾ ਜੂੰ ਸ਼ਤਾਬ ਅਬਸ ਜੀ ਦੀਆ ਤੋ ਕਿਆ
ਨਾਸੂਰ ਕੀ ਸਿਫ਼ਤ ਹੈ ਨਾ ਹੋਗਾ ਕਭੀ ਵੋਹ ਬੰਦ
ਜੱਰਾਹ ਜ਼ਖ਼ਮ ਇਸ਼ਕ ਕਾ ਆ ਕਰ ਸੀਆ ਤੋ ਕਿਆ।
ਮੁਹਤਾਜਗੀ ਸੂੰ ਮੁਝ ਕੋ ਨਹੀ ਏਕ ਦਮ ਫ਼ਰਾਗ
ਹੱਕ ਨੇ ਜਹਾਂ ਮੇਂ ਨਾਮ ਕੋ "ਹਾਤਿਮ" ਕੀਆ ਤੋ ਕਿਆ।

ਖ਼ਾਲ ਇਸ ਦੇ ਨੇ ਦਿਲ ਲੀਆ ਮੇਰਾ ਤਿਲ ਮੇਂ ਇਲ ਨੇ ਲਹੂ ਪੀਆ ਮੇਰਾ।
ਜਾਨ ਬੇਦਰਦ ਕੋ ਮਿਲਾ ਕਿਉਂ ਥਾ ਆਗੇ ਆਇਆ ਮੇਰੇ ਕੀਆ ਮੇਰਾ।
ਇਸ ਕੇ ਕੂਚੇ ਮੇਂ ਮੁਝ ਕੋ ਫਿਰਤਾ ਦੇਖ ਰਸ਼ਕ ਖਾਤੀ ਹੈ ਆਸੀਆ ਮੇਰਾ।
ਨਹੀਂ ਸ਼ਮ੍ਹਾ ਓ ਚਰਾਗ਼ ਕੀ ਹਾਜਤ ਦਿਲ ਹੈ ਮੁਝ ਬਜ਼ਮ ਕਾ ਦੀਆ ਮੇਰਾ।
ਜ਼ਿੰਦਗੀ ਦਰਦ ਸਰ ਹੂਈ ਹਾਤਿਮ ਕਬ ਮਿਲੇ ਗਾ ਮੁਝੇ ਪੀਆ ਮੇਰਾ।

**ਸਰਾਜ-ਉ-ਉਲ ਦੀਨ ਅਲੀ ਖ਼ਾਨ "ਆਰਜ਼ੂ"** :- ਖ਼ਾਨ ""ਆਰਜ਼ੂ" ਨੂੰ ਉਰਦੂ ਜ਼ਬਾਨ ਵਿਚ ਉਹੀ ਉੱਚ ਪਦਵੀ ਪ੍ਰਾਪਤ ਹੈ ਜੋ "ਅਰਸਤੂ" ਨੂੰ ਫ਼ਿਲਾਸਫ਼ੀ ਵਿਚ। ਜਦ ਤੱਕ ਸਾਰੇ ਮੰਤਕੀ ਅਰਥਾਤ ਮਾਨਸਿਕ ਰੁਚੀਆਂ ਦਾ ਵਿਸ਼ਲੇਸ਼ਣ ਕਰਨ ਵਾਲੇ ਅਰਸਤੂ ਦੇ ਨਾਮ ਲੇਵਾ ਅਖਵਾਂਦੇ ਰਹਿਣਗੇ ਤਦ ਤਕ ਉਰਦੂ ਵਾਲੇ ਖ਼ਾਨ ਆਰਜ਼ੂ ਦੇ ਨਾਮ ਲੇਵਾ ਅਖਵਾਂਦੇ ਰਹਿਣਗੇ। ਉਨ੍ਹਾਂ ਦਾ ਦਿਲਚਸਪ ਹਾਲ ਵਰਣਨਯੋਗ ਸੀ, ਪਰ ਕਿਉਂਕਿ ਫ਼ਾਰਸੀ ਰਚਨਾਵਾਂ ਦੀ ਉਨ੍ਹਾਂ ਨੇ ਮੁਹਿੰਮ ਜਾਰੀ ਰਖੀ, ਉਰਦੂ ਵਿਚ ਕੋਈ ਦੀਵਾਨ ਨਾ ਲਿਖਣ ਦਿੱਤਾ। ਇਸ ਲਈ ਉਨ੍ਹਾਂ ਬਾਰੇ ਸਿਰਫ਼ ਏਨਾ ਹੀ ਕਾਫ਼ੀ ਹੈ ਕਿ ਖ਼ਾਨ "ਆਰਜ਼ੂ" ਉਹੀ ਪੁਰਸ਼ ਹਨ ਜਿਨ੍ਹਾਂ ਦੀ ਪ੍ਰਵਰਿਸ਼ ਦੇ ਪੱਲੇ 'ਚੋਂ ਅਜੇਹੇ ਸਮਝਦਾਰ ਸਪੁੱਤਰ ਪ੍ਰਵਰਸ਼ ਪਾ ਕੇ ਸਾਕਾਰ ਹੋਏ ਜੋ ਉਰਦੂ ਜ਼ਬਾਨ ਨੂੰ ਸ਼ੁਧ ਕਰਨ ਵਾਲੇ ਅਖਵਾਏ। ਜਿਸ ਸ਼ਾਇਰੀ ਦੀ ਬੁਨਿਆਦ ਕਿਸੇ ਜੁਗਤ ਅਤੇ ਅਰਥ-ਭਰਪੂਰ ਲਫ਼ਜ਼ਾਂ ਦੀ ਸੀ ਉਸ ਨੂੰ ਫ਼ਾਰਸੀ ਦੀ ਤਰਜ਼ ਅਤੇ ਅਦਾ ਉਤੇ ਲੈ ਆਏ। ਭਾਵ ਮਿਰਜ਼ ਜਾਨ "ਜਾਨਾਂ", ਮਿਰਜ਼ਾ "ਰਫ਼ੀਹ" ਮੀਰ "ਤਕੀ", ਖਵਾਜਾ "ਮੀਰ ਦਰਦ" ਆਦਿ ਵਾਂਗ ਫਾਰਸੀ ਦਾ ਰੰਗ ਚੜ੍ਹਾ ਦਿੱਤਾ।

ਖ਼ਾਨ "ਆਰਜ਼ੂ" ਉਰਦੂ ਦੇ ਸ਼ਾਇਰ ਨਹੀਂ ਸਨ। ਨਾ ਹੀ ਉਸ ਜ਼ਮਾਨੇ ਵਿਚ ਉਰਦੂ ਦੇ ਸ਼ਾਇਰ ਹੋਣਾ ਕਮਾਲ ਸਮਝਿਆ ਜਾਂਦਾ ਸੀ। ਫਿਰ ਵੀ ਉਨ੍ਹਾਂ ਨੇ ਉਰਦੂ ਵਿਚ ਕੁਝ ਵੱਖਰੀ ਭਾਂਤ ਦੇ ਸ਼ਿਅਰ ਕਹੇ ਸਨ। ਉਹ ਵੀ ਜ਼ਮਾਨੇ ਦੀਆਂ ਤਬਦੀਲੀਆਂ ਵਿਚ ਇਸ ਤਰ੍ਹਾਂ ਮਿੱਟੀ ਵਿਚ ਮਿਲ ਕੇ ਉੱਡ ਗਏ ਹਨ ਕਿ ਇਸ ਸਮੇਂ ਦੇ ਲੋਕਾਂ ਨੂੰ ਉਨ੍ਹਾਂ ਦੀ ਖ਼ਬਰ ਹੀ ਨਹੀਂ। ਮੇਰੇ ਦੀਵਾਨੇ ਦਿਲ ਨੇ ਉਸਤਾਦਾਂ ਦੀ ਜ਼ਬਾਨ ਤੋਂ ਸੁਣ ਕੇ ਜੋ ਅਮਾਨਤ ਸੀਨੇ ਵਿਚ ਸਾਂਭ ਕੇ ਰਖੀ ਹੋਈ ਹੈ ਉਸ ਵਿਚੋਂ ਕੁਝ ਏਥੇ ਲਿਖਦਾ ਹਾਂ। ਯਕੀਨ ਹੈ ਕਿ ਜਿਨ੍ਹਾਂ ਨੂੰ ਇਸ ਅਮਾਨਤ ਦਾ ਹਿੱਸਾ ਮਿਲੇਗਾ ਉਹ ਉਸਨੂੰ ਜ਼ਾਇਆ ਨਹੀਂ ਕਰਨਗੇ। ਖ਼ਾਨ ਸਾਹਿਬ ਨੇ 1756 ਈਸਵੀ

ਵਿਚ ਸਰੀਰ ਤਿਆਗਿਆ। ਉਨ੍ਹਾਂ ਦੇ ਬਜ਼ੁਰਗਾਂ ਦਾ ਅਸਲ ਵਤਨ ਅਕਬਰ ਆਬਾਦ ਹੈ ਪਰ ਦਿੱਲੀ ਨਾਲ ਖਾਸ ਮੁਹੱਬਤ ਕਰਦੇ ਸਨ। ਭਾਵੇਂ ਗੁਜ਼ਰੇ ਉਹ ਲਖਨਊ ਵਿਚ ਸਨ, ਪਰ ਹੱਡੀਆਂ ਅਤੇ ਮਾਸ ਦਿੱਲੀ ਦੀ ਧਰਤੀ ਵਿਚ ਹੀ ਆ ਕੇ ਰਲੇ।

ਭਾਵੇਂ ਖ਼ਾਨਦਾਨੀ ਇਜ਼ਤ ਅਤੇ ਕਮਾਲ ਦੇ ਹੁਨਰਮੰਦ ਹੋਣ ਕਰਕੇ ਉਪਰੋਕਤ ਖ਼ਾਨ ਸਾਹਿਬ ਨੂੰ ਅਮੀਰ ਅਤੇ ਗ਼ਰੀਬ ਸਾਰੇ ਹੀ ਆਦਰਯੋਗ ਤੇ ਉੱਚ ਹਸਤੀ ਸਮਝਦੇ ਸਨ ਅਤੇ ਉਨ੍ਹਾਂ ਦੀ ਵਿਦਵਤਾ ਅਤੇ ਸਾਹਿਤਕ ਪ੍ਰਭੁਤਾ ਕਾਰਨ ਸ਼ਾਹੀ ਦਰਬਾਰ ਵਿਚ ਉਨ੍ਹਾਂ ਨੇ "ਕਾਜ਼ੀ ਉਲ ਕਜ਼ਾਹ" ਦਾ ਅਹੁਦਾ ਪ੍ਰਾਪਤ ਕੀਤਾ ਫਿਰ ਵੀ ਮਿਜ਼ਾਜ਼ ਵਿਚ ਖ਼ੁਸ਼ੀ ਅਤੇ ਖੇੜਾ ਅਤੇ ਹਾਸ ਰੱਸੀ ਤਬੀਅਤ ਨੇ ਦਿਮਾਗ਼ ਵਿਚ ਹਉਮੈ ਦੀ ਅਤੇ ਹੋਰਨਾਂ ਨੂੰ ਨੀਵਾਂ ਜਾਣਨ ਦੀ ਅਤੇ ਆਪਣੇ ਆਪ ਨੂੰ ਵੱਡਿਆਂ ਦੱਸਣ ਦੀ ਬੂ ਨਾ ਆਣ ਦਿੱਤੀ।

**ਲਤੀਫ਼ਾ:–** ਸ਼ਗਿਰਦਾਂ ਵਿਚ ਇਕ ਨੌਜਵਾਨ ਅਜੇਹਾ ਸੀ ਜੋ ਬਚਪਨ ਤੋਂ ਹੀ ਹਾਜ਼ਰ ਰਹਿੰਦਾ ਸੀ। ਇਤਫ਼ਾਕ ਨਾਲ ਉਸਦਾ ਚਿਹਰਾ ਨਕਸ਼ਾਂ ਕਰਕੇ ਖਿਚ ਪਾਣ ਵਾਲਾ ਸੀ। ਉਹ ਕਿਸੇ ਕਾਰਨ ਕੁਝ ਦਿਨ ਨਾ ਆਇਆ। ਇਕ ਦਿਨ ਉਹ ਉਹਦੇ ਰਸਤੇ ਵਿਚ ਬੈਠੇ ਹੋਏ ਸਨ ਕਿ ਉਹ ਉਧਰੋਂ ਲੰਘਿਆ। ਉਨ੍ਹਾਂ ਨੇ ਬੁਲਾਇਆ ਪਰ ਉਸ ਨੂੰ ਸ਼ਾਇਦ ਕੋਈ ਜ਼ਰੂਰੀ ਕੰਮ ਸੀ। ਉਹ ਕੋਈ ਬਹਾਨਾ ਬਣਾ ਕੇ ਜਾਣ ਲਗਾ ਤਾਂ ਉਨ੍ਹਾਂ ਨੇ ਫਿਰ ਰੋਕਿਆ ਅਤੇ ਉਸ ਨੂੰ ਬੁਲਾ ਕੇ ਇਹ ਸ਼ਿਅਰ ਜੋ ਉਸੇ ਵੇਲੇ ਤਬੀਅਤ ਦੇ ਪੁਰ-ਲੁਤਫ਼ ਹੋਣ ਵਿਚੋਂ ਤ੍ਰੇਲ ਦੀ ਤਰ੍ਹਾਂ ਟਪਕਿਆ ਸੀ ਪੜ੍ਹਿਆ:

ਯੇਹ ਨਾਜ਼ ਯੇਹ ਗ਼ਰੂਰ ਲੜਕਪਨ ਮੇਂ ਤੂ ਨਾ ਥਾ
ਕਿਆ ਤੁਮ ਜਵਾਨ ਹੋ ਕੇ ਬੜੇ ਆਦਮੀ ਹੂਏ!

**ਅਸ਼ਰਫ਼ ਅਲੀ ਖ਼ਾਂ ਫ਼ੁਗਾਂ :–** "ਫ਼ੁਗਾਂ" ਤਖ਼ੱਲਸ ਅਤੇ ਨਾਂ ਅਸ਼ਰਫ਼ ਅਲੀ ਖਾਂ ਸੀ। ਅਹਿਮਦ ਸ਼ਾਹ ਬਾਦਸ਼ਾਹ ਦੇ ਕੂਕੇ ਸਨ। ਮੁਹਾਵਰੇ ਅਨੁਸਾਰ ਗੱਲ ਕਹਿਣ ਅਤੇ ਲਤੀਫ਼ੇ ਸੁਣਾਨ ਦਾ ਅੰਦਾਜ਼ ਐਸਾ ਸੀ ਕਿ ਜ਼ਬਾਨ ਤੋਂ ਫੁੱਲ ਕਿਰ ਰਹੇ ਹੁੰਦੇ ਸਨ ਜਿਵੇਂ ਕਿ ਫੁੱਲਝੜੀ ਚਲ ਰਹੀ ਹੁੰਦੀ ਹੈ। ਇਸੇ ਕਰਕੇ "ਜ਼ਰੀਫ਼ ਉਲ ਮੁਲਕ ਕੂਕਾ ਖਾਂ" ਖ਼ਿਤਾਬ ਸੀ। ਭਾਵੇਂ ਸ਼ਾਇਰੀ ਉਨ੍ਹਾਂ ਦਾ ਪੇਸ਼ਾ ਨਹੀਂ ਸੀ ਪਰ ਸ਼ਿਅਰ ਦਾ ਮਜ਼ਾ ਐਸੀ ਬੁਰੀ ਬਲਾ ਹੈ ਕਿ ਉਸ ਦੇ ਚਟਖ਼ਾਰੇ ਦੇ ਮੁਕਾਬਲੇ ਉਤੇ ਸਭ ਮਜ਼ੇ ਨਿਗੂਣੇ ਹਨ। ਉਹ ਅਜੇਹੀ ਹੀ ਮਹਾਨਤਾ ਦੇ ਮਾਲਿਕ ਸਨ। ਛੋਟੀ ਉਮਰ ਵਿਚ ਹੀ ਸ਼ਿਅਰ ਕਹਿਣ ਦਾ ਸ਼ੌਕ ਪੈਦਾ ਹੋਇਆ। ਤਬੀਅਤ ਅਜੇਹੀ ਮੁਨਾਸਿਬ ਸੁਭਾਅ ਵਾਲੀ ਸੀ ਕਿ ਸ਼ੁਰੂ ਤੋਂ ਹੀ ਸ਼ਾਇਰੀ ਦੀ ਦੁਨੀਆ ਵਿਚ ਉੱਚਾ ਅਸਥਾਨ ਪਰਾਪਤ ਕੀਤਾ। "ਮਸਹਫ਼ੀ" ਨੇ ਆਪਣੇ ਜੀਵਨ ਬਿਰਤਾਂਤ ਵਿਚ ਲਿਖਿਆ ਹੈ ਕਿ ਉਹ ਕਜ਼ਲਬਾਸ਼ਖ਼ਾਂ "ਉਮੀਦ" ਦੇ ਸ਼ਗਿਰਦ ਸਨ ਪਰ "ਗੁਲਜ਼ਾਰਿ-ਇਬਰਾਹੀਮੀ" ਵਿਚ ਲਿਖਿਆ ਹੈ ਕਿ "ਨਦੀਮ" ਦੇ ਸ਼ਗਿਰਦ ਸਨ।

ਜਦ ਅਹਿਮਦ ਸ਼ਾਹ ਦੁਰਾਨੀ ਦੇ ਹਮਲਿਆਂ ਨੇ ਹਿੰਦੁਸਤਾਨ ਦੀ ਹੇਠਲੀ ਉਪਰ ਕਰ ਦਿੱਤੀ ਤਾਂ ਸ਼ਾਹੀ ਦਰਬਾਰ ਦੀ ਬੁਰੀ ਹਾਲਤ ਦੇਖ ਕੇ ਮੁਰਸ਼ਦਾਬਾਦ ਦੇ ਈਰਜ ਰਾਜ਼ ਖਾਂ ਦੇ ਚਾਚੇ ਨੂੰ ਜਿਨ੍ਹਾਂ ਦਾ ਸਿਤਾਰਾ ਚਮਕ ਰਿਹਾ ਸੀ ਮਿਲਣ ਵਾਸਤੇ ਗਏ। ਉਥੋਂ ਅਵਧ ਪਹੁੰਚੇ। ਓਸ ਜ਼ਮਾਨੇ ਵਿਚ ਜਦੋਂ ਦਿੱਲੀ ਵਾਸੀ ਕਿਸੇ ਹੋਰ ਥਾਂ ਜਾਂਦਾ ਸੀ ਤਾਂ ਲੋਕ ਇਉਂ

ਸਮਝਦੇ ਸਨ ਜਿਵੇਂ ਕੋਈ ਪੀਰਜ਼ਾਦਾ ਅਥਵਾ ਉੱਚੇ ਖ਼ਾਨਦਾਨ ਦਾ ਬੰਦਾ ਆਇਆ ਹੈ। ਇਥੋਂ ਤਕ ਕਿ ਉਸ ਦੇ ਬਹਿਣ ਉਠਣ ਦੇ ਤਰੀਕਿਆਂ ਨੂੰ ਸਲੀਕੇ ਅਤੇ ਪਰਸੰਸਾ ਯੋਗ ਰਿਵਾਜ ਦਾ ਦਸਤੂਰ ਸਮਝਦੇ ਸਨ।

ਉਸ ਸਮੇਂ ਅਵਧ ਦੇ ਬਾਦਸ਼ਾਹ ਨਵਾਬ ਵਜ਼ੀਰ ਹੀ ਅਖਵਾਂਦੇ ਸਨ। ਨਵਾਬ ਸ਼ੁਜਾਉਲ ਦੌਲਾ ਜੋ ਅਵਧ ਦੇ ਹਾਕਮ ਸਨ ਇਨ੍ਹਾਂ ਨੂੰ ਬਹੁਤ ਪਿਆਰ ਤੇ ਸਤਿਕਾਰ ਨਾਲ ਪੇਸ਼ ਆਏ। ਇਨ੍ਹਾਂ ਨੂੰ ਬਹੁਤ ਇਜ਼ਤ ਅਤੇ ਮਾਣ ਨਾਲ ਰਖਿਆ। ਪਰ ਪਤਾ ਲਗਦਾ ਹੈ ਕਿ ਆਪ ਬਹੁਤ ਨਾਜ਼ਕ ਮਿਜ਼ਾਜ਼ ਸਨ ਅਤੇ ਜ਼ਮਾਨਾ ਵੀ ਐਸਾ ਸੀ ਕਿ ਐਸੇ ਪੁਰਸ਼ਾਂ ਦੀਆਂ ਨਜ਼ਾਕਤਾਂ ਝੱਲੀਆਂ ਜਾਂਦੀਆਂ ਸਨ। ਉਨ੍ਹਾਂ ਹਾਲਾਤ ਵਿਚ ਇਕ ਦਿਨ ਬੇਇਤਿਆਤੀ ਕਾਰਨ ਨਵਾਬ ਦੇ ਹੱਥੋਂ ਉਨ੍ਹਾਂ ਦਾ ਕਪੜਾ ਜਲ ਗਿਆ। ਉਹ ਗੁੱਸੇ ਹੋ ਕੇ, ਅਜ਼ੀਮ ਆਬਾਦ ਚਲੇ ਗਏ। ਉਥੇ ਜਾ ਕੇ ਪਹਿਲੇ ਨਾਲੋਂ ਵੱਧ ਇਜ਼ਤ ਪ੍ਰਾਪਤ ਕੀਤੀ ਅਤੇ ਰਾਜਾ ਸ਼ਤਾਬ ਰਾਏ ਦੀ ਹਕੂਮਤ ਵਿਚ ਬੜੀ ਸ਼ਾਨ ਨਾਲ ਬਹੁਤ ਸਾਰੇ ਅਖ਼ਤਿਆਰ ਸੰਭਾਲੇ। ਰਾਜਾ ਸਾਹਿਬ ਵੀ ਉਨ੍ਹਾਂ ਦੀ ਖ਼ਾਨਦਾਨੀ ਬਜ਼ੁਰਗੀ ਤੋਂ ਇਲਾਵਾ ਉਨ੍ਹਾਂ ਦੇ ਪ੍ਰਾਪਤ ਕੀਤੇ ਨਿਜੀ ਕਮਾਲ, ਮਿੱਠੀ ਜ਼ਬਾਨ ਅਤੇ ਮਜਲਸਾਂ ਵਿਚ ਤਹਿਜ਼ੀਬ ਤੇ ਸਿਆਣਪ ਨਾਲ ਪੇਸ਼ ਆਉਣ ਕਰਕੇ ਉਨ੍ਹਾਂ ਨੂੰ ਬਹੁਤ ਪਿਆਰ ਨਾਲ ਰਖਦੇ ਸਨ। ਇਸ ਕਰਕੇ ਉਥੇ ਹੀ ਰਹੇ ਅਤੇ ਰਹਿੰਦੀ ਉਮਰ ਖ਼ੁਸ਼ਹਾਲੀ ਨਾਲ ਬਿਤਾ ਕੇ ਦੁਨੀਆ ਤੋਂ ਕੂਚ ਕੀਤਾ।

ਉਨ੍ਹਾਂ ਦੇ ਕਮਾਲ ਦਾ ਸਬੂਤ ਇਸ ਤੋਂ ਵੱਧ ਕੀ ਹੋ ਸਕਦਾ ਹੈ ਕਿ ਮਿਰਜ਼ਾ "ਰਫ਼ੀਹ" ਵਰਗੀ ਉੱਚੀ ਪ੍ਰਤਿਭਾ ਵਾਲੇ ਪੁਰਸ਼ ਵੀ ਅਕਸਰ ਉਨ੍ਹਾਂ ਦੇ ਸ਼ਿਅਰ ਸੁਆਦ ਲੈ ਲੈ ਕੇ ਪੜ੍ਹਿਆ ਕਰਦੇ ਸਨ ਅਤੇ ਬਹੁਤ ਤਾਰੀਫ਼ ਕਰਦੇ ਸਨ। ਹਕੀਕਤ ਵਿਚ ਮਿਰਜ਼ਾ ਦਾ ਆਪਣਾ ਵਰਤਾਓ ਵੀ ਅਜਿਹਾ ਸੀ। ਉਨ੍ਹਾਂ ਦੇ ਕਲਾਮ ਵਿਚ ਹਿੰਦੀ ਵਿਚ ਪ੍ਰਚਲਿਤ ਮੁਹਾਵਰਿਆਂ ਨੇ ਫ਼ਾਰਸੀ ਦੀ ਰੰਗਤ ਅਪਣਾ ਕੇ ਨਵੀਂ ਲੁਤਫ਼ ਭਰਪੂਰ ਪ੍ਰਪਕਤਾ ਪ੍ਰਾਪਤ ਕਰ ਲਈ ਸੀ। ਉਹ ਹਰ ਖ਼ਿਆਲ ਨੂੰ ਸੁਆਦੀ ਤੇ ਚੁਲਬੁਲੇ ਅੰਦਾਜ਼ ਨਾਲ ਅਦਾ ਕਰਦੇ ਹਨ।

ਉਨ੍ਹਾਂ ਦੀ ਲਿਆਕਤ ਤੇ ਸਿਰਜਣਾ ਦੀ ਖ਼ੂਬਸੂਰਤੀ ਦਾ ਅੰਦਾਜ਼ਾ ਇਸ ਤੋਂ ਵੀ ਕਰ ਸਕਦੇ ਹਾਂ ਕਿ ਫ਼ਰੰਗੀ ਹਾਕਮਾਂ ਨਾਲ ਉਨ੍ਹਾਂ ਹਾਲਾਤ ਵਿਚ ਅਜੇਹਾ ਰਸੂਖ ਬਣਾ ਲਿਆ ਕਿ ਬਾਕੀ ਉਮਰ ਆਰਾਮ ਨਾਲ ਬੜੀ ਖ਼ੁਸ਼ਹਾਲੀ ਵਿਚ ਰਹਿੰਦਿਆਂ ਬਿਤਾਈ। 1772 ਈਸਵੀ ਵਿਚ ਦੁਨੀਆ ਤੋਂ ਕੂਚ ਕੀਤਾ ਅਤੇ ਉਥੇ ਅਜ਼ੀਮ ਆਬਾਦ ਵਿਚ ਹੀ ਦਫ਼ਨ ਹੋਏ। ਗ਼ਜ਼ਲ ਦੀ ਵੰਨਗੀ ਦੇਖੋ:

ਖ਼ਤ ਦੀਜੀਓ ਛੁਪਾ ਕੇ ਮਿਲੇ ਵੋਹ ਅਗਰ ਕਹੀਂ
ਲੇਨਾ ਮੇਰੇ ਨਾਮ ਕੋ ਐ ਨਾਮਾ ਬਰ ਕਹੀਂ
ਬਾਦੇ ਸਬਾ ਤੂੰ ਅਕਦਾ ਕਸ਼ਾ ਉਸ ਕੀ ਹੋ ਜਈਓ
ਮੁਝ ਸਾ ਗ੍ਰਿਫ਼ਤਾ ਦਿਲ ਅਗਰ ਆਵੇ ਨਜ਼ਰ ਕਹੀਂ
ਇਤਨਾ ਵਫ਼ੂਰ ਖ਼ੁਸ਼ ਨਹੀਂ ਆਤਾ ਹੈ ਅਸ਼ਕ ਕਾ
ਆਲਮ ਕੋ ਮਤ ਡਬੋਈਓ ਐ ਚਸ਼ਮਿ ਤਰ ਕਹੀਂ
ਮੇਰੀ ਤਰਫ਼ ਸੇ ਖ਼ਾਤਰ ਸਈਆਦ ਜਮ੍ਹਾ ਹੈ

ਕਿਆ ਉੜ ਸਕੇ ਗਾ ਤਾਇਰੇ ਬੇਬਾਲ-ਓ-ਪਰ ਕਹੀਂ
ਤੇਰੀ ਗਲੀ ਮੇਂ ਖ਼ਾਕ ਭੀ ਛਾਨੀ ਕਿ ਦਿਲ ਮਿਲੇ
ਐਸਾ ਹੀ ਗੁਮ ਹੂਆ ਕਿ ਨਾ ਆਇਆ ਨਜ਼ਰ ਕਹੀਂ
ਰੋਨਾ ਜਹਾਂ ਤਲਕ ਥਾ ਮੇਰੀ ਜਾਨ ਰੋ ਚੁਕਾ
ਮੁਤਲਕ ਨਹੀਂ ਹੈ ਚਸ਼ਮ ਮੇਂ ਨਮ ਕਾ ਅਸਰ ਕਹੀਂ
ਬਾਵਰ ਅਗਰ ਤੁਝੇ ਨਹੀਂ ਆਤਾ ਤੋ ਦੇਖ ਲੇ
ਆਂਸੂ ਕਹੀਂ ਢਲਕ ਗਏ ਲਖ਼ਤਿ-ਜਿਗਰ ਕਹੀਂ
ਐਜ਼ਾ ਫ਼ਗਾਂ ਕੇ ਹਕ ਮੇਂ ਯਹਾਂ ਤਕ ਰਵਾ ਨਹੀਂ
ਜ਼ਾਲਮ ਯਿਹ ਕਿਆ ਸਿਤਮ ਹੈ ਖ਼ੁਦਾ ਸੇ ਭੀ ਡਰ ਨਹੀਂ।

ਖ਼ਾਤਮਾ:- ਹੁਣ ਦੂਸਰੇ ਦੌਰ ਦੇ ਸ਼ਾਇਰ ਰੁਖ਼ਸਤ ਹੁੰਦੇ ਹਨ। ਸੁਬਹਾਨ-ਅੱਲਾ ਏਸ ਬੁਢਾਪੇ ਵਿੱਚ ਵੀ ਏਨੇ ਜ਼ਿੰਦਾ ਦਿਲ, ਏਨੇ ਕਮਾਲ ਦੇ ਪੁਰਸ਼ ਪਰ ਏਨੇ ਖੁਲ੍ਹ ਦਿਲੇ ਅਤੇ ਏਨੀ ਸਾਦੀ ਤਬੀਅਤ ਰਖਣ ਵਾਲੇ:

ਕਿਆ ਖ਼ੂਬ ਆਦਮੀ ਥੇ
ਖ਼ੁਦਾ ਮਾਅਜ਼ਰਤ ਕਰੇ।

ਨਾ ਤਾਂ ਇਸ ਤਿਆਰਿਆਂ ਦੇ ਪੇਚ, ਨਾ ਤਸ਼ਬੀਹਾਂ ਦੀ ਸਜਾਵਟ। ਆਪਣੇ ਖ਼ਿਆਲਾਂ ਨੂੰ ਕਿੰਨੀ ਸਾਦੀ ਸਪਸ਼ਟ ਬੋਲੀ ਵਿਚ ਮੁਹਾਵਰੇ ਵਰਤ ਕੇ ਅਦਾ ਕਰ ਗਏ ਕਿ ਅੱਜ ਤੱਕ ਜੋ ਵੀ ਸੁਣਦਾ ਹੈ ਝੂਮਣ ਲਗ ਪੈਂਦਾ ਹੈ। ਉਨ੍ਹਾਂ ਦਾ ਕਲਾਮ ਮਨਘੜਤ ਨਹੀਂ ਸੀ, ਆਪਣੇ ਦਿਲ ਦੇ ਹਾਲ ਮੁਤਾਬਿਕ ਸੀ। ਜੋ ਖ਼ਿਆਲ ਸ਼ਿਅਰ ਵਿਚ ਬੰਨ੍ਹਦੇ ਸਨ ਉਹ ਦੀ ਹਾਲਤ ਉਹਨਾਂ ਦੇ ਦਿਲ-ਓ-ਜਾਨ ਤੇ ਛਾ ਜਾਂਦੀ ਸੀ। ਇਹੀ ਕਾਰਨ ਹੈ ਜਿਸ ਸ਼ਿਅਰ ਨੂੰ ਵੇਖੋ ਬੇਅੰਤ ਅਸਰ ਕਰਨ ਵਾਲਾ ਹੈ। ਉਸੇ ਸਿਫ਼ਤ ਨੂੰ ਹੁਣ ਫਰੰਗੀ ਸੋਚਦੇ ਹਨ ਅਤੇ ਕਹਿੰਦੇ ਹਨ ਕਿ ਹਰ ਇਕ ਚੀਜ਼ ਦੀ ਅਸਲੀ ਹਾਲਤ ਦਿਖਾਣੀ ਚਾਹੀਦੀ ਹੈ। ਪਰ ਅਸਲੀ ਹਾਲਤ ਦਿਖਾਏ ਕੌਣ ਜਦੋਂ ਆਪਣੀ ਹਾਲਤ ਹੀ ਵਿਗੜੀ ਹੋਈ ਹੈ। ਦੇਖੋ:

ਸੁਹਬਤਿ-ਗੁਲ ਹੈ ਫ਼ਕਤ ਬੁਲਬੁਲ ਸੇ ਕਿਆ ਬਿਗੜੀ ਹੂਈ
ਆਜ ਕਲ ਸਾਰੇ ਚਮਨ ਕੀ ਹੈ ਹਵਾ ਬਿਗੜੀ ਹੂਈ।
ਆਦਮੀ ਕਹਿਤੇ ਹੈਂ ਜਿਸਕੋ ਏਕ ਪੁਤਲਾ ਕਲ ਕਾ ਹੈ
ਫਿਰ ਕਹਾਂ ਕਲ ਇਸ ਕੋ ਜਬ ਕਲ ਹੋ ਜ਼ਰਾ ਬਿਗੜੀ ਹੂਈ।
ਦਿਲ ਸ਼ਕਸਤੋਂ ਕਾ ਸੁਖ਼ਨ ਹੋਵੇ ਨਾ ਕਿਉਂ ਕਰ ਨਾਦੁਰਸਤ
ਸਾਜ਼ ਬਿਗੜੇ ਹੈ ਤੋ ਨਿਕਲੇ ਹੈ ਸਦਾਅ ਬਿਗੜੀ ਹੂਈ।

# 6. ਆਬ–ਏ–ਹਯਾਤ ਦਾ ਤੀਜਾ ਦੌਰ

## ਭੂਮਿਕਾ

ਇਸ ਦੌਰ ਦੇ ਮੁਸ਼ਾਇਰੇ ਵਿਚ ਉਨ੍ਹਾਂ ਕਮਾਲ ਦੇ ਕਵੀਆਂ ਦਾ ਆਵੇਸ਼ ਨਜ਼ਰ ਆਇਗਾ ਜਿਨ੍ਹਾਂ ਦੇ ਪ੍ਰਵੇਸ਼ ਕਰ ਰਹੇ ਕਦਮਾਂ ਵਿਚ ਆਦਰ ਭਰਪੂਰ ਅੱਖਾਂ ਵਿਛਦੀਆਂ ਹਨ। ਵਿਸਥਾਰ ਦੀ ਦੁਨੀਆ ਉਨ੍ਹਾਂ ਦੇ ਕਦਮਾਂ ਤੋਂ ਕੁਰਬਾਨ ਹੋ ਰਹੀ ਹੈ।

ਉਰਦੂ ਜ਼ਬਾਨ ਸ਼ੁਰੂ ਵਿਚ ਕੱਚਾ ਸੋਨਾ ਸੀ। ਇਸ ਦੌਰ ਦੇ ਬਜ਼ੁਰਗਾਂ ਨੇ ਉਸ ਨੂੰ ਬਹੁਤ ਸਾਰੀਆਂ ਕਦੂਰਤਾਂ ਅਰਥਾਤ ਮਿਲਾਵਟ ਭਰੇ ਨੁਕਸਾਂ ਤੋਂ ਸਾਫ਼ ਕੀਤਾ ਅਤੇ ਇਸ ਤਰ੍ਹਾਂ ਦਾ ਬਣਾ ਦਿੱਤਾ ਜਿਸ ਤੋਂ ਹਜ਼ਾਰਾਂ ਜ਼ਰੂਰੀ ਕੰਮ, ਸਜਾਵਟਾਂ ਦੇ ਸਾਮਾਨ, ਹੁਸੀਨਾਂ ਦੇ ਜ਼ੇਵਰ ਸਗੋਂ ਬਾਦਸ਼ਾਹਾਂ ਦੇ ਤਾਜ ਅਤੇ ਹਕੂਮਤ ਦੇ ਹਰ ਨਿਸ਼ਾਨ ਤਿਆਰ ਹੋਣ ਲੱਗ ਪਏ। ਭਾਵੇਂ ਉਨ੍ਹਾਂ ਤੋਂ ਇਲਾਵਾ ਵੀ ਬਹੁਤ ਸਾਰੇ ਜ਼ੇਵਰ ਘੜਨ ਅਤੇ ਮੀਨਾਕਾਰੀ ਕਰਨ ਵਾਲੇ ਸ਼ਾਮਲ ਹੋਏ ਪਰ ਇਸ ਫ਼ਖ਼ਰ ਦਾ ਨੌਲੱਖਾ ਹਾਰ ਇਨ੍ਹਾਂ ਬਜ਼ੁਰਗਾਂ ਦੇ ਗਲੇ ਵਿਚ ਹੀ ਪਿਆ, ਕਿਉਂਕਿ ਉਨ੍ਹਾਂ ਨੇ ਹੀ ਉਰਦੂ ਕਾਵਿ–ਯੁਗ ਦੀ ਸੇਵਾ ਕੀਤੀ। ਜਦ ਇਹ ਕਮਾਲ ਦੇ ਮਾਲਕ ਕਲਾਮ ਅਰਥਾਤ ਕਾਵਿ–ਰਚਣ ਦੇ ਚਮਨ ਵਿਚ ਆਏ ਤਾਂ ਉਨ੍ਹਾਂ ਨੇ ਉਸ ਬਾਗ਼ ਦੀ ਸੈਰ ਕੀਤੀ ਜਿਸ ਵਿਚ ਉਨ੍ਹਾਂ ਦੇ ਬਜ਼ੁਰਗਾਂ ਨੇ ਬਗ਼ੀਚੇ ਨੂੰ ਸਜਾ ਕੇ ਰਖਿਆ ਹੋਇਆ ਸੀ। ਕਾਵਿ–ਪ੍ਰਕਾਸ਼ ਦੇ ਸੁੰਗੰਧਿਤ ਫੁੱਲਾਂ ਨੂੰ ਦੇਖਿਆ ਜੋ ਆਪਣੀ ਕੁਦਰਤੀ ਬਹਾਰ ਅਨੁਸਾਰ ਰੱਬੋਂ ਪ੍ਰਾਪਤ ਹੋਏ ਹੁਸਨ ਦਾ ਜੋਬਨ ਦਿਖਾ ਰਹੇ ਸਨ। ਨਵਾਂ ਦੌਰ ਸ਼ੁਰੂ ਕਰਨ ਵਾਲਿਆਂ ਨੇ ਵੀ ਮਸ਼ਹੂਰੀ ਦਾ ਤਗ਼ਮਾ ਲੈਣਾ ਸੀ ਇਸ ਲਈ ਆਪਣੇ ਤੋਂ ਪਹਿਲਾਂ ਦੇ ਬਜ਼ੁਰਗਾਂ ਤੋਂ ਅੱਗੇ ਕਦਮ ਚਲਾਣੇ ਚਾਹੇ। ਆਪਣੇ ਅੱਗੇ ਪਿੱਛੇ ਦੇ ਸਾਰੇ ਪਾਸੇ ਉਨ੍ਹਾਂ ਨੇ ਛਾਣੇ ਪਰ ਦੇਖਿਆ ਕਿ ਸਾਰੀਆਂ ਥਾਵਾਂ ਤੇ ਅੱਗੇ ਮੌਜੂਦ ਫੁੱਲਾਂ ਨਾਲ ਭਰਪੂਰ ਸਨ। ਜਦੋਂ ਸਾਹਮਣੇ ਕੁਝ ਨਾ ਪ੍ਰਾਪਤ ਹੋਇਆ ਤਾਂ ਆਪਣੀਆਂ ਇਮਾਰਤਾਂ ਨੂੰ ਉੱਚਾ ਉਠਾਣਾ ਹੀ ਉਚਿਤ ਸਮਝਿਆ। ਤੁਸੀ ਦੇਖਣਾ ਉਹ ਉੱਚੇ ਮਜ਼ਮੂਨ ਹੀ ਨਹੀਂ ਉਲੀਕਦੇ ਆਕਾਸ਼ ਦੇ ਤਾਰੇ ਫਰਸ਼ 'ਤੇ ਉਤਾਰਦੇ ਹਨ। ਕਦਰਦਾਨਾਂ ਕੋਲੋਂ ਸਿਰਫ਼ ਸਲਾਹੁਤਾਂ ਹੀ ਨਹੀਂ ਲੈਣਗੇ ਸਗੋਂ ਪੂਜਾ ਕਰਾਣਗੇ। ਐਸੀ ਪ੍ਰਸਤਸ਼ ਨਹੀਂ ਜੋ "ਸਾਮਰੀ" ਦੀ ਪੂਜਾ ਦੀ ਤਰ੍ਹਾਂ ਆਰਜ਼ੀ ਹੋਵੇ ਸਗੋਂ ਇਨ੍ਹਾਂ ਦਾ ਪੱਲਾ ਕਿਆਮਤ ਤੱਕ ਝੁਲਣ ਵਾਲੇ ਪਰਚਮ ਨਾਲ ਬੱਧਾ ਦੇਖੋਗੇ। ਇਹ ਆਪਣੀ ਉਪਜ ਵਿਚ ਕੁਝ ਕੁਝ ਉਚੇਚ ਵੀ ਦਿਖਾਣਗੇ ਪਰ ਉਹ ਇਸ ਤਰ੍ਹਾਂ ਦੀ ਲੱਗੇਗੀ ਜਿਸ ਤਰ੍ਹਾਂ ਗੁਲਾਬ ਦੇ ਫੁੱਲਾਂ ਉਤੇ ਤ੍ਰੇਲ ਪਈ ਹੋਵੇ ਜਾਂ ਤਸਵੀਰ ਉਤੇ ਸ਼ੀਸ਼ਾ ਚੜ੍ਹਾਇਆ ਹੋਵੇ। ਉਨ੍ਹਾਂ ਦੀ ਮਿਹਨਤ ਵੀ ਅਸਲੀ ਸੁਹਜ ਸੁਆਦ ਨੂੰ ਭਰਪੂਰ ਕਰ ਰਹੀ ਪ੍ਰਤੀਤ ਹੋਵੇਗੀ। ਉਸ ਦੀ ਖ਼ੂਬੀ ਉਤੇ ਕੋਈ ਪਰਦਾ ਨਹੀਂ ਹੋਵੇਗਾ। ਤੁਸੀਂ ਆਪ ਮਹਿਸੂਸ ਕਰੋਗੇ ਕਿ "ਮੀਰ" ਸਾਹਿਬ ਅਤੇ ਖਵਾਜਾ ਮੀਰ ਦਰਦ ਅਸਰ ਭਰਪੂਰ ਹੋਣਗੇ। "ਸੌਦਾ" ਦਾ ਕਲਾਮ ਭਾਵੇਂ ਉੱਚ ਪਾਏ ਦੇ ਮਜ਼ਮੂਨਾਂ ਦੀ ਬੰਦਸ਼, ਚੁਸਤੀ ਵਿਚਲੀ ਉਚਤਾ ਤੇ ਤਲਿਸਮ ਨੂੰ ਬਣਾਈ ਰਖਦੀ ਹੈ।

ਇਸ ਗੱਲ ਦਾ ਅਫ਼ਸੋਸ ਜ਼ਰੂਰ ਹੈ ਕਿ ਇਸ ਤਰ੍ਹਾਂ ਤਰੱਕੀ ਕਰਦਿਆਂ ਮਾਨਸਿਕ ਪ੍ਰਵਾਜ਼ ਨੇ ਉੱਚੀਆਂ ਉਡਾਰੀਆਂ ਤਾਂ ਲਈਆਂ ਪਰ ਕਾਸ਼ ਕਦੇ ਏਥੋਂ ਅੱਗੇ ਵੱਧ ਕੇ ਹੁਸਨ ਅਤੇ ਇਸ਼ਕ ਦੀ ਤੰਗ ਵਲਗਣ ਵਿਚੋਂ ਨਿਕਲ ਕੇ ਉਨ੍ਹਾਂ ਵਿਸ਼ਾਲ ਮੈਦਾਨਾਂ ਵਿਚ ਖ਼ਿਆਲਾਂ ਦੇ ਘੋੜੇ ਦੁੜਾਂਦੇ, ਜਿਨ੍ਹਾਂ ਦੀ ਵਿਸ਼ਾਲਤਾ ਦੀ ਕੋਈ ਸੀਮਾ ਨਹੀਂ ਅਤੇ ਨਾ ਹੀ ਉਹਨਾਂ ਵਿਚ ਸੁਹਜ ਸਵਾਦ ਦੀ ਕੋਈ ਕਮੀ ਹੈ। ਇਸ ਗੱਲ ਨੂੰ ਕਦੇ ਨਹੀਂ ਭੁਲਾਣਾ ਚਾਹੀਦਾ ਕਿ ਖ਼ਾਨ "ਆਰਜ਼ੂ" ਦੀ ਸੁਹਬਤ ਤੋਂ ਪ੍ਰਾਪਤ ਹੋਏ ਫਾਇਦਿਆਂ ਨੇ ਉਨ੍ਹਾਂ ਨੌਜਵਾਨਾਂ ਦੀ ਕਮਾਲ ਦੀ ਸ਼ਕਤੀ ਦੀ ਇਸ ਪ੍ਰਕਾਰ ਪਾਲਣਾ ਕੀਤੀ ਜਿਸ ਤਰ੍ਹਾਂ ਹੋਣਾਹਾਰ ਦਾਈ ਮਾਂ ਬੱਚਿਆਂ ਦੀ ਪਿਆਰ ਸਹਿਤ ਪਾਲਣਾ ਕਰਦੀ ਹੈ।

ਮੈਂ ਦੂਜੇ ਤੇ ਤੀਜੇ ਦੌਰ ਦੇ ਬਹੁਤ ਸਾਰੇ ਉਸਤਾਦਾਂ ਦੇ ਹਾਲ ਕਿਸੇ ਹੱਦ ਤੱਕ ਲਿਖ ਦਿੱਤੇ ਹਨ ਅਤੇ ਕਈਆਂ ਦੇ ਨਾਂਵਾਂ ਅਤੇ ਕਲਾਮ ਤੋਂ ਇਹ ਪਿਆਲਾ ਖ਼ਾਲੀ ਹੈ। ਦਰਅਸਲ ਉਨ੍ਹਾਂ ਸਾਰਿਆਂ ਨੂੰ ਹੀ ਇਹ ਹੱਕ ਹੈ ਕਿ ਉਨ੍ਹਾਂ ਨੂੰ ਉਰਦੂ ਜ਼ਬਾਨ ਨੂੰ ਸ਼ੁੱਧ ਕਰਨ ਵਾਲੇ ਅਤੇ ਉਸ ਦੇ ਖ਼ਜ਼ਾਨੇ ਨੂੰ ਭਰਪੂਰ ਕਰਨ ਵਾਲੇ ਮੰਨਿਆ ਜਾਏ। ਪਰ ਆਪਣੇ ਉਸਤਾਦਾਂ ਅਤੇ ਬਜ਼ੁਰਗਾਂ ਤੋਂ ਇਹੀ ਸੁਣਿਆ ਹੋਇਆ ਹੈ ਕਿ ਮਿਰਜ਼ਾ ਜਾਨ ਜਾਨਾ, ਸੌਦਾ, ਮੀਰ ਅਤੇ ਖਵਾਜਾ ਮੀਰ ਦਰਦ ਹੀ ਅਜਿਹੇ ਚਾਰ ਪੁਰਸ਼ ਸਨ ਜਿਨ੍ਹਾਂ ਨੇ ਉਰਦੂ ਜ਼ਬਾਨ ਨੂੰ ਨੂੰ ਖਰਾਦ ਤੇ ਤਰਾਸ਼ਿਆ ਹੈ।

ਜ਼ਬਾਨ ਦੇ ਮਾਹਿਰਾਂ ਦਾ ਕਹਿਣਾ ਹੈ ਕਿ ਸੱਠ ਵਰ੍ਹਿਆਂ ਬਾਅਦ ਹਰ ਜ਼ਬਾਨ ਵਿਚ ਧਿਆਨ ਦੇਣ ਯੋਗ ਫ਼ਰਕ ਪੈਦਾ ਹੁੰਦਾ ਹੈ। ਤੀਜੇ ਦੌਰ ਦੇ ਲੋਕਾਂ ਨੇ ਜੋ ਦਰਅਸਲ ਉਰਦੂ ਜ਼ਬਾਨ ਦੀ ਉਸਾਰੀ ਕਰਨ ਵਾਲੇ ਹਨ ਉਸ ਦੇ ਬਹੁਤ ਸਾਰੇ ਲਫ਼ਜ਼ਾਂ ਨੂੰ ਪੁਰਾਣੇ ਸਮਝ ਕੇ ਤਿਆਗ ਦਿੱਤਾ ਅਤੇ ਬਹੁਤ ਸਾਰੀਆਂ ਫ਼ਾਰਸੀ ਦੀਆਂ ਤਰਕੀਬਾਂ ਜੋ ਮਿਸਰੀ ਦੀਆਂ ਡਲੀਆਂ ਦੀ ਤਰ੍ਹਾਂ ਦੁੱਧ ਪੀਂਦਿਆਂ ਨਾਲ ਹੀ ਮੂੰਹ ਵਿਚ ਆ ਰਹੀਆਂ ਹੁੰਦੀਆਂ ਸਨ ਉਨ੍ਹਾਂ ਨੂੰ ਉਰਦੂ ਵਿਚ ਰਲਾ ਲਿਆ। ਫਿਰ ਵੀ ਨਤੀਜਾ ਇਹੀ ਹੈ ਕਿ ਬਹੁਤ ਸਾਰੀਆਂ ਐਸੀਆਂ ਗੱਲਾਂ ਇਨ੍ਹਾਂ ਦੇ ਕਲਾਮ ਵਿਚ ਆ ਗਈਆਂ ਜੋ ਹੁਣ ਮਿਲਦੀਆਂ ਹੀ ਨਹੀਂ ਜਾਂ ਜਿਨ੍ਹਾਂ ਦੀ ਕੋਈ ਵਰਤੋਂ ਨਹੀਂ ਕਰਦਾ।

**ਮਿਰਜ਼ਾ ਜਾਨ ਜਾਨਾ "ਮਜ਼ਹਰ"** :— ਭਾਵੇਂ ਨਜ਼ਮ ਦੀ ਭਰਪੂਰ ਰਵਾਨੀ ਅਤੇ ਉਪਜ ਦੀ ਜ਼ਿਆਦਤੀ ਨੂੰ ਸਾਹਮਣੇ ਰੱਖਦਿਆਂ "ਮੀਰ" ਅਤੇ "ਸੌਦਾ" ਦੇ ਨਾਲ ਨਾਲ ਇਨ੍ਹਾਂ ਦਾ ਦਰਜਾ ਇਕੋ ਜਿਹਾ ਸਮਝ ਕਿ ਨਾਂ ਲੈਂਦਿਆ ਝਿਜਕ ਹੁੰਦੀ ਹੈ ਪਰ ਬਜ਼ੁਰਗਾਂ ਪਾਸੋਂ ਇਹੀ ਸੁਣਿਆ ਹੈ ਕਿ ਜ਼ਬਾਨ ਦੀ ਸ਼ੁੱਧਤਾ ਅਤੇ ਕਾਵਿ ਬੋਲਾਂ ਦੇ ਅੰਦਾਜ਼ ਅਤੇ ਨਵੀਨ ਤਰਜ਼ਾਂ ਈਜਾਦ ਕਰਨ ਵਾਲੇ ਹੋਣ ਕਰਕੇ ਉਨ੍ਹਾਂ ਦਾ ਰੁਤਬਾ ਓਨਾ ਹੀ ਪ੍ਰਮਾਣੀਕ ਹੈ ਜਿੰਨਾ "ਸੌਦਾ" ਅਤੇ "ਮੀਰ" ਦਾ। ਏਸੇ ਕਾਰਨ ਉਨ੍ਹਾਂ ਦਾ ਹਾਲ ਵੀ ਇਸ ਨਿਬੰਧ ਵਿਚ ਦਰਜ ਕਰਨਾ ਜ਼ਰੂਰੀ ਹੈ।

ਉਨ੍ਹਾਂ ਦੇ ਪਿਤਾ ਮਿਰਜ਼ਾ ਜਾਨ ਆਲਮਗੀਰ ਦੇ ਦਰਬਾਰ ਵਿਚ ਉੱਚੇ ਅਹੁਦੇ ਉੱਤੇ ਸਨ। 1500 ਈਸਵੀ ਵਿਚ ਜਦੋਂ ਔਰੰਗਜ਼ੇਬ ਆਲਮਗੀਰ ਦਖਣ ਵਿਚ ਫ਼ੌਜਾਂ ਲੈ ਕੇ ਗਿਆ ਹੋਇਆ ਸੀ ਉਨ੍ਹਾਂ ਦੇ ਪਿਤਾ ਨੌਕਰੀ ਛੱਡ ਕੇ ਦਿੱਲੀ ਆ ਗਏ। ਦਿੱਲੀ ਪਹੁੰਚਣ ਤੋਂ ਪਹਿਲਾਂ

ਹੀ ਰਸਤੇ ਵਿਚ ਰਮਜ਼ਾਨ ਦੀ ਯਾਰਾਂ ਤਾਰੀਖ਼ ਨੂੰ, ਮਾਲਵੇ ਦੇ ਇਲਾਕੇ ਵਿਚ ਜੁਮੇ ਦੇ ਦਿਨ, ਕਾਲਾ ਬਾਗ਼ ਦੇ ਸਥਾਨ ਤੇ ਇਨ੍ਹਾਂ ਦਾ ਜਨਮ ਹੋਇਆ। ਆਲਮਗੀਰ ਨੂੰ ਖ਼ਬਰ ਮਿਲੀ। ਸਲਤਨਤ ਕਨੂੰਨ ਅਨੁਸਾਰ ਵਜ਼ੀਰਾਂ ਅਮੀਰਾਂ ਦੇ ਘਰ ਔਲਾਦ ਹੋਵੇ ਤਾਂ ਬਾਦਸ਼ਾਹ ਪਾਸ ਨਾਂ ਰਖਣ ਵਾਸਤੇ ਬੇਨਤੀ ਕਰਨ। ਬਾਦਸ਼ਾਹ ਨੂੰ ਖੁੱਲ੍ਹ ਸੀ ਕਿ ਖ਼ੁਦ ਹੀ ਬੱਚੇ ਦਾ ਨਾਂ ਰਖ ਦਏ ਜਾਂ ਜੋ ਨਾਂ ਦੱਸੇ ਜਾਣ ਉਨ੍ਹਾਂ ਵਿਚੋਂ ਕੋਈ ਨਾਂ ਚੁਣਿਆ ਜਾਵੇ। ਸ਼ਾਦੀ ਵੀ ਸ਼ਾਹੀ ਇਜਾਜ਼ਤ ਨਾਲ ਹੁੰਦੀ ਸੀ। ਕਦੇ ਮਾਂ ਪਿਉ ਦੀ ਕੀਤੀ ਹੋਈ ਤਜਵੀਜ਼ ਪ੍ਰਵਾਨ ਕਰ ਲਈ ਜਾਂਦੀ ਸੀ ਅਤੇ ਕਦੇ ਬਾਦਸ਼ਾਹ ਵਲੋਂ ਹੀ ਦੱਸਿਆ ਜਾਂਦਾ ਸੀ ਕਿ ਸ਼ਾਦੀ ਕਿਥੇ ਕੀਤੀ ਜਾਵੇ। ਆਲਮਗੀਰ ਨੇ ਕਿਹਾ ਕਿ ਪੁੱਤਰ ਤਾਂ ਪਿਉ ਦੀ ਜਾਨ ਹੁੰਦਾ ਹੈ ਇਸ ਕਰਕੇ ਇਸ ਬੱਚੇ ਦਾ ਨਾਂ "ਜਾਨ ਜਾਨਾ" ਰਖਿਆ ਜਾਂਦਾ ਹੈ। ਫਿਰ ਵੀ ਪਿਉ ਨੇ ਸਮਸਉਦੀਨ ਨਾਂ ਰਖਿਆ ਪਰ ਉਹ ਆਲਮਗੀਰ ਦੇ ਰੱਖੇ ਨਾਂ ਦੇ ਮੁਕਾਬਿਲੇ ਤੇ ਚਮਕ ਨਾ ਸਕਿਆ। "ਮਜ਼ਹਰ" ਇਨ੍ਹਾਂ ਨੇ ਤਖ਼ੱਲਸ ਦੇ ਤੌਰ ਤੇ ਚੁਣਿਆ ਜੋ ਜਾਨ ਜਾਨਾ ਦੇ ਨਾਮ ਨਾਲ ਮਸ਼ਹੂਰ ਚਲ ਰਿਹਾ ਹੈ।

ਉਨ੍ਹਾਂ ਦੀ ਸੋਲ੍ਹਾਂ ਵਰ੍ਹਿਆਂ ਦੀ ਉਮਰ ਸੀ ਜਦੋਂ ਪਿਤਾ ਜੀ ਗੁਜ਼ਰ ਗਏ। ਉਸੇ ਵਕਤ ਉਨ੍ਹਾਂ ਨੇ ਆਪਣੇ ਮਿੱਟੀ ਦੀ ਮੁੱਠੀ ਭਰ ਜਿਸਮ ਨੂੰ ਬਜ਼ੁਰਗਾਂ ਦੇ ਪੱਲੇ ਦੀ ਚੂਕ ਅਰਥਾਤ ਨੁਕਰ ਨਾਲ ਬੰਨ੍ਹ ਦਿੱਤਾ। ਤੀਹ ਵਰ੍ਹੇ ਦੀ ਉਮਰ ਤੱਕ ਮਦਰਸਿਆਂ ਅਤੇ ਖ਼ਾਨਗਾਹਾਂ ਵਿਚ ਝਾੜੂ ਲਗਾ ਕੇ ਉਨ੍ਹਾਂ ਨੂੰ ਸਾਫ਼ ਰਖਣ ਦਾ ਕੰਮ ਕਰਦੇ ਰਹੇ ਅਤੇ ਜੋ ਦਿਨ ਜੀਵਨ ਦੀ ਬਸੰਤ ਰੁੱਤ ਦੇ ਫੁੱਲਾਂ ਦੀ ਤਰ੍ਹਾਂ ਦੇ ਹੁੰਦੇ ਹਨ ਓਨ੍ਹਾਂ ਨੂੰ ਬਜ਼ੁਰਗਾਂ ਦੇ ਮਕਬਰਿਆਂ ਦੀ ਸੇਵਾ ਵਿਚ ਖ਼ਰਚ ਕਰ ਦਿੱਤਾ। ਉਸ ਸਮੇਂ ਸੂਫ਼ੀਮਤ ਬੱਦਲਾਂ ਦੀ ਤਰ੍ਹਾਂ ਭਾਰਤ ਦੇ ਆਕਾਸ਼ 'ਤੇ ਛਾਇਆ ਹੋਇਆ ਸੀ। ਚੁਨਾਚਿ ਸ਼ਾਇਰੀ ਦੇ ਕਮਾਲ ਦੀ ਕਦਰ ਕਰਦਿਆਂ ਹਜ਼ਾਰਾਂ ਮੁਸਲਮਾਨ ਹੀ ਨਹੀਂ ਸਗੋਂ ਹਿੰਦੂ ਵੀ ਉਨ੍ਹਾਂ ਦੇ ਮੁਰੀਦ ਬਣ ਗਏ ਸਨ। ਉਨ੍ਹਾਂ ਦੇ ਜੀਵਨ-ਕਾਂਡ ਬਾਰੇ ਜ਼ਿਕਰ ਕਰਦਿਆਂ ਉਨ੍ਹਾਂ ਦੀਆਂ ਐਸੀਆਂ ਰੁਚੀਆਂ ਵੀ ਮਸ਼ਹੂਰ ਦੱਸੀਆਂ ਜਾਂਦੀਆਂ ਹਨ ਕਿ ਜੋ ਅੱਜ ਕੱਲ੍ਹ ਕਿਸੇ ਵਿਚ ਉਹੋ ਜਿਹੇ ਕਰਤੱਵ ਪਾਏ ਜਾਣ ਤਾਂ ਲੋਕ ਚੰਗਾ ਨਾ ਸਮਝਣ। ਪਰ ਉਹ ਜ਼ਮਾਨਾ ਐਸਾ ਸੀ ਕਿ ਉਹੋ ਜਿਹੀਆਂ ਹਰਕਤਾਂ ਨਜ਼ਰਅੰਦਾਜ਼ ਕਰਨ ਯੋਗ ਸਮਝੀਆਂ ਜਾਂਦੀਆਂ ਸਨ। ਕੁਝ ਕਾਰਨ ਤਾਂ ਇਹ ਵੀ ਸੀ ਕਿ ਬਜ਼ੁਰਗੀ ਦੇ ਸਮੇਂ ਕੀਤੀਆਂ ਹਰਕਤਾਂ ਨੂੰ ਗ਼ਲਤ ਦੱਸਣਾ ਵੀ ਬੁਰਾ ਸਮਝਿਆ ਜਾਂਦਾ ਸੀ ਅਤੇ ਇਹ ਵੀ ਸਬਬ ਸੀ ਕਿ ਜੇ ਕਿਸੇ ਸੁੰਦਰ ਅਤੇ ਸਾਫ਼ ਸ਼ਫ਼ਾਫ਼ ਥਾਂ ਤੇ ਕੋਈ ਦਾਗ਼ ਪੈ ਵੀ ਜਾਏ, ਪਰ ਜੇਕਰ ਉਹ ਕਿਸੇ ਵਧੀਆ ਤਰੀਕੇ ਨਾਲ ਉਕਰਿਆ ਪ੍ਰਤੀਤ ਹੋ ਰਿਹਾ ਹੋਵੇ ਤਾਂ ਉਹ ਧੱਬਾ ਵੀ ਬੁਰਾ ਨਹੀਂ ਸਗੋਂ ਫੁੱਲਾਂ ਦੀ ਛਾਪ ਦੀ ਤਰ੍ਹਾਂ ਲਗਾਇਆ ਗਿਆ ਪ੍ਰਤੀਤ ਹੁੰਦਾ ਹੈ। ਜਿਸ ਨੂੰ ਉਹ ਬੁਰਾ ਲੱਗੇ ਉਸ ਨੂੰ ਸਮਝੋ ਚਿੱਤਰਕਾਰੀ ਦੀ ਸਮਝ ਹੀ ਨਹੀਂ। ਬਜ਼ੁਰਗਾਂ ਦੀ ਹਰ ਇਕ ਗੱਲ ਨੂੰ ਪੂਜਾ ਕਰਨ ਵਾਲੀ ਅੱਖ ਵਾਸਤੇ ਉਸਨੂੰ ਰੌਸ਼ਨ ਰਖਣ ਵਾਲਾ ਸੁਰਮਾ ਸਮਝੋ।

ਮਿਰਜ਼ਾ ਸਾਹਿਬ ਦਾ ਇਕ ਦੀਵਾਨ ਫ਼ਾਰਸੀ ਵਿਚ ਹੈ। ਉਨ੍ਹਾਂ ਨੇ ਖ਼ੁਦ ਸੱਠ ਵਰ੍ਹੇ ਦੀ ਉਮਰ ਵਿਚ ਵੀਹ ਹਜ਼ਾਰ ਸ਼ਿਅਰਾਂ ਵਿਚੋਂ ਇਕ ਹਜ਼ਾਰ ਸ਼ਿਅਰ ਚੁਣ ਕੇ ਇਕੱਤਰ ਕੀਤੇ। ਇਸੇ ਕਰਕੇ ਉਸ ਦੀਵਾਨ ਵਿਚ ਅਕਸਰ ਗ਼ਜ਼ਲਾਂ ਅਧੂਰੀਆਂ ਅਤੇ ਬੇਤਰਤੀਬ ਹਨ। ਉਪਰੋਕਤ ਕਿਸਮ ਦੀ ਚੋਣ ਨੂੰ ਬਹੁਤ ਉੱਚੇ ਦਰਜੇ ਦੀ ਇਨਸਾਫ਼ ਪਸੰਦੀ ਅਤੇ ਬਿਰਤੀ ਦੀ ਇਕਾਗਰਤਾ ਦੀ ਉਪਜ ਸਮਝਣਾ ਚਾਹੀਦਾ ਹੈ। ਕਿਸੇ ਕਵੀ ਦੇ ਆਪਣੇ ਸ਼ਿਅਰ ਤਾਂ

ਜਿਸਮ ਵਿਚੋਂ ਪੈਦਾ ਹੋਈ ਔਲਾਦ ਦੀ ਨਿਆਈਂ ਹੁੰਦੇ ਹਨ। ਕਿਸ ਦੇ ਮਨ ਵਿਚ ਏਨੀ ਸਮਰਥਾ ਹੁੰਦੀ ਹੈ ਕਿ ਉਨ੍ਹਾਂ ਨੂੰ ਆਪਣੇ ਹੱਥਾਂ ਨਾਲ ਕੱਟ ਦੇਵੇ। ਉਨ੍ਹਾਂ ਦੀ ਵਰਤੀ ਹੋਈ ਫ਼ਾਰਸੀ ਵੀ ਸਪਸ਼ਟ ਅਤੇ ਸੁੰਦਰ ਹੈ ਅਤੇ ਜਿਨ੍ਹਾਂ ਆਸ਼ਕਾਨਾ ਗੱਲਾਂ ਬਾਰੇ ਲਿਖਿਆ ਗਿਆ ਹੈ ਉਨ੍ਹਾਂ ਨੂੰ ਵੀ ਇਕ ਨਵੇਂ ਅੰਦਾਜ਼ ਨਾਲ ਬਿਆਨ ਕੀਤਾ ਗਿਆ ਹੈ। ਉਰਦੂ ਵਿਚ ਵੀ ਉਨ੍ਹਾਂ ਦਾ ਪੂਰਾ ਦੀਵਾਨ ਨਹੀਂ। ਕੁਝ ਗ਼ਜ਼ਲਾਂ ਅਤੇ ਕੁਝ ਸ਼ਿਅਰ ਹਨ। ਜੋ "ਸੌਦਾ" ਅਤੇ "ਮੀਰ" ਨੇ ਬੋਲੀ ਵਰਤੀ ਹੈ ਉਹੀ ਇਨ੍ਹਾਂ ਨੇ ਵਰਤੀ ਹੈ। ਜਦੋਂ ਇਸ ਦੁਨੀਆ ਦੇ ਫਨਾਹ ਹੋ ਜਾਣ ਵਾਲੇ ਮਾਰੂਥਲ ਵਿਚ ਉਮਰ ਦੇ 79 ਵਰ੍ਹੇ ਕਦਮ ਰਖ ਚੁੱਕੇ ਅਤੇ ਅੱਸੀਵੇਂ ਵਰ੍ਹੇ ਵਿਚ ਪਰਵੇਸ਼ ਕੀਤਾ ਤਾਂ ਦਿਲ ਨੂੰ ਪਤਾ ਲਗਣ ਲਗ ਪਿਆ ਕਿ ਹੁਣ ਆਤਮਾ ਜਿਸਮ ਦੇ ਭਾਰ ਤੋਂ ਸੁਤੰਤਰ ਹੋਣੀ ਚਾਹੁੰਦੀ ਹੈ। ਚੁਨਾਚਿ ਉਸ ਬਾਰੇ ਖ਼ੁਦ ਹੀ ਕਈ ਲਿਖਤਾਂ ਅਤੇ ਤਹਿਰੀਰਾਂ ਵਿਚ ਜ਼ਿਕਰ ਕਰਨ ਲਗ ਪਏ।

**ਨਕਲ:** ਉਨ੍ਹਾਂ ਦੀ ਬਜ਼ੁਰਗੀ ਉਤੇ ਪੂਰਨ ਭਰੋਸਾ ਰਖਣ ਵਾਲੇ ਇਕ ਪੁਰਸ਼ ਦਾ ਪੁੱਤਰ ਬੜਾ ਸਤਿਕਾਰ ਕਰਦਿਆਂ ਇਕ ਗ਼ਜ਼ਲ ਇਸ ਕਰਕੇ ਲਿਖ ਕੇ ਲੈ ਕੇ ਆਇਆ ਕਿ ਉਸ ਦੀ ਗ਼ਜ਼ਲ ਨੂੰ ਦਰੁਸਤ ਕਰ ਦੇਣ ਅਤੇ ਉਸ ਨੂੰ ਆਪਣੇ ਸ਼ਗਿਰਦ ਦੇ ਤੌਰ ਤੇ ਪ੍ਰਵਾਨ ਕਰ ਲੈਣ। ਇਨ੍ਹਾਂ ਨੇ ਉਸਨੂੰ ਕਿਹਾ ਕਿ ਦਰੁਸਤੀ ਕਰਨ ਵਾਸਤੇ ਹੋਸ਼ ਹਵਾਸ ਹੀ ਕਿਸ ਨੂੰ ਹਨ? ਹੁਣ ਤਾਂ ਮਾਨਸਿਕ ਦਸ਼ਾ ਹੀ ਕੁਝ ਹੋਰ ਹੈ। ਇਹ ਸੁਣ ਕੇ ਉਸਨੇ ਅਰਜ਼ ਕੀਤੀ ਕਿ ਸਿਰਫ਼ ਅਸੀਸ ਲੈਣ ਵਾਸਤੇ ਸਆਦਤ ਪ੍ਰਾਪਤ ਕਰਨੀ ਚਾਹੁੰਦਾ ਹਾਂ। ਫ਼ਰਮਾਣ ਲਗੇ ਕਿ ਇਕ ਸ਼ਿਅਰ ਖ਼ਿਆਲ ਵਿਚ ਆਇਆ ਹੈ ਇਸੇ ਨੂੰ ਅਸੀਸ ਅਤੇ ਇਸੇ ਨੂੰ ਦਰੁਸਤੀ ਸਮਝ ਲਉ:

ਲੋਕ ਕਹਿਤੇ ਹੈ ਮਰ ਗਿਆ ਮਜ਼ਹਰ।
ਫੀ ਅਲ ਹਕੀਕਤ ਮੇਂ ਘਰ ਗਿਆ ਮਜ਼ਹਰ।

ਹੋਇਆ ਇਸ ਤਰ੍ਹਾਂ ਕਿ ਮੁਹੱਰਮ ਦਾ ਸੱਤਵਾਂ ਦਿਨ ਸੀ ਕਿ ਰਾਤ ਵੇਲੇ ਇਕ ਆਦਮੀ ਹੱਥ ਵਿਚ ਮਿਠਾਈ ਦੀ ਟੋਕਰੀ ਦੀ ਤਰ੍ਹਾਂ ਕੁਝ ਲੈ ਕੇ ਆਇਆ। ਦਰਵਾਜ਼ਾ ਬੰਦ ਸੀ। ਉਸ ਨੇ ਬਾਹਰੋਂ ਇਸ ਤਰ੍ਹਾਂ ਆਵਾਜ਼ ਦਿੱਤੀ ਜਿਸ ਤੋਂ ਜ਼ਾਹਿਰ ਹੋਵੇ ਕਿ ਕੋਈ ਮੁਰੀਦ ਆਇਆ ਹੈ ਅਤੇ ਕੋਈ ਨਜ਼ਰ ਪੇਸ਼ ਕਰਨੀ ਚਾਹੁੰਦਾ ਹੈ; ਉਹ ਬਾਹਰ ਨਿਕਲੇ ਤਾਂ ਉਸ ਨੇ ਇਸ ਤਰ੍ਹਾਂ ਕ਼ਰਾਬੀਨ ਚਲਾਈ ਕਿ ਗੋਲੀ ਉਨ੍ਹਾਂ ਦੀ ਛਾਤੀ ਨੂੰ ਵਿੰਨ੍ਹ ਗਈ। ਉਹ ਆਦਮੀ ਤਾ ਨੱਸ ਗਿਆ ਪਰ ਉਨ੍ਹਾਂ ਨੂੰ ਬਹੁਤ ਜ਼ਖ਼ਮੀ ਕਰਕੇ ਛੱਡ ਗਿਆ। ਸਿਰਫ਼ ਤਿੰਨ ਦਿਨ ਜ਼ਿੰਦਾ ਰਹੇ। ਉਸ ਦੁੱਖ ਦੀ ਹਾਲਤ ਵਿਚ ਚੱਕਰ ਖਾਂਦੇ ਸਨ ਅਤੇ ਆਪਣਾ ਹੀ ਸ਼ਿਅਰ ਪੜ੍ਹਦੇ ਸਨ:

ਬਨਾ ਕਰ ਦੰਦ ਖ਼ੁਸ਼ ਰਸਮੇ ਬਖ਼ੂਨੋ ਖ਼ਾਕ ਗ਼ਲਤੀਦਨ
ਖ਼ੁਦਾ ਰਹਿਮਤ ਕੁਨਦ ਈਂ ਆਸ਼ਕਾਨੇ ਪਾਕ ਤਈਨਤ ਰਾ।

ਉਹ ਆਖ਼ਰੀ ਤਿੰਨ ਦਿਨ ਬੜੇ ਭਰੋਸੇ ਅਤੇ ਸਾਬਤ ਕਦਮੀ ਨਾਲ ਬਿਤਾਏ ਅਤੇ ਇਸ ਹਦ ਤੱਕ ਕਿ ਜਦੋਂ ਬਾਦਸ਼ਾਹ ਸ਼ਾਹ ਆਲਮ ਨੂੰ ਖ਼ਬਰ ਮਿਲੀ ਤਾਂ ਤਹਿਕੀਕਾਤ ਕਰਨ ਤੋਂ ਬਾਅਦ ਉਸਨੇ ਸੁਨੇਹਾ ਭੇਜਿਆ ਕਿ ਕਾਤਲ ਨਹੀਂ ਮਿਲ ਰਿਹਾ ਉਸ ਦੀਆਂ ਕੋਈ

ਨਿਸ਼ਾਨੀਆਂ ਦੱਸੋ ਤਾਂ ਕਿ ਉਸਨੂੰ ਲੱਭ ਕੇ ਸਜ਼ਾ ਦਿੱਤੀ ਜਾਏ ਤਾਂ ਉਤਰ ਦੇਂਦਿਆ ਕਿਹਾ ਕਿ ਫ਼ਕੀਰ ਤਾਂ ਅੱਗੇ ਹੀ ਖ਼ੁਦਾ ਦੇ ਰਸਤੇ ਉੱਤੇ ਸ਼ਹੀਦ ਪਏ ਹੁੰਦੇ ਹਨ ਅਤੇ ਕਿਸੇ ਮੁਰਦੇ ਨੂੰ ਮਾਰਨਾ ਕਤਲ ਨਹੀਂ ਹੁੰਦਾ। ਜੇ ਕਾਤਲ ਮਿਲ ਵੀ ਜਾਏ ਤਾਂ ਉਸ ਨੂੰ ਸਜ਼ਾ ਨਾ ਦੇਣਾ। ਉਸਨੂੰ ਮੇਰੇ ਪਾਸ ਭੇਜ ਦੇਣਾ। ਆਖ਼ਰ ਮੁਹੱਰਮ ਦੇ ਦਸਵੇਂ ਦਿਨ ਦੁਨੀਆ ਤੋਂ ਕੂਚ ਕੀਤਾ। ਬਹੁਤ ਲੋਕਾਂ ਨੇ ਮਾਤਮੀ ਵਿਚਾਰ ਪ੍ਰਗਟ ਕੀਤੇ ਪਰ ਸਭ ਤੋਂ ਵਧ ਸੋਗ ਭਰੇ ਸ਼ਬਦ ਮੀਰ ਕਮਰ-ਉ-ਦੀਨ "ਮਨੱਤ" ਦੇ ਸਨ:

ਆਸ਼ਕ ਹਮੀਦਨ ਮਾਤ

ਇਸ ਕਤਲ ਦਾ ਕਾਰਨ ਦਿੱਲੀ ਦੇ ਸਾਰੇ ਵਸਨੀਕਾਂ ਵਿਚ ਮਸ਼ਹੂਰ ਸੀ ਕਿ ਰਸਮ ਦੇ ਮੁਤਾਬਿਕ ਮੁਹੱਰਮ ਦੀ ਸਤਵੀਂ ਉੱਠੇ ਸਨ ਅਤੇ ਐਨ ਰਾਹ ਤੇ ਸ਼ੁਰੂ ਵਿਚ ਹੀ ਆਪਣੇ ਬਾਲਾ ਖ਼ਾਨੇ ਉਪਰ ਆਪਣੇ ਮੁਰੀਦਾਂ ਨੂੰ ਲੈ ਕੇ ਬੈਠੇ ਹੋਏ ਸਨ। ਜਿਸ ਤਰ੍ਹਾਂ ਆਮ ਹੁੰਦਾ ਹੈ ਕੁਝ ਸੁਹਬਤ ਕਰ ਰਹੇ ਸਾਥੀਆਂ ਵਿਚੋਂ ਕੋਈ ਤਾਹਨੇ ਮਿਹਣੇ ਦੂਸਰਿਆਂ ਨੂੰ ਮਿਲੇ ਹੋਣਗੇ ਜੋ ਕਿਸੇ ਬੇਵਕੂਫ਼ ਨੇ ਬਰਦਾਸ਼ਤ ਨਾ ਕੀਤੇ। ਉਨ੍ਹਾਂ ਵਿਚ ਫ਼ੌਲਾਦ ਖਾਂ ਨਾਮੀ ਇਕ ਬਹੁਤ ਬੇਵਕੂਫ਼ ਆਦਮੀ ਵੀ ਸੀ, ਉਸੇ ਨੇ ਉਨ੍ਹਾਂ ਨੂੰ ਕਤਲ ਕਰਨ ਦਾ ਕੰਮ ਕੀਤਾ। ਪਰ ਹਕੀਮ ਕੁਦਰਤ ਅਲਾ ਖਾਂ "ਕਾਸਮ" ਆਪਣੀ ਪੁਸਤਕ ਵਿਚ ਲਿਖਦੇ ਹਨ ਕਿ ਮਿਰਜ਼ਾ ਸਾਹਿਬ ਆਪਣੇ ਤਜ਼ਕਰੇ ਵਿਚ ਬਹੁਤ ਸਾਰੇ ਸ਼ਿਅਰ ਹਜ਼ਰਤ ਅਲੀ ਦੀ ਤਾਰੀਫ਼ ਬਾਰੇ ਸ਼ਾਮਿਲ ਕਰਦੇ ਸਨ, ਉਸ ਤੋਂ ਨਾਰਾਜ਼ ਹੋ ਕੇ ਕਿਸੇ ਸੁੰਨੀ ਨੇ ਉਨ੍ਹਾਂ ਨੂੰ ਕਤਲ ਕਰਨ ਦੀ ਹਰਕਤ ਕੀਤੀ।

ਮਰਹੂਮ ਇਕ ਉਰਦੂ ਦਾ ਸ਼ਿਅਰ ਉਨ੍ਹਾਂ ਦਾ ਨਾਮ ਲੈਂਦਿਆਂ ਪੜ੍ਹਿਆ ਕਰਦੇ ਸਨ:

ਹੂੰ ਤੋ ਸੁੰਨੀ ਪਰ ਅਲੀ ਕਾ ਸਿਦਕ ਦਿਲ ਸੇ ਹੂੰ ਗ਼ੁਲਾਮ
ਖਵਾਹ ਈਰਾਨੀ ਕਹੋ ਤੁਮ ਖਵਾਹ ਤੂਰਾਨੀ ਮੁਝੇ।

ਦਿੱਲੀ ਵਿਚ ਚਿਤਲੀ ਕਬਰ ਦੇ ਪਾਸ ਹੀ ਉਨ੍ਹਾਂ ਨੂੰ ਉਨ੍ਹਾਂ ਦੇ ਘਰ ਵਿਚ ਹੀ ਦਫ਼ਨ ਕਰ ਦਿੱਤਾ ਗਿਆ ਸੀ ਅਤੇ ਉਹ ਜਗ੍ਹਾ ਹੁਣ ਖ਼ਾਨਗਾਹ ਅਖਵਾਂਦੀ ਹੈ। ਕਬਰ ਉੱਤੇ ਉਨ੍ਹਾਂ ਦਾ ਆਪਣਾ ਸ਼ਿਅਰ ਹੀ ਲਿਖਿਆ ਹੋਇਆ ਹੈ:

ਬਾ ਲੋਹੇ ਤੁਰਬਤੇ ਮਨ ਯਾਫ਼ਤੰਦ ਅਜ਼ ਗੈਬ ਤਹਰੀਰੇ।
ਕਿ ਈਂ ਮਕਤੂਲ ਰਾ ਜੁਜ਼ ਬੇ ਗੁਨਾਹੀ ਨੇਸਤ ਤਕਸੀਰੇ।

ਉਨ੍ਹਾਂ ਦੇ ਸ਼ਗਿਰਦਾਂ ਵਿਚੋਂ ਮੀਰ ਮੁਹੰਮਦ ਬਾਕਰ "ਹਜ਼ੀ", ਬਸਾਵਨ ਲਾਲ "ਯਕੀਨ" ਮਸ਼ਹੂਰ ਅਤੇ ਆਪੋ ਆਪਣੇ ਦੀਵਾਨ ਇਕੱਤਰ ਕਰਨ ਵਾਲੇ ਚੰਗੇ ਸ਼ਾਇਰ ਹੋਏ ਹਨ।

ਇਨ੍ਹਾਂ ਦੀਆਂ ਸਾਰੀਆਂ ਕਮਾਲ ਦੀਆਂ ਗ਼ਜ਼ਲਾਂ ਪ੍ਰਾਪਤ ਨਹੀਂ ਹੋਈਆਂ। ਜੋ ਕੁਝ ਇਸ ਵੇਲੇ ਹੱਥ ਆਇਆ ਹੈ ਅੰਕਿਤ ਕਰ ਰਿਹਾ ਹਾਂ:

ਚਲਾ ਅਬ ਗੁਲ ਕੇ ਹਾਥੋਂ ਸੇ ਲੁਟਾ ਕਰ ਕਾਰਵਾਂ ਅਪਨਾ
ਨਾ ਛੋੜਾ ਹਾਏ ਬੁਲਬੁਲ ਨੇ ਚਮਨ ਮੇਂ ਕੁਛ ਨਿਸ਼ਾਂ ਅਪਨਾ।
ਯੇਹ ਹਸਰਤ ਰਹਿ ਗਈ ਕਿਆ ਕਿਆ ਮਜ਼ੇ ਸੇ ਜ਼ਿੰਦਗੀ ਕਰਤੇ

ਅਗਰ ਹੋਤਾ ਚਮਨ ਅਪਨਾ, ਗੁਲ ਅਪਨਾ, ਬਾਗ਼ਬਾਂ ਅਪਨਾ।
ਅਲਮ ਸੇ ਯਾਂ ਤਲਕ ਰੋਏਂ ਕਿ ਆਖ਼ਰ ਹੋ ਗਈਂ ਰੁਸਵਾ,
ਡਬੋਇਆ ਹਾਏ ਆਂਖੋਂ ਨੇ ਮਜ਼ਾ ਕਾ ਖ਼ਾਨਦਾਂ ਅਪਨਾ।
ਰਕੀਬਾਂ ਕੀ ਨਾ ਕੁਛ ਤਕਸੀਰ ਸਾਬਤ ਹੈ ਨਾ ਖ਼ੂਬਾਂ ਕੀ,
ਮੁਝੇ ਨਾ ਹਕ ਸਤਾਤਾ ਹੈ ਯਿਹ ਇਸ਼ਕਿ ਬਦਗੁਮਾਂ ਅਪਨਾ।
ਮਿਰਾ ਜੀ ਜਲਤਾ ਹੈ ਇਸ ਬੁਲਬੁਲੇ ਬੇਕਸ ਕੀ ਗ਼ੁਰਬਤ ਪਰ,
ਕਿ ਜਿਨ ਨੇ ਆਸਰੇ ਪੈ ਗੁਲ ਕੇ ਛੋੜਾ ਆਸ਼ੀਆਂ ਅਪਨਾ।
ਜੋ ਤੂ ਨੇ ਕੀ ਵੋਹ ਦੁਸ਼ਮਨ ਭੀ ਨਹੀਂ ਦੁਸ਼ਮਨ ਸੇ ਕਰਤਾ ਹੈ,
ਗ਼ਲਤ ਥਾ ਜਾਨਤੇ ਥੇ ਤੁਝ ਕੋ ਹਮ ਜੋ ਮਿਹਰਬਾਂ ਅਪਨਾ।
ਕੋਈ ਆਜ਼ੁਰਦਾ ਕਰਤਾ ਹੈ ਸਜਨ ਅਪਨੈ ਕੋ ਹੈ ਜ਼ਾਲਮ
ਕਿ ਦੌਲਤ ਖ਼ਵਾਹ ਅਪਨਾ, ਮਜ਼ਹਰ ਅਪਨਾ, ਜਾਨੇ ਜਾਂ ਅਪਨਾ।

**ਮੀਰ ਅਬਦੁਲ ਹਈ "ਤਾਬਾਂ" :-** ਉਨ੍ਹਾਂ ਦੇ ਜ਼ਮਾਨੇ ਵਿਚ ਹੀ ਮੀਰ ਅਬਦੁਲ ਹਈ ਨਾਂ ਦਾ ਇਕ ਨੌਜਵਾਨ ਜਿਸ ਨੇ ਤਖ਼ੱਲਸ "ਤਾਬਾਂ" ਰੱਖਿਆ ਹੋਇਆ ਸੀ ਇਕ ਅੱਛੇ ਘਰਾਣੇ ਦੀ ਉਪਜ ਅਤੇ ਖ਼ੂਬਸੂਰਤੀ ਦੇ ਨਾਲ ਨਾਲ ਗੁਣਾਂ ਤੋਂ ਭਰਪੂਰ ਅਤੇ ਇੰਨਾ ਪ੍ਰਭਾਵਸ਼ਾਲੀ ਸੀ ਕਿ ਲੋਕ ਉਸ ਨੂੰ ਯੂਸਫ਼ ਦਾ ਸਾਨੀ ਆਖਦੇ ਸਨ। ਰੰਗ ਗੋਰਾ ਹੋਣ ਕਰਕੇ ਕਾਲੇ ਕਪੜੇ ਬਹੁਤ ਫੱਬਦੇ ਸਨ। ਇਸ ਵਾਸਤੇ ਹਮੇਸ਼ਾਂ ਹੀ ਕਾਲੇ ਲਿਬਾਸ ਵਿਚ ਰਹਿੰਦੇ ਸਨ। ਉਸਦੀ ਖ਼ੂਬਸੂਰਤੀ ਏਨੀ ਮਸ਼ਹੂਰ ਹੋ ਗਈ ਕਿ ਬਾਦਸ਼ਾਹ ਨੂੰ ਵੀ ਦੇਖਣ ਦਾ ਸ਼ੌਕ ਹੋਇਆ।

ਉਹ ਸ਼ਾਹ "ਹਾਤਮ" ਅਤੇ ਮੀਰ ਮੁਹੰਮਦ ਅਲੀ "ਹਸ਼ਮਤ" ਦੇ ਸ਼ਾਗਿਰਦ ਸਨ, ਅਤੇ ਮਿਰਜ਼ਾ ਸਾਹਿਬ ਦੇ ਤਾਂ ਮੁਰੀਦ ਸਨ। ਮਿਰਜ਼ਾ ਸਾਹਿਬ ਵੀ ਉਨ੍ਹਾਂ ਨੂੰ ਮੁਹੱਬਤ ਦੀ ਨਜ਼ਰ ਨਾਲ ਦੇਖਦੇ ਸਨ ਅਤੇ ਮਿਹਰ ਦੀ ਨਿਗਾਹ ਰਖਦੇ ਸਨ। ਬਹੁਤ ਹੀ ਅਫ਼ਸੋਸ ਹੈ ਕਿ ਉਹ ਫੁੱਲ ਆਪਣੇ ਭਰਪੂਰ ਜੋਬਨ ਦੇ ਸਮੇਂ ਬਹਾਰ ਵਿੱਚ ਝੂਮਦਾ ਹੋਇਆ ਜ਼ਿੰਦਗੀ ਦੀ ਟਾਹਣੀ ਤੋਂ ਮੌਤ ਦੇ ਪੱਲੇ ਵਿਚ ਡਿੱਗ ਪਿਆ। ਜਦ ਉਸ ਯੂਸਫ਼-ਸਾਨੀ ਨੇ ਐਨ ਜਵਾਨੀ ਦੀ ਉਮਰ ਵਿਚ ਪਿਆਰ ਕਰਨ ਵਾਲੇ ਦਿਨਾਂ ਉਤੇ ਜੁਦਾਈ ਦਾ ਦਾਗ਼ ਪਾਇਆ ਤਾਂ ਸਾਰੇ ਸ਼ਹਿਰ ਨੇ ਸੋਗ ਮਨਾਇਆ। ਮੀਰ ਤਕੀ "ਮੀਰ" ਨੇ ਵੀ ਆਪਣੀ ਇਕ ਗ਼ਜ਼ਲ ਦੇ ਆਖ਼ਰੀ ਸ਼ਿਅਰ ਵਿੱਚ ਕਿਹਾ:

ਦਾਗ਼ ਹੈ "ਤਾਬਾਂ" ਅਲੀਆ ਅਲ ਰਹਿਮਤਾ ਕਾ ਛਾਤੀ ਪੈ "ਮੀਰ"
ਹੋ ਨਜਾਤ ਉਸ ਕੋ ਬਿਚਾਰਾ ਹਮ ਸੇ ਭੀ ਥਾ ਆਸ਼ਨਾ।

ਉਨ੍ਹਾਂ ਦੇ ਖ਼ੁਸ਼ ਤਰ੍ਹਾਂ ਰਹਿਣ ਸਹਿਣ ਅਤੇ ਨਾਜ਼ਕ-ਖ਼ਿਆਲੀ ਦਾ ਨਤੀਜਾ ਸੀ ਕਿ ਉਨ੍ਹਾਂ ਨੇ ਬੋਲੀ ਨੂੰ ਸ਼ਾਨਦਾਰ ਬਣਾਣ ਵਲ ਵੀ ਧਿਆਨ ਦਿੱਤਾ ਅਤੇ ਉਸ ਨੂੰ ਇਸ ਤਰ੍ਹਾਂ ਤਰਾਸ਼ਿਆ ਕਿ ਜੋ ਸ਼ਾਇਰ ਪਹਿਲੇ ਹੋ ਚੁੱਕੇ ਸਨ ਉਨ੍ਹਾਂ ਨੂੰ ਪਿੱਛੇ ਛੱਡ ਕੇ ਆਪਣੇ ਵਰਗ ਨੂੰ ਵੱਖਰਾ ਸਥਾਪਿਤ ਕੀਤਾ ਅਤੇ ਉਰਦੂ ਜ਼ਬਾਨ ਨੂੰ ਤਰਾਸ਼ ਕੇ ਇਕ ਨਵੀਂ ਤਸਵੀਰ

ਪੇਸ਼ ਕੀਤੀ ਜਿਸ ਤੋਂ ਪੁਰਾਣਾ ਦਵੰਦਮਈ (ਅਹਿਯਾਮ। ਜਿਸ ਵਿਚ ਇੱਕੋ ਲਫ਼ਜ਼ ਨੂੰ ਦੋ ਮਹਿਨਿਆਂ ਵਿਚ ਵਰਤਿਆ ਗਿਆ ਹੋਵੇ।) ਸ਼ਿਅਰ ਕਹਿਣ ਦਾ ਤਰੀਕਾ ਧਰਤੀ ਦੇ ਕਾਵਿ-ਅੰਕੁਰਾਂ ਤੋਂ ਮਿਟ ਗਿਆ। ਇਨ੍ਹਾਂ ਦੇ ਸ਼ਿਅਰਾਂ ਵਿਚ ਆਸ਼ਕਾਨਾ ਝਲਕੀਆਂ ਅਜੀਬ ਤੜਪ ਦਿਖਾਂਦੀਆਂ ਹਨ ਅਤੇ ਇਹ ਕੋਈ ਅਜੀਬ ਗੱਲ ਨਹੀਂ ਕਿਉਂਕਿ ਉਹ ਕੁਦਰਤੀ ਹੀ ਆਸ਼ਕ ਮਜ਼ਾਜ਼ ਸਨ। ਹੋਰਨਾਂ ਦੇ ਕਲਾਮ ਵਿਚ ਉਸ ਤਰ੍ਹਾਂ ਦੇ ਆਸ਼ਕਾਨਾ ਬਿਆਨ, ਅਨੁਭਵ ਦੀ ਪੈਦਾਵਾਰ ਹਨ, ਪਰ ਇਨ੍ਹਾਂ ਦੇ ਸ਼ਿਅਰਾਂ ਵਿਚ ਆਪ ਬੀਤੀ ਬਿਆਨ ਹੁੰਦੀ ਹੈ। ਜ਼ਬਾਨ ਉਨ੍ਹਾਂ ਦੀ ਨਿਹਾਇਤ ਸਾਫ਼, ਸੁਚੱਜੀ ਅਤੇ ਸਪਸ਼ਟ ਹੈ। ਤਾਬਾਂ ਦੀਆਂ ਗ਼ਜ਼ਲਾਂ ਦਾ ਨਮੂਨਾ ਦੇਖੋ:

ਨਹੀਂ ਕੋਈ ਦੋਸਤ ਅਪਨਾ ਯਾਰ ਅਪਨਾ ਮਿਹਰਬਾਂ ਅਪਨਾ।
ਸੁਨਾਊਂ ਜਿਸ ਕੋ ਗ਼ਮ ਅਪਨਾ, ਅਲਮ ਅਪਨਾ ਬਿਆਂ ਅਪਨਾ।
ਬਹੁਤ ਚਾਹਾ ਕਿ ਆਵੇ ਯਾਰ ਯਾ ਇਸ ਦਿਲ ਕੋ ਸਬਰ ਆਵੇ
ਨਾ ਯਾਰ ਆਇਆ ਨਾ ਸਬਰ ਆਇਆ ਦੀਆ ਜੀ ਮੈਂ ਨਦਾਂ ਅਪਨਾ।
ਕਫ਼ਸ ਮੇਂ ਤੜਫ਼ੇ ਹੈਂ ਯੇਹ ਅੰਦਲੀਬਾਂ ਸਖ਼ਤ ਬੇ ਬਸ ਹੈਂ
ਨਾ ਗੁਲਸ਼ਨ ਦੇਖ ਸਕਤੇ ਹੈ ਨਾ ਯੇਹ ਅਬ ਆਸ਼ੀਆਂ ਅਪਨਾ।
ਮੁਝੇ ਆਤਾ ਹੈ ਰੋਨਾ ਐਸੀ ਤਨਹਾਈ ਪੈ ਐ ਤਾਬਾਂ,
ਨਾ ਯਾਰ ਅਪਨਾ ਨਾ ਦਿਲ ਅਪਨਾ, ਨਾ ਤਨ ਅਪਨਾ, ਨਾ ਜਾਂ ਅਪਨਾ

ਰਹਤਾ ਹੂੰ ਖ਼ਾਕ-ਓ-ਖ਼ੂਨ ਮੇਂ ਸਦਾ ਲੂਟਤਾ ਹੂਆ
ਮੇਰੇ ਗ਼ਰੀਬ ਦਿਲ ਕੋ ਅਲਾਹੀ ਯੇਹ ਕਿਆ ਹੂਆ
ਮੈਂ ਅਪਨੇ ਦਿਲ ਕੋ ਗ਼ੁੰਚਾ-ਇ-ਤਸਵੀਰ ਕੀ ਤਰਹ
ਯਾ ਰਬ ਕਭੂ ਖ਼ੁਸ਼ੀ ਸੇ ਨਾ ਦੇਖਾ ਖਿਲਾ ਹੂਆ
ਨਾਸਾਹ ਅਬਸ ਨਸੀਹਤੇ ਬੇਹੂਦਾ ਤੋ ਨਾ ਕਰ
ਮੁਮਕਿਨ ਨਹੀਂ ਕਿ ਛੂਟ ਸਕੇ ਦਿਲ ਲਗਾ ਹੂਆ
ਹਮ ਬੇ ਕਸੀ ਪੈ ਅਪਨੀ ਨਾ ਰੋਏਂ ਤੋ ਕਿਆ ਕਰੇਂ
ਦਿਲ ਸਾ ਰਫ਼ੀਕ ਹਾਏ ਹਮਾਰਾ ਜੁਦਾ ਹੂਆ

ਜਫ਼ਾ ਸੇ ਅਪਨੀ ਪਸ਼ੇਮਾਂ ਨਾ ਹੋ, ਹੂਆ ਸੋ ਹੂਆ
ਤੇਰੀ ਬਲਾ ਸੇ ਮੇਰੇ ਜੀ ਪੈ ਜੋ ਹੂਆ ਸੋ ਹੂਆ।
ਸਬਬ ਜੋ ਮੇਰੀ ਸ਼ਹਾਦਤ ਕਾ ਯਾਰ ਸੇ ਪੂਛਾ
ਕਹਾ ਕਿ ਅਬ ਤੋ ਇਸੇ ਗਾੜ ਦੋ ਹੂਆ ਸੋ ਹੂਆ।
ਯੇਹ ਦਰਦ-ਏ-ਇਸ਼ਕ ਹੈ ਮੇਰਾ ਨਹੀਂ ਇਲਾਜ ਤਬੀਬ
ਹਜ਼ਾਰ ਕੋਈ ਦੁਆਏਂ ਕਰੋ ਹੂਆ ਸ ਹੂਆ।
ਭਲੇ ਬੁਰੇ ਕੀ ਤਿਰੇ ਇਸ਼ਕ ਮੇਂ ਉੜਾ ਦੀ ਸ਼ਰਮ
ਹਮਾਰੇ ਹਕ ਮੇਂ ਕੋਈ ਕੁਛ ਕਹੋ ਹੂਆ ਸੋ ਹੂਆ।
ਨਾ ਪਾਈ ਖ਼ਾਕ ਭੀ "ਤਾਬਾਂ" ਕੀ ਹਮ ਨੇ ਫਿਰ ਜ਼ਾਲਮ
ਵੋਹ ਏਕ ਦਮ ਹੀ ਤਿਰੇ ਰੂਬਰੂ ਹੂਆ ਸੋ ਹੂਆ।

**ਮਿਰਜ਼ਾ ਮੁਹੰਮਦ ਰਫ਼ੀਅ "ਸੌਦਾ"** : ਮਿਰਜ਼ਾ ਮੁਹੰਮਦ ਰਫ਼ੀਹ ਨਾਂ ਸੀ ਅਤੇ ਤਖ਼ੱਲਸ ਸੀ "ਸੌਦਾ"। ਦਿੱਲੀ ਸ਼ਹਿਰ ਨੂੰ ਉਨ੍ਹਾਂ ਦੀ ਕਾਵਿ-ਰਚਨਾ ਉਤੇ ਫ਼ਖ਼ਰ ਹੈ। ਉਨ੍ਹਾਂ ਦੇ ਪਿਤਾ ਮਿਰਜ਼ਾ ਮੁਹੰਮਦ ਸਫ਼ੀ ਕਾਬਲ ਦੇ ਮਿਰਜ਼ਿਆਂ ਵਿਚੋਂ ਸਨ। ਬਜ਼ੁਰਗਾਂ ਦਾ ਪੇਸ਼ਾ ਫ਼ੌਜ ਵਿਚ ਨੌਕਰੀ ਕਰਨਾ ਸੀ। ਮਿਰਜ਼ਾ ਸਫ਼ੀ ਤਜਾਰਤ ਕਰਨ ਦੇ ਬਹਾਨੇ ਹਿੰਦੁਸਤਾਨ ਆ ਪਹੁੰਚੇ। ਹਿੰਦੁਸਤਾਨ ਦੀ ਪੱਕੀ ਤਰ੍ਹਾਂ ਪੱਲਾ ਫੜਨ ਵਾਲੀ ਧਰਤੀ ਨੇ ਕਦਮਾਂ ਨੂੰ ਇਸ ਤਰ੍ਹਾਂ ਪਕੜ ਲਿਆ ਕਿ ਫਿਰ ਇਥੋਂ ਦੇ ਹੀ ਹੋ ਗਏ। ਬਹੁਤ ਸਾਰਿਆਂ ਦਾ ਖ਼ਿਆਲ ਹੈ ਕਿ ਪਿਤਾ ਦੀ ਤਜਾਰਤ ਕਰਨ ਦੀ ਹਰਕਤ ਨੇ ਹੀ "ਸੌਦਾ" ਨੂੰ ਆਪਣਾ ਤਖ਼ੱਲਸ ਅਖ਼ਤਿਆਰ ਕਰਨ ਦਾ ਸੁਝਾਅ ਦਿੱਤਾ। ਫਿਰ ਵੀ ਗੱਲ ਤਾਂ ਇਹ ਹੈ ਕਿ ਏਸ਼ੀਆਂ ਦੇ ਸ਼ਾਇਰ ਸਾਰੇ ਬਾਹਰਲੇ ਮੁਲਕਾਂ ਵਿਚ ਆਸ਼ਕੀ ਦਾ ਹੀ ਦਮ ਭਰਦੇ ਹਨ। ਸੌਦਾ ਅਤੇ ਦੀਵਾਨਗੀ ਤਾਂ ਦੋਵੇਂ ਹੀ ਇਸ਼ਕ ਦੀ ਉਪਜ ਹੁੰਦੇ ਹਨ ਇਸੇ ਕਰਕੇ ਲੋਕਾਂ ਵਾਸਤੇ ਫ਼ਖ਼ਰ ਕਰਨ ਯੋਗ ਹਨ। ਚੁਨਾਚਿ ਉਸੇ ਕਾਰਨ ਤਖ਼ੱਲਸ "ਸੌਦਾ" ਰਖਿਆ ਅਤੇ ਸੁਦਾਗਰੀ ਦੀ ਥਾਂ ਕਾਵਿ-ਕਿਰਤ ਹੀ ਜ਼ਿੰਦਗੀ ਦਾ ਕੰਮ ਕਾਜ ਬਣ ਗਈ।

"ਸੌਦਾ" 1713 ਈਸਵੀ ਵਿਚ ਪੈਦਾ ਹੋਏ ਸਨ। ਦਿੱਲੀ ਵਿਚ ਹੀ ਉਨ੍ਹਾਂ ਨੇ ਪੜ੍ਹਾਈ ਕੀਤੀ ਅਤੇ ਵੱਡੇ ਹੋਏ। ਕਾਬਲੀ ਦਰਵਾਜ਼ੇ ਦੇ ਇਲਾਕੇ ਵਿਚ ਉਨ੍ਹਾਂ ਦਾ ਘਰ ਸੀ। ਇਕ ਵੱਡੇ ਸਾਰੇ ਫਾਟਕ ਵਿਚ ਬੈਠਦੇ ਸਨ। ਉਹ ਦਰਵਾਜ਼ਾ ਦਿੱਲੀ ਦੀ ਤਬਾਹੀ ਦੇ ਦੌਰਾਨ ਤਬਾਹ ਹੋ ਗਿਆ। ਸ਼ੇਖ ਇਬਰਾਹੀਮ "ਜ਼ੌਕ" (ਖ਼ੁਦਾ ਉਨ੍ਹਾਂ ਤੇ ਰਹਿਮ ਕਰੇ) ਟਹਿਲਦੇ ਟਹਿਲਦੇ ਕਈ ਵਾਰ ਉਧਰ ਆ ਨਿਕਲਦੇ ਸਨ। ਮੈਂ ਉਨ੍ਹਾਂ ਨਾਲ ਹੁੰਦਾ ਸਾਂ। ਮਿਰਜ਼ਾ ਸਾਹਿਬ ਦੇ ਸਮੇਂ ਦੇ ਵਾਕਿਆਤ ਨੂੰ ਯਾਦ ਕਰਦੇ ਖ਼ੁਦਾ ਦੀ ਕੁਦਰਤ ਦਾ ਅਨੁਮਾਨ ਲਗਾਇਆ ਕਰਦੇ ਸਾਂ।

"ਸੌਦਾ" ਸਮੇਂ ਦੇ ਰਿਵਾਜ ਅਨੁਸਾਰ ਪਹਿਲਾਂ ਸੁਲੇਮਾਨ ਕੁਲੀ ਖਾਂ "ਵਦਾਦ" ਦੇ, ਤੇ ਫਿਰ ਸ਼ਾਹ "ਹਾਤਮ" ਦੇ ਸ਼ਗਿਰਦ ਬਣੇ। ਸ਼ਾਹ ਸਾਹਿਬ ਨੇ ਵੀ ਆਪਣੇ ਦੀਵਾਨ ਦੇ ਮੁਖਬੰਧ ਵਿਚ ਜੋ ਆਪਣੇ ਸ਼ਗਿਰਦਾਂ ਦੀ ਸੂਚੀ ਦਿੱਤੀ ਹੈ ਉਸ ਵਿਚ ਮਿਰਜ਼ਾ ਸਾਹਿਬ ਦਾ ਨਾਂ ਇਸ ਤਰ੍ਹਾਂ ਲਿਖਿਆ ਹੈ ਜਿਸ ਤੋਂ ਫ਼ਖ਼ਰ ਮਹਿਸੂਸ ਕਰਦੇ ਸਨ ਕਿ ਮਿਰਜ਼ਾ ਸਾਹਿਬ ਉਨ੍ਹਾਂ ਦੇ ਸ਼ਾਗਿਰਦ ਸਨ। ਖ਼ੁਸ਼ਨਸੀਬ ਸੀ ਉਹ ਉਸਤਾਦ ਜਿਸਦੀ ਗੋਦ ਵਿਚ ਪਲ ਕੇ ਐਸਾ ਸ਼ਗਿਰਦ ਵੱਡਾ ਹੋਇਆ ਸੀ। ਉਹ ਖ਼ਾਨ "ਆਰਜ਼ੂ" ਦੇ ਸ਼ਗਿਰਦ ਨਹੀਂ ਸਨ ਪਰ ਉਨ੍ਹਾਂ ਦੀ ਸੰਗਤ ਤੋਂ ਉਨ੍ਹਾਂ ਨੇ ਬਹੁਤ ਫ਼ਾਇਦਾ ਉਠਾਇਆ। ਪਹਿਲਾਂ ਫ਼ਾਰਸੀ ਵਿਚ ਸ਼ਿਅਰ ਕਹਿੰਦੇ ਸਨ ਪਰ ਖ਼ਾਨ "ਆਰਜ਼ੂ" ਨੇ ਕਿਹਾ ਕਿ ਮਿਰਜ਼ਾ ਫ਼ਾਰਸੀ ਹੁਣ ਤੁਹਾਡੀ ਮਾਤ-ਬੋਲੀ ਨਹੀਂ ਹੈ ਅਤੇ ਇਹ ਨਹੀਂ ਹੋ ਸਕੇਗਾ ਕਿ ਤੁਹਾਡਾ ਕਲਾਮ ਉਰਦੂ ਵਾਲਿਆਂ ਦੇ ਮੁਕਾਬਿਲੇ ਤੇ ਠਹਿਰ ਸਕੇ। ਤੁਹਾਡੀ ਕਾਵਿ-ਬਿਰਤੀ ਬਹੁਤ ਸੁਚੱਜੀ ਹੈ। ਅਤੇ ਸ਼ਿਅਰ ਕਹਿਣ ਦੀ ਜਾਚ ਤੁਹਾਡੇ ਸੁਭਾਅ ਮੁਤਾਬਿਕ ਹੈ ਪਰ ਤਾਂ ਜੇ ਉਰਦੂ ਵਿਚ ਲਿਖੋ। ਤਦ ਹੀ ਸਾਰੇ ਜ਼ਮਾਨੇ ਤੇ ਇਕਸਾਰ ਛਾ ਸਕੋਗੇ। ਮਿਰਜ਼ਾ ਸਾਹਿਬ ਵੀ ਸਮਝ ਗਏ ਅਤੇ ਕਈ ਵਰ੍ਹੇ ਉਸਤਾਦ ਦੀ ਨਸੀਹਤ ਉਤੇ ਅਮਲ ਕੀਤਾ। ਇਹ ਸਮਝੋ ਕਿ ਤਬੀਅਤ ਦੀ ਇਕਸਾਰਤਾ ਅਤੇ ਮਿਹਨਤ ਭਰੀ ਨਜ਼ਰ ਨਾਲ ਅਤੇ ਦਿੱਲੀ ਵਰਗੇ ਸ਼ਹਿਰ ਵਿਚ ਉਨ੍ਹਾਂ ਦੇ ਉਸਤਾਦ ਹੋਣ ਨੂੰ ਹਰ ਇਕ ਨੇ ਪ੍ਰਵਾਨ ਕੀਤਾ। ਇਥੋਂ ਤਕ ਕਿ ਉਨ੍ਹਾਂ ਸਾਹਮਣੇ ਹੀ ਉਨ੍ਹਾਂ ਦੀਆਂ ਗ਼ਜ਼ਲਾਂ ਘਰ ਘਰ ਵਿਚ, ਗਲੀਆਂ ਵਿਚ, ਬਾਜ਼ਾਰਾਂ ਵਿਚ, ਸਭ ਲੋਕ ਗਾ ਰਹੇ ਹੁੰਦੇ ਸਨ।

ਜਦੋਂ ਉਨ੍ਹਾਂ ਦੇ ਕਲਾਮ ਦੀ ਸ਼ੁਹਰਤ ਸਿਖ਼ਰ ਤੇ ਪਹੁੰਚੀ ਤਾਂ ਬਾਦਸ਼ਾਹ ਸ਼ਾਹ ਆਲਮ ਆਪਣੀ ਰਚਨਾ ਦਰੁਸਤ ਕਰਾਣ ਵਾਸਤੇ ਦਿਖਾਣ ਲਗ ਪਏ ਅਤੇ ਉਨ੍ਹਾਂ ਦੇ ਕਲਾਮ ਲਈ ਫ਼ਰਮਾਇਸ਼ ਕਰਨ ਲਗ ਪਏ। ਜਦੋਂ ਇਕ ਦਿਨ ਨਾ ਸੁਣਾ ਸਕਣ ਦੀ ਮਜਬੂਰੀ ਦੱਸੀ ਤਾਂ ਹਜ਼ੂਰ ਨੇ ਪੁੱਛਿਆ ਕਿ ਮਿਰਜ਼ਾ ਇਕ ਦਿਨ ਵਿਚ ਤੁਸੀਂ ਕਿੰਨੀਆਂ ਗ਼ਜ਼ਲਾਂ ਲਿਖ ਲੈਂਦੇ ਹੋ? ਮਿਰਜ਼ਾ ਨੇ ਉਤਰ ਦਿੱਤਾ ਕਿ ਪੀਰ ਜਾਂ ਕਿਸੇ ਉਪਾਸ਼ਨਾ ਯੋਗ ਹਸਤੀ ਵਲ ਜਦ ਮਨ ਲਗ ਜਾਂਦਾ ਹੈ ਤਾਂ ਦੋ ਚਾਰ ਸ਼ਿਅਰ ਲਿਖ ਲੈਂਦਾ ਹਾਂ। ਹਜ਼ੂਰ (ਬਾਦਸ਼ਾਹ) ਨੇ ਫ਼ਰਮਾਇਆ ਕਿ ਮੈਂ ਤਾਂ ਪਾਖ਼ਾਨੇ ਬੈਠਾ ਹੋਇਆ ਦੋ ਚਾਰ ਗ਼ਜ਼ਲਾਂ ਕਹਿ ਲੈਂਦਾ ਹਾਂ ਤਾਂ ਅੱਗੋਂ ਹੱਥ ਜੋੜ ਕੇ ਕਹਿਣ ਲਗੇ ਕਿ ਬਦਬੋ ਵੀ ਉਸੇ ਤਰ੍ਹਾਂ ਦੀ ਹੀ ਆਉਂਦੀ ਹੈ। ਇਹ ਕਹਿ ਕੇ ਚਲੇ ਆਏ। ਬਾਦਸ਼ਾਹ ਨੇ ਫਿਰ ਕਈ ਵਾਰ ਬੁਲਾ ਭੇਜਿਆ ਕਿ ਮੇਰੀ ਗ਼ਜ਼ਲ ਨੂੰ ਤਰਤੀਬ ਦਿਉ, ਆਪ ਨੂੰ "ਮੁਲਕੁਲ ਸ਼ਾਇਰ" ਬਣਾ ਦਿੱਤਾ ਜਾਵੇਗਾ ਪਰ ਉਹ ਨਾ ਗਏ ਅਤੇ ਕਹਿ ਭੇਜਿਆ ਕਿ ਹਜ਼ੂਰ ਦੀ ਦਿੱਤੀ ਮੁਲਕੁਲ ਸ਼ਾਇਰਾਈ ਨਾਲ ਕੀ ਹੋਵੇਗਾ। ਬਣਾਏਗਾ ਤਾਂ ਮੇਰਾ ਕਲਾਮ ਹੀ ਮੈਨੂੰ ਮੁਲਕੁਲ ਸ਼ਾਇਰ ਬਣਾਇਗਾ। ਫਿਰ ਇਕ ਬਹੁਤ ਸੰਕੇਤਮਈ ਸ਼ਿਅਰ ਲਿਖਿਆ:

ਕਹਾ ਮੈਂ ਆਜ ਯਿਹ "ਸੌਦਾ" ਸੇ ਕਿਉਂ ਹੈ ਡਾਵਾਂ ਡੋਲ!

ਉਪਰੋਂ ਉਪਰੋਂ ਦੇਖਣ ਵਾਲੇ ਕਹਿੰਦੇ ਹਨ ਕਿ ਬਾਦਸ਼ਾਹ ਅਤੇ ਸ਼ਾਹੀ ਦਰਬਾਰ ਦੀ ਹਾਲਤ ਤੇ ਕਟਾਖਸ਼ ਹੈ ਪਰ ਧਿਆਨ ਨਾਲ ਪਰਖੋ ਤਾਂ ਦੇਸ਼ ਦੀ ਹਾਲਤ ਤੋਂ ਦੁੱਖੀ ਮਨ ਨੇ ਮਰਸੀਆ ਲਿਖਿਆ ਹੈ।

ਉਨ੍ਹਾਂ ਦੀ ਰਚਨਾ ਦੀ ਸ਼ੁਹਰਤ ਜਦੋਂ ਲਖਨਊ ਦੇ ਨਵਾਬ ਸ਼ੁਜਾਉਲ ਦੌਲਾ ਨੇ ਸੁਣੀ ਤਾਂ ਬਹੁਤ ਮੁਹੱਬਤ ਨਾਲ "ਮੇਰੇ ਭਰਾ, ਮੇਰੇ ਰੌਸ਼ਨ ਦਿਮਾਗ਼ ਮਿਹਰਬਾਨ" ਆਦਿ ਲਿਖ ਕੇ ਸਫ਼ਰ ਖ਼ਰਚ ਸਮੇਤ ਚਿੱਠੀ ਲਿਖ ਕੇ ਬੁਲਾ ਭੇਜਿਆ। ਉਨ੍ਹਾਂ ਨੂੰ ਦਿੱਲੀ ਛੱਡ ਕੇ ਜਾਣਾ ਪਸੰਦ ਨਾ ਆਇਆ। ਸਿਰਫ਼ ਹੇਠ ਦਿੱਤੀ ਰੁਬਾਈ ਅੰਕਿਤ ਕਰਕੇ ਆਪਣੀ ਨਾ ਆ ਸਕਣ ਦੀ ਮਜਬੂਰੀ ਨੂੰ ਪ੍ਰਗਟ ਕੀਤਾ:

"ਸੌਦਾ" ਪਏ ਦੁਨੀਆ ਤੋ ਬਹਰ ਸੂ ਕਬ ਤਕ
ਅਵਾਰਾ ਅਜ਼ੀਂ ਕੂਚਾ ਬਾ ਆਂ ਕੂ ਕਬ ਤਕ?
ਹਾਸਲ ਯਹੀ ਇਸ ਸੇ ਕਿ ਨਾ ਦੁਨੀਆ ਹੋਵੇ
ਬਿਲਫ਼ਰਜ਼ ਹੂਆ ਯੂੰ ਭੀ ਤੋ ਫਿਰ ਤੂ ਕਬ ਤਕ?

ਕਈ ਵਰ੍ਹਿਆਂ ਬਾਅਦ ਉਹ ਕਦਰਦਾਨ ਦੁਨੀਆ ਤੋਂ ਕੂਚ ਕਰ ਗਏ। ਜ਼ਮਾਨੇ ਬਦਲ ਗਏ, "ਸੌਦਾ" ਬਹੁਤ ਘਬਰਾਏ। ਉਸ ਜ਼ਮਾਨੇ ਵਿਚ ਅਜਿਹੇ ਤਬਾਹੀ ਦੇ ਮਾਰਿਆਂ ਦੇ ਦੋ ਹੀ ਟਿਕਾਣੇ ਸਨ – ਲਖਨਊ ਜਾਂ ਹੈਦਰਾਬਾਦ। ਲਖਨਊ ਨਜ਼ਦੀਕ ਸੀ। ਦਾਨ ਪੁੰਨ ਦੀ ਗੰਗਾ ਵਹਿ ਰਹੀ ਸੀ। ਇਸ ਲਈ ਜੋ ਦਿੱਲੀ ਤੋਂ ਨਿਕਲਦਾ ਸੀ ਉਸੇ ਪਾਸੇ ਵਲ ਮੂੰਹ ਕਰ ਲੈਂਦਾ ਸੀ ਅਤੇ ਇੰਨਾ ਕੁਝ ਪ੍ਰਾਪਤ ਕਰ ਲੈਂਦਾ ਸੀ ਕਿ ਫਿਰ ਉਸ ਨੂੰ ਕਿਸੇ ਹੋਰ ਥਾਂ ਜਾਣ ਦੀ ਖਿੱਚ ਹੀ ਨਹੀਂ ਸੀ ਰਹਿੰਦੀ। ਉਸ ਵਕਤ ਹਾਕਮ ਤਾਂ ਦਰ ਕਿਨਾਰ ਉਥੋਂ ਦੀ ਸਾਰੀ ਵਸੋਂ ਹੀ ਇੰਨੀ ਕਦਰਦਾਨ ਅਤੇ ਖ਼ੁਸ਼ਹਾਲ ਸੀ ਕਿ ਇਕ ਛੋਟੀ ਲਿਖਤ ਨੂੰ ਵੀ ਉਹੀ

ਕੀਮਤ ਦੇ ਕੇ ਖ਼ਰੀਦਦੇ ਸਨ ਜੋ ਇਕ ਕਿਤਾਬ ਵਾਸਤੇ ਦੇਣੀ ਉਚਿਤ ਹੋ ਸਕਦੀ ਸੀ। ਇਉਂ ਪਤਾ ਲਗਦਾ ਹੈ ਕਿ 60 ਜਾਂ 66 ਵਰ੍ਹੇ ਦੀ ਉਮਰ ਵਿਚ ਦਿੱਲੀ ਨੂੰ ਤਿਆਗ ਕੇ ਕੁਝ ਸਮਾਂ ਫ਼ਰਖ਼ ਆਬਾਦ ਵਿਚ ਨਵਾਬ ਬੰਗਸ਼ ਦੇ ਪਾਸ ਰਹੇ। ਉਹਦੀ ਤਾਰੀਫ਼ ਵਿਚ ਵੀ ਕਈ ਕਸੀਦੇ ਮਿਲਦੇ ਹਨ। ਉਥੋਂ 1771 ਈਸਵੀ ਵਿਚ ਲਖ਼ਨਊ ਪੁਜੇ। ਉਥੇ ਨਵਾਬ ਸ਼ੁਜਾ-ਉਲ ਦੌਲਾ ਦੀ ਨੌਕਰੀ ਸ਼ੁਰੂ ਕਰ ਲਈ। ਉਹ ਬੜੇ ਆਦਰ ਨਾਲ ਮਿਲੇ ਅਤੇ ਉਨ੍ਹਾਂ ਦੇ ਆਉਣ ਤੇ ਬਹੁਤ ਪਰਸੰਨ ਹੋਏ ਪਰ ਜਾਂ ਤਾਂ ਲਾਪਰਵਾਹੀ ਕਾਰਨ ਜਾਂ ਤਾਹਨੇ ਦੇ ਤੌਰ ਤੇ ਕਿਹਾ ਕਿ ਮਿਰਜ਼ਾ ਤੁਹਾਡੀ ਉਹ ਰੁਬਾਈ ਤਾਂ ਮੇਰੇ ਦਿਲ ਤੇ ਉਕਰੀ ਹੋਈ ਹੈ ਅਤੇ ਉਸ ਨੂੰ ਦੂਹਰਾ ਦੂਹਰਾ ਕੇ ਪੜ੍ਹਿਆ। ਇਨ੍ਹਾਂ ਨੂੰ ਆਪਣੀ ਹਾਲਤ ਉਤੇ ਬਹੁਤ ਅਫ਼ਸੋਸ ਅਤੇ ਫਿਰ ਸ਼ਰਮਿੰਦਗੀ ਦੇ ਕਾਰਨ ਦਰਬਾਰ ਵਿਚ ਨਾ ਗਏ। ਏਥੋਂ ਤਕ ਸ਼ੁਜਾਉਲ ਦੌਲਾ ਮਰ ਗਏ ਅਤੇ ਆਸਫ਼ ਅਲ ਦੌਲਾ ਗੱਦੀ 'ਤੇ ਬੈਠੇ।

ਲਖ਼ਨਊ ਵਿਚ ਮਿਰਜ਼ਾ ਫ਼ਾਖ਼ਰ ਮਕੀਨ ਦੇ ਮਸ਼ਹੂਰ ਸ਼ਾਇਰ ਸਨ। ਉਨ੍ਹਾਂ ਅਤੇ ਮਿਰਜ਼ਾ ਰਫ਼ੀਹ ਦੇ ਤਅਲਕਾਤ ਆਪੋ ਵਿਚ ਵਿਗੜ ਗਏ। ਨੌਬਤ ਏਥੇ ਤੀਕ ਪੁੱਜ ਗਈ ਕਿ ਨਵਾਬ ਆਸਫ਼ ਉਲ ਦੌਲਾ ਦੇ ਦਰਬਾਰ ਤਕ ਗੱਲ ਜਾ ਪੁੱਜੀ। ਇਸ ਦਾ ਸਿੱਟਾ ਇਹ ਨਿਕਲਿਆ ਕਿ ਇਨਾਮ ਆਦਿ ਤੋਂ ਇਲਾਵਾ ਛੇ ਹਜ਼ਾਰ ਰੁਪੈ ਸਲਾਨਾ ਵਜ਼ੀਫਾ ਨਿਯਤ ਹੋਇਆ ਅਤੇ ਨਵਾਬ ਸਾਹਿਬ ਬਹੁਤ ਸਤਿਕਾਰ ਦੇਣ ਲਗ ਪਏ। ਜਦ ਕਦੇ ਭਾਵੇਂ ਜ਼ਨਾਨਖਾਨੇ ਵਿਚ ਵੀ ਬੈਠੇ ਹੁੰਦੇ ਤਾਂ ਜਦੋਂ ਵੀ ਮਿਰਜ਼ਾ ਦੇ ਆਉਣ ਦੀ ਖ਼ਬਰ ਹੁੰਦੀ ਤਾਂ ਤੁਰਤ ਬਾਹਰ ਆ ਜਾਂਦੇ। ਸ਼ਿਅਰ ਸੁਣ ਕੇ ਖ਼ੁਸ਼ ਹੁੰਦੇ ਸਨ ਅਤੇ ਮਿਰਜ਼ਾ ਨੂੰ ਇਨਾਮ ਦੇ ਕੇ ਖ਼ੁਸ਼ ਕਰਦੇ ਸਨ।

ਜਦ ਤਕ ਮਿਰਜ਼ਾ ਜ਼ਿੰਦਾ ਰਹੇ ਨਵਾਬ ਸਾਹਿਬ ਦੀਆਂ ਮਿਹਰਬਾਨੀਆਂ ਅਤੇ ਲਖ਼ਨਊ ਦੇ ਵਸਨੀਕਾਂ ਤੋਂ ਕਦਰਦਾਨੀ ਦੋਹਾਂ ਤੋਂ ਭਰਪੂਰ ਖ਼ੁਸ਼ੀ ਪ੍ਰਾਪਤ ਕਰਦੇ ਰਹੇ। ਤਕਰੀਬਨ 70 ਵਰ੍ਹੇ ਦੀ ਉਮਰ ਵਿਚ ਉਥੇ ਹੀ ਦੁਨੀਆ ਤੋਂ ਕੂਚ ਕੀਤਾ। ਸ਼ਾਹ ਹਾਤਮ ਉਸ ਸਮੇਂ ਜ਼ਿੰਦਾ ਸਨ। ਸੁਣ ਕੇ ਬਹੁਤ ਰੋਏ ਅਤੇ ਕਿਹਾ ਕਿ ਅਫ਼ਸੋਸ ਸਾਡਾ ਉਤਮ ਰਚਨਾ ਕਰਨ ਵਾਲਾ ਪਹਿਲਵਾਨ ਮਰ ਗਿਆ ਹੈ।

ਉਨ੍ਹਾਂ ਦੀ ਕਿਰਤ ਦੀ ਪੁਸਤਕ ਹਰ ਜਗ੍ਹਾ ਮਿਲ ਸਕਦੀ ਹੈ ਅਤੇ ਬੜੀ ਪਰਸੰਸਾ ਦੀ ਨਜ਼ਰ ਨਾਲ ਸਤਿਕਾਰੀ ਜਾਂਦੀ ਹੈ। ਹਕੀਮ ਸਯਦ ਇਸਲਾਹ ਉਲਦੀਨ ਖਾਂ ਨੇ ਉਸ ਨੂੰ ਇਕੱਤਰ ਕੀਤਾ ਅਤੇ ਮੁਖਬੰਧ ਵੀ ਲਿਖਿਆ ਸੀ। ਥੋੜ੍ਹੀ ਦੇਰ ਲਈ ਜੇ ਪੁਰਾਣੇ ਮੁਹਾਵਰਿਆਂ ਤੋਂ ਨਜ਼ਰ ਹਟਾ ਕੇ ਦੇਖੀਏ ਤਾਂ ਸਿਰ ਤੋਂ ਪੈਰਾਂ ਤਕ ਅਰਥਾਤ ਮੁਕੰਮਲ ਤੌਰ ਤੇ ਨਜ਼ਮ ਅਤੇ ਉਰਦੂ ਦੀ ਵਿਦਵਤਾ ਦਾ ਦਸਤੂਰ ਉਸਰਿਆ ਨਜ਼ਰ ਆਉਂਦਾ ਹੈ।

ਕਲਾਮ ਦੇ ਨਿੱਘਾ ਹੋਣ ਦੇ ਨਾਲ ਨਾਲ ਜੋ ਚੁਸਤੀ ਅਤੇ ਖ਼ੁਸ਼ ਕਰਨ ਦੀ ਸਮਰਥਾ ਉਨ੍ਹਾਂ ਦੀ ਰਚਨਾ ਵਿਚੋਂ ਟਪਕਦੀ ਹੈ ਉਸ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਬਿਰਧ ਉਮਰ ਵਿਚ ਵੀ ਬਚਪਨ ਦੀਆਂ ਸ਼ੋਖ਼ੀਆਂ ਉਨ੍ਹਾਂ ਦੀ ਤਬੀਅਤ ਵਿਚੋਂ ਨਿਖਰਦੀਆਂ ਦਿਸਦੀਆਂ ਸਨ। ਪਰ ਪੜਚੋਲ ਕਰਦੀਆਂ ਅਰਥਾਤ ਨਿੰਦਾ ਫੋਲਦੀਆਂ ਰਚਨਾਵਾਂ ਦਾ ਜੋ ਸੰਗ੍ਰਹਿ ਪ੍ਰਾਪਤ ਹੈ ਉਸ ਦੇ ਹਰ ਇਕ ਸਫ਼ੇ ਨੂੰ ਹੱਸਣ ਤੇ ਮਖ਼ੌਲ ਕਰਨ ਵਾਲੇ ਲੋਕ ਕਸ਼ਮੀਰ ਦੀਆਂ ਕੇਸਰ ਕਿਆਰੀਆਂ ਦੀ ਤਰ੍ਹਾਂ ਪ੍ਰਫ਼ੁਲਤ ਦੇਖਣਗੇ। ਉਸ ਤੋਂ ਸਪਸ਼ਟ ਹੁੰਦਾ ਹੈ ਕਿ ਉਨ੍ਹਾਂ ਦੀ ਪਰਸੰਨ ਰਹਿਣ ਦੀ ਰੁਚੀ ਅਤੇ ਜ਼ਿੰਦਾ ਦਿਲੀ ਕਿਸੇ ਤਰ੍ਹਾਂ ਦੇ ਫ਼ਿਕਰ ਅਤੇ ਤਰੱਦਦ

ਨੂੰ ਨੇੜੇ ਨਹੀਂ ਸੀ ਆਉਣ ਦੇਂਦੀ। ਅੰਦਰ ਦੀ ਗਰਮੀ ਅਤੇ ਤਬੀਅਤ ਦੀ ਤੇਜ਼ੀ ਬਿਜਲੀ ਦਾ ਅੰਦਾਜ਼ ਰਖਦੀਆਂ ਸਨ ਅਤੇ ਏਨੀਆਂ ਪ੍ਰਬਲ ਸਨ ਕਿ ਨਾ ਕੋਈ ਇਨਾਮ ਉਨ੍ਹਾਂ ਦੀ ਤ੍ਰਿਸ਼ਨਾ ਬੁਝਾ ਸਕਦਾ ਸੀ ਅਤੇ ਨਾ ਹੀ ਕੋਈ ਖ਼ਤਰਾ ਉਨ੍ਹਾਂ ਨੂੰ ਦਬਾ ਸਕਦਾ ਸੀ। ਨਤੀਜਾ ਇਹ ਸੀ ਕਿ ਥੋੜ੍ਹੀ ਜਿਹੀ ਨਰਾਜ਼ਗੀ ਤੇ ਬੇਕਾਬੂ ਹੋ ਜਾਂਦੇ ਸਨ ਅਤੇ ਜੇ ਹੋਰ ਕੋਈ ਵਸ ਨਾ ਚਲੇ ਤਾਂ ਫ਼ੌਰਨ ਇਕ ਨੁਕਤਾਚੀਨੀ ਤੋਂ ਭਰਪੂਰ ਰਚਨਾ ਪੈਦਾ ਹੋ ਜਾਂਦੀ ਸੀ। ਉਨ੍ਹਾਂ ਦੇ ਇਕ ਨੌਕਰ ਦਾ ਨਾਂ ਸੀ "ਗੁੰਚਾ" ਅਤੇ ਉਹ ਹਰ ਸਮੇਂ ਉਨ੍ਹਾਂ ਦੀ ਸੇਵਾ ਵਿਚ ਲੱਗਾ ਰਹਿੰਦਾ ਸੀ। ਕਲਮ ਦਵਾਤ ਚੁੱਕ ਕੇ ਨਾਲ ਨਾਲ ਫਿਰਦਾ ਰਹਿੰਦਾ ਸੀ। ਜਦ ਕਿਸੇ ਨਾਲ ਵਿਗੜ ਜਾਂਦੀ ਤਾਂ ਜਲਦੀ ਨਾਲ ਆਵਾਜ਼ ਦੇਂਦੇ ਕਿ ਹੇ ਗ਼ੁੰਚੇ ਲਿਆ ਕਲਮਦਾਨ ਜ਼ਰਾ, ਮੈਂ ਇਸ ਆਦਮੀ ਦੀ ਖ਼ਬਰ ਲਵਾਂ। ਭਲਾਂ ਉਸ ਨੇ ਮੈਨੂੰ ਸਮਝਿਆ ਹੀ ਕੀ ਹੈ ਅਤੇ ਫਿਰ ਸ਼ਰਮ ਨੂੰ ਤਿਆਗ ਕੇ ਬੇਹਯਾਈ ਦਾ ਮੂੰਹ ਖੋਲ੍ਹ ਕੇ ਉਹ ਗਾਲ੍ਹਾਂ ਕੱਢਦੇ ਕਿ ਸ਼ੈਤਾਨ ਨੂੰ ਵੀ ਪਨਾਹ ਮੰਗਣੀ ਪੈਂਦੀ।

ਉਨ੍ਹਾਂ ਨੇ ਮਰਸੀਏ ਅਤੇ ਸਲਾਮ ਵੀ ਬਹੁਤ ਲਿਖੇ ਹਨ। ਉਸ ਜ਼ਮਾਨੇ ਵਿਚ "ਮਸੱਦਸ" ਦੀ ਰਸਮ ਘਟ ਸੀ। ਅਕਸਰ ਮਰਸੀਏ ਚਾਰ ਮਿਸਰਿਆਂ ਦੇ ਹਨ ਪਰ ਜੋ ਤਰੱਕੀ ਮਰਸੀਏ ਲਿਖਣ ਬਾਰੇ ਅੱਜ ਕੱਲ੍ਹ ਹੋ ਚੁੱਕੀ ਹੈ ਉਸ ਦੇ ਹੁੰਦਿਆਂ ਉਨ੍ਹਾਂ ਦੇ ਮਰਸੀਆਂ ਦਾ ਜ਼ਿਕਰ ਕਰਦਿਆਂ ਸ਼ਰਮ ਆਉਂਦੀ ਹੈ। ਸ਼ਾਇਦ ਉਨ੍ਹਾ ਦੇ ਮਰਸੀਆਂ ਨੂੰ ਦੇਖ ਕੇ ਹੀ ਉਸ ਸਮੇਂ ਇਹ ਮਸ਼ਹੂਰ ਹੋ ਗਿਆ ਸੀ ਕਿ ਜੋ ਸ਼ਾਇਰ ਵਿਗੜ ਜਾਏ ਉਹ ਮਰਸੀਆ ਰਚਣ ਵਾਲਾ ਬਣ ਜਾਂਦਾ ਹੈ ਅਤੇ ਜੋ ਗਵੱਈਆ ਨਾਰਾਜ਼ ਹੋ ਜਾਏ ਉਹ ਮਰਸੀਏ ਪੜ੍ਹਨ ਲਗ ਪੈਂਦਾ ਹੈ। ਹਕੀਕਤ ਇਹ ਹੈ ਕਿ ਮਰਸੀਏ ਦਾ ਸ਼ਾਇਰ ਮੁਸੀਬਤ ਦਾ ਮਾਰਿਆ ਹੁੰਦਾ ਹੈ ਅਤੇ ਆਪਣੇ ਦੁਖੜੇ ਰੋਂਦਾ ਹੈ। ਜਦ ਕਿਸੇ ਦਾ ਕੋਈ ਮਰ ਜਾਂਦਾ ਹੈ ਤਾਂ ਗ਼ਮ ਅਤੇ ਦੁੱਖ ਦੀ ਦਸ਼ਾ ਵਿਚ ਜੋ ਵੀ ਉਸ ਵਿਚਾਰੇ ਦੀ ਜ਼ਬਾਨ ਵਿਚੋਂ ਨਿਕਲਦਾ ਹੈ, ਕਹਿੰਦਾ ਹੈ। ਫਿਰ ਮਿਰਜ਼ਾ ਸਾਹਿਬ ਦੀ ਤਲਵਾਰ ਵਰਗੀ ਤਿੱਖੀ ਜ਼ਬਾਨ ਜਦ ਆਪਣੀ ਅਸਲੀਅਤ ਦਿਖਾਂਦੀ ਸੀ ਤਾਂ ਦਿਲਾਂ ਵਿਚ ਛੁਰੀਆਂ ਮਾਰਦੀ ਜਾਂਦੀ ਸੀ। ਇਕ ਰਚਨਾ ਦਾ ਆਰੰਭ ਹੈ:

ਨਹੀ ਹਲਾਲ ਫ਼ਲਕ ਪੈ ਮਹਿ ਮੁਹਰਮ ਕਾ
ਚੜ੍ਹਾ ਹੈ ਚਰਖ਼ ਪੈ ਤੇਗ਼ਾ ਮੁਸੀਬਤ-ਓ- ਗ਼ਮ ਕਾ।

ਇਕ ਹੋਰ ਮਰਸੀਏ ਦਾ ਆਰੰਭ ਹੈ:

ਯਾਰੋ ਸੁਨੋ ਤੋ ਖ਼ਾਲਕ-ਏ-ਅਕਬਰ ਕੇ ਵਾਸਤੇ
ਇਨਸਾਫ਼ ਸੇ ਜਵਾਬ ਦੋ ਹੈਦਰ ਕੇ ਵਾਸਤੇ।
ਵੋਹ ਬੋਸਾ-ਗਹਿ ਬਨੀ ਥੀ ਪੈਅੰਬਰ ਕੇ ਵਾਸਤੇ
ਯਾ ਜ਼ਾਲਮੋਂ ਕੀ ਬਰਅਸ਼ੇ ਖ਼ੰਜਰ ਕੇ ਵਾਸਤੇ।

ਉਪਰੋਕਤ ਰੁਚੀਆਂ ਹੁੰਦਿਆਂ ਵੀ ਜਦ ਵੀ ਕਿਸੇ ਦੀ ਹਾਲਤ ਜਾਂ ਮਾਨਸਿਕ ਪੀੜ ਨੂੰ ਬਿਆਨ ਕਰਦੇ ਹਨ ਤਾਂ ਇਸ ਤਰ੍ਹਾ ਕਿ ਪੱਥਰ ਦਿਲ ਵੀ ਪਾਣੀ-ਪਾਣੀ ਹੋ ਜਾਂਦੇ ਹਨ। ਉਨ੍ਹਾਂ ਦੀ ਕਾਬਲੀਅਤ ਅੱਜ ਕੱਲ੍ਹ ਦੇ ਮਰਸੀਏ ਲਿਖਣ ਵਾਲਿਆਂ ਨੂੰ ਪਛਾਣਨੀ ਚਾਹੀਦੀ

ਹੈ ਜਿਸ ਤੋਂ ਅਨੁਭਵ ਹੋਵੇ ਕਿ ਪਹਿਲੇ ਲੋਕ ਵੀ ਬੇਹਦ ਕਮਾਲ ਦਿਖਾਂਦੇ ਇਨ੍ਹਾਂ ਰਾਹਾਂ ਤੋਂ ਲੰਘ ਚੁੱਕੇ ਹਨ।

ਗੱਲ ਕੀ ਜੋ ਵੀ ਰਚਨਾ ਉਨ੍ਹਾਂ ਨੇ ਕੀਤੀ ਉਸ ਨੂੰ ਕਮਾਲ ਦੇ ਉੱਚੇ ਦਰਜੇ ਤੇ ਸਥਾਪਿਤ ਕੀਤਾ। ਮਿਰਜ਼ਾ ਸਾਹਿਬ ਦੀ ਨਜ਼ਮਾਂ ਵਿਚ ਵਰਤੀ ਬੋਲੀ ਦਾ ਹਾਲ ਤਾਂ ਸਭ ਨੂੰ ਪਤਾ ਹੈ ਕਿ ਕਦੇ ਉਹ ਦੁੱਧ ਦੀ ਤਰ੍ਹਾਂ ਹੈ ਅਤੇ ਕਦੇ ਸ਼ਕਰ ਦੀ ਤਰ੍ਹਾਂ, ਪਰ ਉਨ੍ਹਾਂ ਦੀ ਵਾਰਤਕ ਬਾਰੇ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ। ਕਦੇ ਤਾਂ ਮਿਸਰੀ ਦੀਆਂ ਡਲੀਆਂ ਚਬਾਈਆਂ ਜਾ ਰਹੀਆਂ ਹੁੰਦੀਆਂ ਹਨ ਤੇ ਕਦੇ ਸਾਫ਼ ਪ੍ਰਤੀਤ ਹੁੰਦਾ ਹੈ ਕਿ ਉਰਦੂ ਵਾਰਤਕ ਬਚਪਨ ਵਿਚ ਹੈ ਜਿਸਦੀ ਜ਼ਬਾਨ ਅਜੇ ਸਾਫ਼ ਗੱਲਾਂ ਕਰਨ ਯੋਗ ਨਹੀਂ ਹੋਈ। ਇਸ਼ਕ ਬਾਰੇ ਲਿਖਤਾਂ ਦੱਸਦੀਆਂ ਹਨ ਕਿ ਉਹ ਉਰਦੂ ਵਿਚ ਹਨ। ਉਸਦੇ ਮੁਕਾਬਿਲੇ ਉਤੇ ਮਿਰਜਾ "ਬੇਦਿਲ" ਦੀ ਵਾਰਤਕ ਫ਼ਾਰਸੀ ਵਿਚ ਹੀ ਲਗਦੀ ਹੈ। ਉਪਰੋਕਤ ਪੁਸਤਕ ਇਸ ਵੇਲੇ ਮੌਜੂਦ ਨਹੀਂ ਪਰ ਇਕ ਮੁਖਬੰਧ ਵਿਚ ਉਨ੍ਹਾਂ ਦੀ ਕੁਝ ਵਾਰਤਕ ਹੈ। ਜਿਸ ਤੋਂ ਏਸ ਕਥਨ ਦੀ ਪੁਸ਼ਟੀ ਹੁੰਦੀ ਹੈ।

ਸਾਰੇ ਸਾਹਿਤਕਾਰ ਸਹਿਮਤ ਹਨ ਕਿ ਮਿਰਜ਼ਾ ਆਪਣੇ ਹੁਨਰ ਦੇ ਸ਼੍ਰੋਮਣੀ ਉਸਤਾਦ ਸਨ। ਉਹ ਐਸੀ ਮਾਨਸਿਕ ਉੱਚਤਾ ਲੈ ਕੇ ਦੁਨੀਆ ਵਿਚ ਆਏ ਜੋ ਕਾਵਿ-ਰਚਨਾ ਅਤੇ ਵਿਦਵਤਾ ਨੂੰ ਸੁਰਖਿਅਤ ਕਰਨ ਵਾਸਤੇ ਉਨ੍ਹਾਂ ਨਾਲ ਹੀ ਜੰਮੀ ਸੀ। ਮੀਰ ਸਾਹਿਬ ਨੇ ਓਨ੍ਹਾ ਨੂੰ ਪੂਰਾ ਸ਼ਾਇਰ ਮੰਨਿਆ ਹੈ। ਇਨ੍ਹਾਂ ਦੀ ਰਚਨਾ ਬੋਲ ਬੋਲ ਕੇ ਕਹਿੰਦੀ ਹੈ ਕਿ ਦਿਲ ਦਾ ਕੰਵਲ ਫੁੱਲ ਹਮੇਸ਼ਾ ਖਿੜਿਆ ਰਹਿੰਦਾ ਹੈ। ਇਹ ਸਭ ਰੰਗਾਂ ਵਿਚ ਇਕਸਾਰਤਾ ਅਤੇ ਹਰ ਰੰਗ ਵਿਚ ਆਪਣੀ ਕਿਸਮ ਦਾ ਨਵੇਕਲਾ ਤਰੰਗ ਤੇ ਵਲਵਲਾ। ਜਦੋਂ ਉਨ੍ਹਾਂ ਨੂੰ ਦੇਖੋ ਤਬੀਅਤ ਜੋਸ਼ ਭਰਪੂਰ ਤੇ ਖ਼ੁਸ਼ੀਆਂ ਲੈਂਦੀ ਹੈ। ਸਭ ਪ੍ਰਕਾਰ ਦੀਆਂ ਕਾਵਿ ਵੰਨਗੀਆਂ ਨੂੰ ਵਰਤਿਆ ਅਤੇ ਕਿਸੇ ਕਾਰਨ ਵੀ ਰੁਕੇ ਨਹੀਂ। ਉਨ੍ਹਾਂ ਵਿਚ ਕੁਝ ਅਜਿਹੀਆਂ ਖ਼ਾਸ ਸਿਫ਼ਤਾਂ ਹਨ ਜਿਨ੍ਹਾਂ ਕਰਕੇ ਉਨ੍ਹਾਂ ਦੀ ਰਚਨਾ ਬਾਕੀ ਸ਼ਾਇਰਾਂ ਦੇ ਮੁਕਾਬਿਲੇ ਤੇ ਵਧੇਰੇ ਮੁਮਤਾਜ਼ ਅਰਥਾਤ ਉੱਚਕੋਟੀ ਦੀ ਪ੍ਰਵਾਨ ਕੀਤੀ ਜਾਂਦੀ ਹੈ। ਪਹਿਲੀ ਸਿਫ਼ਤ ਤਾਂ ਇਹ ਕਿ ਬੋਲੀ ਉਤੇ ਪੂਰਾ ਪੂਰਾ ਅਧਿਕਾਰ ਸੀ। ਕਲਾਮ ਦੀ ਰਵਾਨੀ ਤੇ ਮਜ਼ਮੂਨ ਦੀ ਨਜ਼ਾਕਤ ਨਾਲ ਇਸ ਤਰ੍ਹਾਂ ਇਕਸਾਰ ਅਤੇ ਸੰਬੰਧਿਤ ਹੁੰਦੀ ਹੈ ਜਿਸ ਤਰ੍ਹਾਂ ਅੱਗ ਦੇ ਚੰਗਿਆੜੇ ਵਿਚੋਂ ਸੰਬੰਧਿਤ ਗਰਮੀ ਅਤੇ ਰੌਸ਼ਨੀ ਦਾ ਪ੍ਰਗਟ ਹੋਣਾ। ਸ਼ਿਅਰਾਂ ਵਿਚ ਐਸੀ ਬੰਦਸ਼ ਦੀ ਚੁਸਤੀ ਅਤੇ ਸਹੀ ਤਰਤੀਬ ਨਾਲ ਲਫ਼ਜ਼ਾਂ ਨੂੰ ਇਕ ਦੂਸਰੇ ਨਾਲ ਸੰਮਿਲਤ ਕਰਦੇ ਹਨ ਕਿ ਜਿਵੇਂ ਵਲਾਇਤੀ "ਤਪੰਚਾ" ਦੀਆਂ ਚਾਂਪਾਂ ਚੜ੍ਹੀਆਂ ਹੋਣ। ਇਹ ਖ਼ਾਸ ਉਨ੍ਹਾਂ ਦੀ ਵਿਸ਼ੇਸ਼ਤਾਈ ਹੈ। ਜ ਕਦੇ ਉਨ੍ਹਾਂ ਦੇ ਸ਼ਿਅਰ ਦਾ ਕੋਈ ਹਿੱਸਾ ਭੁਲ ਜਾਓ ਤਾਂ ਉਸੇ ਅਸਲੀ ਲਫ਼ਜ਼ ਨਾਲ ਉਸੇ ਤਰ੍ਹਾਂ ਰਲਾ ਕੇ ਨਾ ਪੜੇ ਸ਼ਿਅਰ ਮਜ਼ਾ ਹੀ ਨਹੀਂ ਦੇਂਦੇ। ਖਿਆਲ ਨਾਜ਼ਕ ਤੇ ਵਿਸ਼ਾ ਤਾਜ਼ਾ ਪਰ ਅਜੇਹੀ ਬਰੀਕ ਚਿੱਤਰਕਾਰੀ ਨੂੰ ਵੀ ਉਨ੍ਹਾਂ ਦੀ ਵਿਸ਼ਾਲਤਾ ਸ਼ੀਸ਼ੇ ਦੀ ਤਰ੍ਹਾਂ ਕਜ ਕੇ ਦਿਖਾ ਰਹੀ ਹੁੰਦੀ ਹੈ। ਤਸ਼ਬੀਹਾਂ ਅਤੇ ਦ੍ਰਿਸ਼ਟਾਂਤਿਕ ਇਸ਼ਾਰੇ ਵਰਤੇ ਹੋਏ ਹਨ ਪਰ ਇਸ ਤਰ੍ਹਾਂ ਜਿਸ ਤਰ੍ਹਾਂ ਖਾਣ ਵਾਲੀ ਚੀਜ਼ ਵਿਚ ਸਹੀ ਮਿਕਦਾਰ ਦਾ ਲੂਣ ਜਾਂ ਜਿਵੇਂ ਗੁਲਾਬ ਦਾ ਕੁਦਰਤੀ ਰੰਗ। ਰੰਗੀਨੀ ਦੇ ਪਹਿਰਾਵੇ ਵਿਚ ਅਸਲੀ ਭਾਵ ਨੂੰ ਗੁੰਮ ਨਹੀਂ ਹੋਣ ਦੇਂਦੇ।

ਉਨ੍ਹਾਂ ਦੀ ਕਾਵਿ ਰੁਚੀ ਇਕੋ ਬਹਿਰ ਵਿਚ ਰਚਨਾ ਕਰਨ ਦੀ ਪਾਬੰਦ ਨਹੀਂ ਸੀ। ਨਵੀਨ ਭਾਵਾਂ ਤੋਂ ਭਰਪੂਰ ਅਜੀਬ ਤਾਨਾਂ ਨੂੰ ਪ੍ਰਸਾਰਥ ਕਰਕੇ ਮੌਲਿਕ ਕਾਵਿ ਨਿਬੰਧ

ਉਜਾਗਰ ਕਰਦੇ ਸਨ। ਇਹੀ ਉਨ੍ਹਾਂ ਦੀ ਵਿਸ਼ੇਸ਼ਤਾ ਹੁੰਦੀ ਸੀ ਕਿ ਜੋ ਵੀ ਸੁਣਦੇ ਸਨ ਮਾਣਦੇ ਸਨ। ਜਾਂ ਇੰਝ ਕਹੋ ਕਿ ਬੋਲੀ ਅਜੇਹੀ ਵਰਤਦੇ ਸਨ ਕਿ ਜੋ ਵੀ ਸੁਣਦਾ ਸੀ ਉਸ ਨੂੰ ਉਨ੍ਹਾਂ ਦੀ ਰਚਨਾਂ ਪਸੰਦ ਆਉਂਦੀ ਸੀ। ਉਨ੍ਹਾਂ ਦਾ ਅੰਦਾਜ਼ ਵੀ ਨਵਾਂ ਹੁੰਦਾ ਸੀ। ਉਨ੍ਹਾਂ ਦੇ ਸਮਕਾਲੀ ਉਸਤਾਦ ਇਹ ਮੰਨਦੇ ਸਨ ਕਿ ਜੋ ਗੱਲਾਂ ਉਹ ਬੜੀ ਕੋਸ਼ਿਸ਼ ਅਤੇ ਖੋਜ ਤੋਂ ਪੈਦਾ ਕਰਦੇ ਸਨ ਉਹ ਇਨ੍ਹਾਂ ਦੀ ਰਚਨਾ ਵਿਚੋਂ ਆਪਣੇ ਆਪ ਪ੍ਰਗਟ ਹੁੰਦੀਆਂ ਸਨ।

ਜਿਨ੍ਹਾਂ ਲੋਕਾਂ ਨੇ ਉਰਦੂ ਜ਼ੁਬਾਨ ਨੂੰ ਸਾਫ਼ ਅਤੇ ਸ਼ੁੱਧ ਕੀਤਾ ਹੈ ਉਨ੍ਹਾਂ ਵਿਚ ਮਿਰਜ਼ਾ ਸਾਹਿਬ ਦਾ ਨਾਂ ਪਹਿਲੇ ਨੰਬਰ ਤੇ ਹੈ। ਉਨ੍ਹਾਂ ਨੇ ਫ਼ਾਰਸੀ ਮੁਹਾਵਰਿਆਂ ਨੂੰ ਭਾਸ਼ਾ ਵਿਚ ਇਸ ਤਰ੍ਹਾਂ ਖਪਾਇਆ ਹੈ ਜਿਸ ਤਰ੍ਹਾਂ ਕੋਈ ਰਸਾਇਣਕ ਇਕ ਧਾਤ ਜਾਂ ਮਾਦੇ ਨੂੰ ਦੂਸਰੀ ਚੀਜ਼ ਵਿਚ ਜਜ਼ਬ ਕਰ ਦੇਵੇ ਅਤੇ ਇਕ ਨਵੀਂ ਤੀਸਰੀ ਵਸਤੂ ਪੈਦਾ ਕਰ ਦੇਵੇ ਜਿਸ ਕਰਕੇ ਪ੍ਰਾਪਤ ਹੋਈ ਪ੍ਰਪਕਤਾ ਨੂੰ ਕੋਈ ਤੇਜ਼ਾਬ ਨਾ ਨਿਖੇੜ ਸਕੇ। ਉਨ੍ਹਾਂ ਨੇ ਹਿੰਦੀ ਜ਼ਬਾਨ ਨੂੰ ਫ਼ਾਰਸੀ ਮੁਹਾਵਰਿਆਂ ਅਤੇ ਦ੍ਰਿਸ਼ਟਾਂਤਿਕ ਸੰਕੇਤਾਂ ਨਾਲ ਇਸ ਤਰ੍ਹਾਂ ਦੀ ਰਵਾਨੀ ਦਿੱਤੀ ਕਿ ਬਹੁਤ ਸਾਰਿਆਂ ਇਨ੍ਹਾਂ ਇਸ਼ਤਿਆਰਿਆਂ ਦੀ ਵਰਤੋਂ ਦਾ ਤਾਂ ਰਿਵਾਜ ਹੀ ਪ੍ਰਚਲਿਤ ਹੋ ਗਿਆ। ਪਰ ਕੁਝ ਪ੍ਰਵਾਨ ਨਾ ਹੋਏ। ਉਨ੍ਹਾਂ ਦੇ ਕਲਾਮ ਦੀਆਂ ਵੰਨਗੀਆਂ ਦੇਖੋ:

ਜੋ ਗੁਜ਼ਰੀ ਮੁਝ ਪੈ ਉਸੇ ਮਤ ਕਹੋ ਜੋ ਹੂਆ ਸੋ ਹੂਆ
ਬਲਾ ਕਸ਼ਾਨੇ ਮੁਹੱਬਤ ਪੈ ਜੋ ਹੂਆ ਸੋ ਹੂਆ।
ਮੁਬਾਦਾ ਹੋ ਕੋਈ ਜ਼ਾਲਮ ਤਿਰਾ ਗਰੀਬਾਂ ਰੀਰ
ਮਿਰੇ ਲਹੂ ਕੋ ਤੋ ਦਾਮਨ ਸੇ ਧੋ ਹੂਆ ਸੋ ਹੂਆ।
ਪਹੁੰਚ ਚੁਕਾ ਹੈ ਸਰ-ਏ-ਜ਼ਖ਼ਮ ਦਿਲ ਤਲਕ ਯਾਰੋ
ਕੋਈ ਸੀਉ ਕੋਈ ਮਰਹਮ ਕਰੋ ਹੂਆ ਸੋ ਹੂਆ।
ਕਹੇ ਹੈ ਸੁਨ ਕਰ ਮਿਰੀ ਸਰਗੁਜ਼ਸ਼ਤ ਵੋਹ ਬੇ ਰਹਿਮ
ਯੇਹ ਕੌਨ ਜ਼ਿਕਰ ਹੈ ਜਾਨੇ ਭੀ ਦੋ ਹੂਆ ਸੋ ਹੂਆ।
ਖ਼ੁਦਾ ਕੇ ਵਾਸਤੇ ਆ ਦਰ ਗੁਜ਼ਰ ਗੁਨਾ ਸੇ ਮਿਰੇ
ਨਾ ਹੋ ਗਾ ਫਿਰ ਕਭੂ ਐ ਤੁੰਦ ਖ਼ੂ ਹੂਆ ਸੋ ਹੂਆ।
ਯੇਹ ਕੌਨ ਹਾਲ ਹੈ ਅਹਿਵਾਲ ਦਿਲ ਪੈ ਐ ਆਂਖੋ
ਨਾ ਫੂਟ ਫੂਟ ਕਿ ਇਤਨਾ ਬਹੋ ਹੂਆ ਸੋ ਹੂਆ।
ਦੀਆ ਇਸੇ ਦਿਲ ਓ ਦੀਨ ਅਬ ਯੇ ਜਾਨ ਹੈ ਸੌਦਾ।
ਫਿਰ ਆਗੇ ਦੇਖੀਏ ਜੋ ਹੋ ਸੋ ਹੋ, ਹੂਆ ਸੋ ਹੂਆ।

ਨਾਵਕ ਨੇ ਤੇਰੇ ਸੈਦ ਨਾ ਛੋੜਾ ਜ਼ਮਾਨੇ ਮੇਂ
ਤੜਪੇ ਹੈ ਮੁਰਗ-ਏ-ਕਿਬਲਾ ਨੁਮਾ ਆਸ਼ੀਆਨੇ ਮੇਂ।
ਕਿਉਂ ਕਰ ਨਾ ਚਾਕ ਚਾਕ ਗਰੀਬਾਨ-ਏ-ਦਿਲ ਕਰੂੰ
ਦੇਖੂੰ ਜੋ ਤੇਰੀ ਜ਼ੁਲਫ਼ ਕੋ ਮੈਂ ਦਸਤ-ਏ-ਸ਼ਾਨੇ ਮੇਂ।
ਜ਼ੀਨਤ ਦਲੀਲ-ਏ-ਮੁਫ਼ਲਸੀ ਹੈ ਟੂਕ ਕਮਾਂ ਕੋ ਦੇਖ
ਨਕਸ਼-ਓ-ਨਗਾਰ ਛੁਟ ਨਹੀਂ ਕੁਛ ਉਸ ਕੇ ਖ਼ਾਨੇ ਮੇਂ।

ਐ ਮੁਰਗ਼ ਦਿਲ ਸਮਝ ਕੇ ਤੂ ਚਸ਼ਮ-ਏ-ਤਮ੍ਹਾ ਕੋ ਖੋਲ੍ਹ
ਤੂ ਨੇ ਸੁਨਾ ਹੈ ਦਾਮ ਜਿਸੇ ਹੈ ਵੋਹ ਦਾਨੇ ਮੇਂ।
ਚਿਲੇ ਮੇਂ ਖੈਂਚ ਖੈਂਚ ਕੀਆ ਕਦ ਕੋ ਜੋ ਜੂੰ ਕਮਾਂਨ
ਤੀਰ ਮੁਰਾਦ ਪਰ ਨਾ ਬਿਠਾਇਆ ਨਿਸ਼ਾਨੇ ਮੇਂ।
ਪਾਇਆ ਹਰ ਏਕ ਬਾਤ ਮੇਂ ਅਪਨੇ ਮੇਂ ਯੂੰ ਤੁਝੇ
ਮਹਨੀ ਕੋ ਜਿਸ ਤਰ੍ਹੇ ਸੁਖ਼ਨ ਆਸ਼ਕਾਨੇ ਮੇਂ।
ਦਸਤ-ਏ ਗਿਰ੍ਹਾ ਕਸ਼ਾ ਕੋ ਨਾਂ ਤਜ਼ ਈਂ ਕਰੇ ਫ਼ਲਕ
ਮਹਿੰਦੀ ਬੰਧੀ ਨਾ ਦੇਖੀ ਮੈਂ ਅੰਗੁਸ਼ਤ ਸ਼ਾਨੇ ਮੇਂ।
ਹਮ ਸਾ ਤੁਝੇ ਤੋ ਏਕ ਹਮੀਂ ਤੁਝ ਸੇ ਹੈਂ ਕਈ
ਜਾ ਦੇਖ ਲੇ ਤੂ ਆਪ ਕੋ ਆਈਨਾ ਖ਼ਾਨੇ ਮੇਂ।
"ਸੌਦਾ" ਖ਼ੁਦਾ ਕੇ ਵਾਸਤੇ ਕਰ ਕਿਸਾ ਮੁਖ਼ਤਸਰ
ਅਪਨੀ ਤੋ ਨੀਂਦ ਉੜ ਗਈ ਤੇਰੇ ਫ਼ਸਾਨੇ ਮੇਂ।

**ਮੀਰ "ਜ਼ਾਹਕ" :–** ਸ੍ਵਰਗਵਾਸੀ ਮੀਰ "ਜ਼ਾਹਕ", ਦਾ ਨਾਂ ਗ਼ੁਲਾਮ ਹੁਸੈਨ ਸੀ। ਉਨ੍ਹਾਂ ਦੇ ਬਜ਼ੁਰਗ "ਹਰਾਤ" ਤੋਂ ਆ ਕੇ ਪੁਰਾਣੀ ਦਿੱਲੀ ਵਿਚ ਆਬਾਦ ਹੋਏ ਸਨ। ਸਿਆਦਤ ਖ਼ਾਨਦਾਨ ਦੀ ਮੋਹਰ ਉਨ੍ਹਾਂ ਨੂੰ ਆਪਣੇ ਵਿਚੋਂ ਉਪਜਿਆ ਦੱਸਦੀ ਸੀ। ਆਮਾਮ ਹਰਵੀ ਦੀ ਔਲਾਦ ਸਨ। ਸ਼ਾਇਰੀ ਖ਼ਾਨਦਾਨੀ ਵਿਰਾਸਤ ਸੀ। ਉਪਰੋਕਤ ਮੀਰ ਸਾਹਿਬ ਨਿਹਾਇਤ ਖ਼ੁਸ਼ ਤਬੀਅਤ ਵਾਲੇ, ਹੱਸਦੇ ਮੱਥੇ ਵਾਲੇ ਮਿਠ ਬੋਲੜੇ, ਖ਼ੁਦ ਹਸਦੇ ਤੇ ਹੋਰਨਾਂ ਨੂੰ ਹੱਸਦਿਆਂ ਰੱਖਣ ਵਾਲੇ ਸਨ। ਏਸੇ ਕਾਰਨ ਤਖ਼ੱਲਸ ਉਸ ਤਰ੍ਹਾਂ ਦਾ ਰਖਿਆ ਸੀ। ਲਿਬਾਸ ਅਤੇ ਉਨ੍ਹਾਂ ਦੀ ਦਿਸ ਪੁਸ ਦਿੱਲੀ ਦੀ ਰਹਿਣੀ ਬਹਿਣੀ ਦਾ ਨਮੂਨਾ ਪੇਸ਼ ਕਰਦੀ ਸੀ। ਸਿਰ ਤੇ ਸਬਜ਼ ਰੰਗ ਦਾ "ਅਮਾਮਾ" ਅਰਬ ਵਿਚ ਰਹਿਣ ਵਾਲਿਆਂ ਦੀ ਤਰ੍ਹਾਂ ਬੰਨ੍ਹਦੇ ਸਨ। ਵੱਡੇ ਘੇਰੇ ਵਾਲਾ ਜਾਮਾ ਜਾ ਉੱਚਾ ਲਪੇਟਿਆ ਕਪੜਾ ਅਤੇ ਉਹ ਵੀ ਹਰੇ ਰੰਗ ਦਾ ਸਰੀਰ ਨੂੰ ਸ਼ੋਭਾ ਦੇਂਦਾ ਸੀ। ਗਲੇ ਵਿਚ "ਖ਼ਾਕ ਪਾਕ" ਦਾ ਕੈਂਠਾ ਤੇ ਸੱਜੇ ਹੱਥ ਦੀ ਕਲਾਈ ਤੇ ਚੂੜੀ ਪਹਿਨਦੇ ਸਨ। ਇਸ ਤੋਂ ਇਲਾਵਾ ਦੁਆਵਾਂ ਨਾਲ ਸਜਾਈ ਛੰਗਲੀ ਅਤੇ ਉਂਗਲੀਆਂ ਵਿਚ ਕਈ ਸਾਰੀਆਂ ਅੰਗੂਠੀਆਂ ਦਿਖਾਈ ਦਿੰਦੀਆਂ ਸਨ। ਦਾੜ੍ਹੀ ਨੂੰ ਵੀ ਮਹਿੰਦੀ ਲਗਾਂਦੇ ਸਨ। ਦਾੜ੍ਹੀ ਵੱਡੀ ਨਹੀਂ ਸੀ ਅਤੇ ਤਿਰਛੀ ਕਰਕੇ, ਮੁਨਾਈ ਹੁੰਦੀ ਸੀ। ਕਦੇ ਕਦੇ ਹੱਥਾਂ ਤੇ ਵੀ ਮਹਿੰਦੀ ਮਲਦੇ ਸਨ। ਕਦ ਦਰਮਿਆਨਾ ਅਤੇ ਰੰਗ ਗੋਰਾ ਸੀ।

ਉਨ੍ਹਾਂ ਦਾ ਦੀਵਾਨ ਅਜੇ ਤਕ ਨਜ਼ਰ ਵਿਚੋਂ ਨਹੀਂ ਗੁਜ਼ਰਿਆ ਜਿਸ ਤੇ ਕੋਈ ਰਾਏ ਜ਼ਾਹਰ ਕੀਤੀ ਜਾਵੇ। (ਨੋਟ: ਉਨ੍ਹਾਂ ਦਾ ਦੀਵਾਨ ਹੁਣ ਬਿਹਾਰ ਦੇ ਇਕ ਕਿਤਾਬ-ਘਰ 'ਚੋਂ ਮਿਲ ਗਿਆ ਹੈ) ਉਨ੍ਹਾਂ ਦੀ ਆਮ ਲੋਕਾਂ ਵਿਚ ਮਸ਼ਹੂਰੀ ਉਸੇ ਦੇ ਆਧਾਰ ਤੇ ਹੈ ਜੋ ਕੁਝ "ਸੌਦਾ" ਨੇ ਉਨ੍ਹਾਂ ਬਾਰੇ ਬੁਰੀਆਂ ਸਿਫ਼ਤਾਂ ਦੇ ਸ਼ਿਅਰ ਲਿਖੇ ਹਨ। ਸਲਤਨਤ ਦੀ ਤਬਾਹੀ ਦੇ ਕਾਰਨ ਉਨ੍ਹਾਂ ਨੇ ਵੀ ਦਿੱਲੀ ਤਿਆਗ ਦਿੱਤੀ ਅਤੇ ਫ਼ੈਜ਼ਆਬਾਦ ਨੂੰ ਆਬਾਦ ਕੀਤਾ।

ਸ੍ਵਰਗਵਾਸੀ ਮੀਰ "ਹਸਨ" ਉਨ੍ਹਾਂ ਦੇ ਸਪੁੱਤਰ ਸਨ ਅਤੇ "ਸੌਦਾ" ਦੇ ਸ਼ਗਿਰਦ ਸਨ। ਮੀਰ "ਜ਼ਾਹਕ" ਗੁਜ਼ਰ ਗਏ ਤਾਂ "ਸੌਦਾ" ਮਾਤਮ ਪੁਰਸੀ ਕਰਨ ਗਏ। ਉਹ ਆਪਣਾ ਦੀਵਾਨ

ਨਾਲ ਲੈ ਕੇ ਗਏ। ਮਾਤਮ ਪੁਰਸੀ ਦੀ ਰਸਮ ਤੋਂ ਬਾਅਦ ਜੋ ਵੀ ਕੁਝ ਉਨ੍ਹਾਂ ਨੇ ਗੁਜ਼ਰ ਚੁਕੇ ਹੋਏ ਦੇ ਖ਼ਿਲਾਫ਼ ਲਿਖਿਆ ਸੀ ਉਸ ਬਾਰੇ ਮੁਆਫ਼ ਕਰਨ ਵਾਸਤੇ ਕਿਹਾ ਅਤੇ ਆਖਿਆ ਕਿ ਸਯਦ ਸਾਹਿਬ ਤਾਂ ਦੁਨੀਆ ਤੋਂ ਚਲੇ ਗਏ ਹਨ ਤੁਸੀਂ ਉਨ੍ਹਾਂ ਦੇ ਸਪੁੱਤਰ ਹੋ, ਜੋ ਵੀ ਮੇਰੇ-ਕਾਲਖ-ਮਾਰੇ-ਕੋਲੋਂ ਗੁਸਤਾਖ਼ੀ ਹੋਈ ਹੈ ਤੁਸੀਂ ਮੁਆਫ਼ ਕਰ ਦਿਉ। ਫਿਰ ਨੌਕਰ ਨੂੰ ਕਹਿ ਕੇ ਦੀਵਾਨ ਮੰਗਵਾਇਆ ਅਤੇ ਜੋ ਵੀ ਰਚਨਾਵਾਂ ਸਯਦ ਸਾਹਿਬ ਦੀ ਨਿੰਦਿਆ ਕਰਦੀਆਂ ਦੇਖੀਆਂ ਫਾੜ ਦਿੱਤੀਆਂ।

**ਖ਼ਵਾਜਾ ਮੀਰ "ਦਰਦ"** :- "ਦਰਦ" ਤਖ਼ੱਲਸ ਸੀ ਅਤੇ ਨਾਂ ਖ਼ਵਾਜਾ ਮੀਰ ਸੀ। ਉਰਦੂ ਜ਼ਬਾਨ ਦੇ ਚਾਰ ਰੁਕਨਾਂ ਅਰਥਾਤ ਬਹੁਤ ਪਰਤਿਸ਼ਠਤ ਪੁਰਸ਼ਾਂ ਵਿਚੋਂ ਇਕ ਇਹ ਵੀ ਹਨ। ਮਾਤਾ ਵਲੋਂ ਉਨ੍ਹਾਂ ਦਾ ਰਿਸ਼ਤਾ ਖ਼ਵਾਜਾ ਬਹਾਉਲਦੀਨ ਨਕਸ਼ਬੰਦੀ ਨਾਲ ਜਾ ਰਲਦਾ ਹੈ। ਖ਼ਵਾਜਾ ਮੁਹੰਮਦ ਨਾਸਰ, "ਅੰਦਲੀਬ" ਤਖ਼ੱਲਸ ਉਨ੍ਹਾਂ ਦੇ ਪਿਤਾ ਜੀ ਦੀ ਸੀ ਅਤੇ ਸ਼ਾਹ ਗੁਲਸ਼ਨ ਸਾਹਿਬ ਨਾਲ ਬੜੇ ਘਣੇ ਸੰਬੰਧ ਸਨ। ਦਿੱਲੀ ਵਿਚ ਉਨ੍ਹਾਂ ਦਾ ਖ਼ਾਨਦਾਨ ਆਪਣੀ ਪੀਰੀ ਮੁਰੀਦੀ ਕਾਰਨ ਕਾਫ਼ੀ ਇਜ਼ਤ ਦਾ ਮਾਲਕ ਸੀ। ਰਸਮਾਂ ਕਿਵੇਂ ਨਿਭਾਈਆਂ ਜਾਂਦੀਆਂ ਹਨ ਉਹ ਪੂਰੀ ਤਰ੍ਹਾਂ ਜਾਣਦੇ ਸਨ। ਕਈ ਮਹੀਨੇ "ਦੌਲਤ" ਸਾਹਿਬ ਪਾਸੋਂ ਬਿਨਾਂ ਕੋਈ ਕੀਮਤ ਅਦਾ ਕੀਤਿਆਂ ਮਾਸਨਵੀ ਲਿਖਣ ਬਾਰੇ ਸਬਕ ਲਿਆ ਸੀ। ਮੁਲਕ ਦੀ ਬਰਬਾਦੀ, ਸਲਤਨਤ ਦੀ ਤਬਾਹੀ, ਆਏ ਦਿਨ ਦੇ ਲੜਾਈ ਝਗੜਿਆਂ ਕਾਰਨ ਅਮੀਰ ਅਤੇ ਸ਼ਰੀਫ਼ ਖ਼ਾਨਦਾਨ ਆਪਣਾ ਘਰ ਬਾਰ ਤਿਆਗ ਕੇ ਸ਼ਹਿਰ ਤੋਂ ਚਲੇ ਗਏ ਸਨ ਪਰ ਉਨ੍ਹਾਂ ਦੀ ਸਾਬਤ-ਕਦਮੀ ਵਿਚ ਕੋਈ ਜੁੰਬਸ਼ ਨਾ ਆਈ। ਆਪਣੇ ਅੱਲ੍ਹਾ ਦੇ ਆਸਰੇ ਤੇ ਪੂਰਨ ਭਰੋਸਾ ਰਖਿਆ ਅਤੇ ਜੋ ਵਿਛਾਈ ਬਜ਼ੁਰਗਾਂ ਨੇ ਇਸ ਧਰਤੀ ਤੇ ਕੀਤੀ ਸੀ ਉਸੇ ਉਤੇ ਬੈਠੇ ਰਹੇ। ਜਿਸ ਤਰ੍ਹਾਂ ਦੀ ਨੀਅਤ ਹੋਵੇ ਉਸੇ ਤਰ੍ਹਾਂ ਦੀ ਬਰਕਤ ਪੈਂਦੀ ਹੈ ਸੋ ਪਰਮਾਤਮਾ ਨੇ ਵੀ ਉਨ੍ਹਾਂ ਦੀ ਨਿਬਾਹ ਦਿੱਤੀ।

ਉਨ੍ਹਾਂ ਦਾ ਉਰਦੂ ਦਾ ਦੀਵਾਨ ਤਾਂ ਸੰਖੇਪ ਜਿਹਾ ਹੈ। ਉਸ ਵਿਚ ਗ਼ਜ਼ਲਾਂ, ਤਰਜੀਹਾਂ ਅਤੇ ਰੁਬਾਈਆਂ ਦੇ ਸਿਵਾਏ ਕੁਝ ਨਹੀਂ। ਕਸੀਦੇ ਅਤੇ ਮਸਨਵੀ ਵਗੈਰਾ ਲਿਖਣ ਦੀ ਆਦਤ ਹੋਰਨਾ ਸ਼ਾਇਰਾਂ ਵਿਚ ਤਾਂ ਸੀ ਪਰ ਇਨ੍ਹਾਂ ਦੇ ਦੀਵਾਨ ਵਿਚ ਉਹ ਨਹੀਂ ਹਨ। ਫਿਰ ਵੀ ਇਹ ਵਿਸ਼ੇਸ਼ਤਾਈ ਹੈ ਕਿ "ਸੌਦਾ" ਅਤੇ "ਮੀਰ ਤਕੀ" ਦੀਆਂ ਗ਼ਜ਼ਲਾਂ ਨੂੰ ਵੰਨਗੀ ਸਮਾਨ ਸਮਝ ਕੇ ਜੋ ਗ਼ਜ਼ਲਾਂ ਇਨ੍ਹਾਂ ਨੇ ਲਿਖੀਆਂ ਹਨ ਉਹ ਕਿਸੇ ਤੋਂ ਘੱਟ ਨਹੀਂ। ਇਕ ਛੋਟਾ ਜਿਹਾ ਦੀਵਾਨ ਫ਼ਾਰਸੀ ਗ਼ਜ਼ਲਾਂ ਦਾ ਵੀ ਹੈ। ਰਚਣ ਦਾ ਸ਼ੌਕ ਇਨ੍ਹਾਂ ਨੂੰ ਪਰਮਾਤਮਾ ਪਾਸੋਂ ਇਕ ਦਾਤ ਦੀ ਤਰ੍ਹਾਂ ਪ੍ਰਾਪਤ ਸੀ। ਉਸੇ ਕਾਰਨ ਪਹਿਲੇ ਪਹਿਲ ਪੰਦਰਾਂ ਸਾਲ ਦੀ ਉਮਰ ਵਿਚ ਕਿਸੇ ਇਕਸਾਰਤਾ ਵਿਚ "ਰਸਾਲ-ਏ-ਏ-ਅਲਸਲਵਾਤ" ਨਾਂ ਦਾ ਨਿਬੰਧ ਲਿਖਿਆ। ਉਨੱਤੀ ਸਾਲ ਦੀ ਉਮਰ ਵਿਚ "ਵਾਰਦਾਤ-ਏ-ਦਰਦ" ਨਾਂ ਦੀ ਇਕ ਹੋਰ ਲਿਖਤ ਇਕੱਤਰ ਕੀਤੀ। ਉਸੇ ਬਾਰੇ ਗਿਆਤ ਅੰਕਿਤ ਕਰਦਿਆਂ ਦਰਜ ਕੀਤਾ ਕਿ ਉਸ ਵਿਚ ਕਾਵਿ ਵੰਨਗੀਆਂ ਸਨ ਜਿਵੇਂ ਕਿ "ਨਾਲਾਏ ਦਰਦ", "ਆਹੇ ਸਰਦ", "ਦਰਦੇ ਦਿਲ", "ਸੋਜ਼ੇ ਦਿਲ", "ਸ਼ਮ੍ਹਾਏ ਮਹਿਫ਼ਲ" ਆਦਿ। ਸਾਹਿਤਕ ਰੁਚੀਆਂ ਰਖਣ ਵਾਲੇ ਉਨ੍ਹਾਂ ਨੂੰ ਬੜੀ ਪ੍ਰਸੰਸਾ ਦੀ ਨਜ਼ਰ ਨਾਲ ਦੇਖਦੇ ਹਨ। ਆਪਦੀ ਲਿਖਤ "ਵਾਕਿਆਤੇ ਦਰਦ" ਅਤੇ ਰਸਾਲਾ "ਹੁਰਮਤੇ ਗ਼ੁਨਾ" ਵਿਚ ਉਨ੍ਹਾਂ ਦੀ ਯਾਦਗਾਰ ਮੌਜੂਦ ਹੈ। ਕਿਉਂਕਿ ਉਸ ਜ਼ਮਾਨੇ ਦੇ ਦਸਤੂਰ

ਅਨੁਸਾਰ ਖ਼ਾਸ ਪ੍ਰਤਿਭਾ ਰਖਣ ਵਾਲੇ ਖ਼ਾਨਦਾਨਾਂ ਦੇ ਸਨਮਾਨਿਤ ਪੁਰਸ਼ਾਂ ਵਾਸਤੇ ਕਾਵਿ-ਰਚਨਾ ਦੀ ਸਮਰਥਾ ਰਖਣਾ ਜ਼ਰੂਰੀ ਸਮਝਿਆ ਜਾਂਦਾ ਸੀ ਇਸ ਕਰਕੇ ਉਨ੍ਹਾਂ ਦੇ ਪਿਤਾ ਦਾ ਇਕ ਦੀਵਾਨ ਵੀ ਵਿਆਖਿਆ ਸਮੇਤ ਮੌਜੂਦ ਹੈ ਅਤੇ ਇਕ ਹੋਰ ਸੈਂਚੀ "ਨਾਲਾਏ ਅੰਦਲੀਬ" ਵੀ ਮਿਲਦੀ ਹੈ। ਉਨ੍ਹਾਂ ਦੇ ਭਰਾ ਮੀਆਂ ਸਯਦ ਮੁਹੰਮਦ ਮੀਰ ਨੇ ਆਪਣਾ ਤਖ਼ੱਲਸ "ਅਸਰ" ਰਖਿਆ ਹੋਇਆ ਸੀ। ਉਨ੍ਹਾਂ ਨੇ ਵੀ ਆਪਣੀਆਂ ਕਾਵਿ-ਰਚਨਾਵਾਂ ਇਕ ਦੀਵਾਨ ਵਿਚ ਸਜਾਈਆਂ ਹੋਈਆਂ ਸਨ ਅਤੇ ਉਨ੍ਹਾਂ ਦੀ ਇਕ ਮਸਨਵੀ "ਖ਼ਾਬੋ ਖ਼ਿਆਲ" ਤਾਂ ਮਸ਼ਹੂਰ ਹੈ ਅਤੇ ਬਹੁਤ ਅੱਛੀ ਲਿਖੀ ਹੋਈ ਹੈ।

ਖ਼ਵਾਜ਼ਾ ਮੀਰ ਦਰਦ ਸਾਹਿਬ ਦੀ ਗ਼ਜ਼ਲ ਸੱਤ ਸ਼ਿਅਰਾਂ ਜਾਂ ਨੌਂ ਸ਼ਿਅਰਾਂ ਦੀ ਹੁੰਦੀ ਹੈ ਪਰ ਬੜੀ ਚੋਣਵੀਂ ਕਿਸਮ ਦੀ ਹੁੰਦੀ ਹੈ। ਛੋਟੇ ਛੋਟੇ ਬਹਿਰ ਵਰਤਦੇ ਸਨ ਅਤੇ ਗ਼ਜ਼ਲਾਂ ਇਸ ਤਰ੍ਹਾਂ ਰਚਦੇ ਸਨ ਕਿ ਜਿਵੇਂ ਤਲਵਾਰਾਂ ਦੀ ਲਿਸ਼ਕਦੀ ਤੇਜ਼ ਧਾਰ ਛੁਰੀਆਂ ਵਿਚ ਰੂਨੁਮਾ ਕਰ ਦਿੱਤੀ ਹੋਵੇ। ਉਨ੍ਹਾਂ ਦੇ ਕਲਮਬੰਦ ਕੀਤੇ ਖ਼ਿਆਲ ਸੁਲਝੇ ਹੋਏ ਅਤੇ ਠਰ੍ਹੰਮੇ ਵਾਲੇ ਹੁੰਦੇ ਸਨ ਅਤੇ ਕਿਸੇ ਉਤੇ ਕਟਾਖਸ਼ ਕਰਨ ਨਾਲ ਜ਼ਬਾਨ ਨਿੰਦਿਆ ਭਰੀ ਅਤੇ ਖ਼ਰਾਬ ਨਹੀਂ ਸੀ ਹੋਈ। ਤਸੱਵੁਫ ਭਰਪੂਰ ਸਾਫ਼ ਸੁਥਰਾ ਕਾਵਿ ਬਿਆਨ ਜਿੰਨਾ ਇਨ੍ਹਾਂ ਦਾ ਹੈ ਉਸ ਤਰ੍ਹਾਂ ਦਾ ਉਰਦੂ ਵਿਚ ਅੱਜ ਤੱਕ ਕਿਸੇ ਦਾ ਨਹੀਂ ਹੋਇਆ। ਮੀਰ ਸਾਹਿਬ ਨੇ ਇਨ੍ਹਾਂ ਨੂੰ ਅੱਧਾ ਸ਼ਾਇਰ ਪ੍ਰਵਾਨ ਕੀਤਾ ਹੈ। ਉਨ੍ਹਾਂ ਦੀ ਜ਼ਬਾਨ ਸੁਣਨੀ ਚਾਹੋ ਤਾਂ ਉਨ੍ਹਾਂ ਦੇ ਦੀਵਾਨ ਨੂੰ ਪੜ੍ਹੋ। ਜੋ "ਮੀਰ" ਅਤੇ "ਮਿਰਜ਼ਾ" ਦੀ ਵਰਤੀ ਹੋਈ ਬੋਲੀ ਹੈ ਉਹੀ ਇਨ੍ਹਾਂ ਦੀ ਹੈ।

ਪੁਰਾਣੇ ਸਮੇਂ ਦੇ ਲੋਕ ਆਪਣੇ ਆਪ ਤੇ ਪੂਰਨ ਭਰੋਸਾ ਰਖਣ ਵਾਲੇ ਹੁੰਦੇ ਸਨ। ਇਸੇ ਲਈ ਜਿਹੜੇ ਵਿਅਕਤੀ ਪਰਮਾਤਮਾ ਉਤੇ ਡੋਰੀ ਸੁੱਟ ਕੇ ਆਪਣੀ ਜ਼ਿੰਦਗੀ ਨਿਭਾਅ ਰਹੇ ਹੁੰਦੇ ਸਨ ਉਨ੍ਹਾਂ ਦੀ ਸਭ ਤੋਂ ਚੰਗੀ ਗੁਜ਼ਰ ਜਾਂਦੀ ਸੀ। ਇਹੀ ਕਾਰਨ ਸੀ ਕਿ ਖਵਾਜਾ ਸਾਹਿਬ ਨੂੰ ਨੌਕਰੀ ਲੈਣ ਦੀ ਜਾਂ ਦਿੱਲੀ ਛੱਡ ਕੇ ਚਲੇ ਜਾਣ ਦੀ ਜ਼ਰੂਰਤ ਮਹਿਸੂਸ ਨਾ ਹੋਈ। ਸ਼ਾਹੀ ਦਰਬਾਰ ਵਲੋਂ ਬਜ਼ੁਰਗਾਂ ਦੇ ਸਮੇਂ ਤੋਂ ਲੱਗੀਆਂ ਜਾਗੀਰਾਂ ਚਲੀਆਂ ਆ ਰਹੀਆਂ ਸਨ। ਅਮੀਰ ਅਤੇ ਗ਼ਰੀਬ ਸਾਰੇ ਹੀ ਸੇਵਾ ਕਰਨੀ ਖ਼ੁਸ਼ਕਿਸਮਤੀ ਸਮਝਦੇ ਸਨ ਅਤੇ ਇਹ ਬੈਠੇ ਹੋਏ ਪਰਮਾਤਮਾ ਦਾ ਨਾਂ ਲੈਂਦੇ ਰਹਿੰਦੇ ਸਨ। ਬਾਦਸ਼ਾਹ ਸ਼ਾਹ ਆਲਮ ਨੇ ਆਪ ਇਨ੍ਹਾਂ ਨੂੰ ਆ ਕੇ ਮਿਲਣਾ ਚਾਹਿਆ ਪਰ ਇਨ੍ਹਾਂ ਨੇ ਪ੍ਰਵਾਨ ਨਾ ਕੀਤਾ। ਪਰ ਹਰ ਮਹੀਨੇ ਇਕ ਆਮ ਸਮਾਗਮ ਸਾਹਿਤ ਦੇ ਪ੍ਰੇਮੀਆਂ ਦਾ ਹੁੰਦਾ ਸੀ। ਉਸ ਵਿਚ ਬਾਦਸ਼ਾਹ ਬਿਨਾਂ ਸੂਚਨਾ ਦਿਤਿਆਂ ਆ ਗਏ। ਇਤਫ਼ਾਕ ਨਾਲ ਉਸ ਦਿਨ ਬਾਦਸ਼ਾਹ ਦੇ ਪੈਰ ਵਿਚ ਦਰਦ ਸੀ ਇਸ ਵਾਸਤੇ ਉਹ ਪੈਰ ਫੈਲਾ ਕੇ ਅਰਥਾਤ ਅੱਗੇ ਕਰਕੇ ਬੈਠੇ ਤਾਂ ਇਨ੍ਹਾਂ ਨੇ ਕਿਹਾ ਕਿ ਇਸ ਤਰ੍ਹਾਂ ਫ਼ਕੀਰ ਦੀ ਇਜ਼ਤ ਨੂੰ ਠੋਕਰ ਲਗਦੀ ਹੈ। ਬਾਦਸ਼ਾਹ ਨੇ ਬੇਨਤੀ ਕੀਤੀ ਕਿ ਮੁਆਫ਼ ਕਰ ਦਿਓ ਤਕਲੀਫ਼ ਕਾਰਨ ਮਜਬੂਰ ਹਾਂ। ਇਨ੍ਹਾਂ ਨੇ ਕਿਹਾ ਕਿ ਬਿਮਾਰੀ ਸੀ ਤਾਂ ਆਉਣ ਦੀ ਤਕਲੀਫ਼ ਕਰਨ ਦੀ ਕੀ ਜ਼ਰੂਰਤ ਸੀ?

ਰਾਗ ਵਿਦਿਆ ਵਿਚ ਨਿਪੁੰਨ ਸਨ। ਵੱਡੇ ਵੱਡੇ ਕਮਾਲ ਦੇ ਗਾਉਣ ਵਾਲੇ ਗਵੱਈਏ ਆਪਣੀਆਂ ਚੀਜ਼ਾਂ ਸਹੀ ਤਰ੍ਹਾਂ ਗਾਉਣਾ ਸਿੱਖਣ ਵਾਸਤੇ ਆ ਕੇ ਸੁਣਾਂਦੇ ਸਨ ਅਤੇ ਫ਼ਾਇਦਾ ਉਠਾਂਦੇ ਸਨ। ਰਾਗ ਇਕ ਬੇਅੰਤ ਅਸਰ ਕਰਨ ਵਾਲੀ ਚੀਜ਼ ਹੈ। ਯੂਨਾਨੀ ਫ਼ਲਸਫ਼ੇ ਨੇ ਅਤੇ ਸੂਖਸ਼ਮ ਪ੍ਰਤਿਭਾਵਾਨਾਂ ਨੇ ਉਸ ਪਰਮਾਤਮਾ ਦੀ ਵਿਆਪਕਤਾ ਦਾ ਕ੍ਰਿਸ਼ਮਾ ਬਿਆਨ

ਕੀਤਾ ਹੈ। ਦਿਲ ਨੂੰ ਖ਼ੁਸ਼ੀ ਭਰੀ ਤਸੱਲੀ ਅਤੇ ਰੂਹ ਨੂੰ ਪ੍ਰਵਾਜ਼ ਦੇਂਦਾ ਹੈ। ਇਸੇ ਕਰਕੇ ਪ੍ਰਸਤਸ਼ ਕਰਨ ਵਾਲਿਆਂ ਦੇ ਕਈ ਸਮਝਦਾਰ ਹਿੱਸਿਆਂ ਨੇ ਇਸ ਨੂੰ ਪ੍ਰਾਰਥਨਾ ਕਰਨ ਦੇ ਵਸੀਲਿਆਂ ਵਿਚ ਵਰਤਿਆ ਹੈ। ਇਸੇ ਕਰਕੇ ਇਹ ਦਸਤੂਰ ਬਣ ਗਿਆ ਸੀ ਕਿ ਹਰ ਇਕ ਮਹੀਨੇ ਦੀ ਦੂਸਰੀ ਅਤੇ 24 ਤਾਰੀਖ ਨੂੰ ਵੱਡੇ ਵੱਡੇ, ਡੂਮ, ਗਵੱਈਏ ਅਤੇ ਰਾਗ ਵਿਦਿਆ ਵਿਚ ਕਮਾਲ ਰਖਣ ਵਾਲੇ ਇਕੱਠੇ ਹੁੰਦੇ ਸਨ ਅਤੇ ਰੱਬ ਦੀ ਸਿਫ਼ਤ ਵਿਚ ਲਿਖੀਆਂ ਕਾਵਿ ਰਚਨਾਵਾਂ ਗਾਉਂਦੇ ਸਨ। ਇਹ ਤਾਰੀਖਾਂ ਉਨ੍ਹਾਂ ਦੇ ਕਿਸੇ ਬਜ਼ੁਰਗਾਂ ਦੇ ਮਰਨ ਦੀਆਂ ਤਾਰੀਖਾਂ ਪ੍ਰਤੀਤ ਹੁੰਦੀਆਂ ਸਨ। ਮੁਹਰਮ ਗ਼ਮ ਦਾ ਮਹੀਨਾ ਹੈ। ਉਸ ਵਿਚ ਆਮ ਗਾਣੇ ਗਾਣ ਦੀ ਬਜਾਏ ਮਾਤਮੀ ਰਚਨਾਵਾਂ ਗਾਈਆਂ ਜਾਂਦੀਆਂ ਸਨ।

ਮੀਰ ਤਕੀ, ਸੌਦਾ ਅਤੇ ਮਿਰਜ਼ਾ ਜਾਨ ਜਾਨਾ "ਮੁਜ਼ਹਿਰ" ਉਨ੍ਹਾਂ ਦੇ ਸਮਕਾਲੀ ਸਨ। ਕਿਆਮ ਉਲ ਦੀਨ "ਕਾਇਮ" ਉਨ੍ਹਾਂ ਦਾ ਅਜਿਹਾ ਸ਼ਗਿਰਦ ਸੀ ਜਿਸ ਉਤੇ ਹਰ ਇਕ ਉਸਤਾਦ ਨੂੰ ਮਾਣ ਕਰਨਾ ਚਾਹੀਦੈ। ਇਸ ਤੋਂ ਇਲਾਵਾ ਹਦਾਹਿਤ ਅਲਾ ਖਾਂ "ਹਦਾਇਤ" ਅਤੇ ਸ਼ਨਾ ਉਲਾ ਖਾਂ "ਫ਼ਿਰਾਕ" ਆਦਿ ਵੀ ਨਾਮਵਰ ਸ਼ਾਇਰ ਸਨ।

ਖ਼ਵਾਜਾ ਸਾਹਿਬ 24 ਤਾਰੀਖ਼ "ਸਫ਼ਰ" ਦੇ ਮਹੀਨੇ 68 ਸਾਲ ਦੀ ਉਮਰ ਵਿਚ ਜੁਮੇ ਦੇ ਦਿਨ ਅਰਥਾਤ 1755 ਈਸਵੀ (1199 ਹਿਜਰੀ) ਨੂੰ ਦਿੱਲੀ ਸ਼ਹਿਰ ਵਿਚ ਹੀ ਇਸ ਸੰਸਾਰ ਨੂੰ ਤਿਆਗ ਗਏ। ਕਿਸੇ ਉਨ੍ਹਾਂ ਉਤੇ ਪੂਰਨ ਭਰੋਸਾ ਰਖਣ ਵਾਲੇ ਮੁਰੀਦ ਨੇ ਦਰਦਵੰਦ ਦਿਲ ਨਾਲ ਕਿਹਾ:

ਹੈਫ਼ ਦੁਨੀਆ ਸੇ ਸਿਧਾਰਾ ਵੋਹ ਖ਼ੁਦਾ ਕਾ ਮਹਿਬੂਬ!

ਖਵਾਜਾ ਸਾਹਿਬ ਦੀਆਂ ਗ਼ਜ਼ਲਾਂ ਦੇ ਨਮੂਨੇ ਦੇਖੋ:

ਹਮ ਨੇ ਕਿਸ ਰਾਤ ਨਾਲਾ ਸਰ ਨਾ ਕੀਆ
ਪਰ ਉਸੇ ਆਹ ਕੁਛ ਅਸਰ ਨਾ ਕੀਆ।
ਸਬ ਕੇ ਯਾਂ ਤੁਮ ਹੂਏ ਕਰਮ ਫ਼ਰਮਾ
ਇਸ ਤਰਫ਼ ਕੋ ਕਭੀ ਗੁਜ਼ਰ ਨਾ ਕੀਆ।
ਦੇਖਨੇ ਕੋ ਰਹੇ ਤਰਸਤੇ ਹਮ
ਨਾ ਕੀਆ ਰਹਿਮ ਤੂ ਨੇ ਪਰ ਨਾ ਕੀਆ।
ਤੁਝ ਸੇ ਜ਼ਾਲਮ ਕੇ ਪਾਸ ਮੈਂ ਆਇਆ
ਜਾਨ ਕਾ ਮੈਂ ਨੇ ਕੁੱਛ ਖ਼ਤਰ ਨਾ ਕੀਆ।
ਕਿਉਂ ਭਵੇਂ ਤਾਨਤੇ ਹੋ ਬੰਦਾ ਨਵਾਜ਼
ਸੀਨਾ ਕਿਸ ਵਕਤ ਮੈਂ ਸਪਰ ਨਾ ਕੀਆ।
ਕਿਤਨੇ ਬੰਦੋਂ ਕੋ ਜਾਨ ਸੇ ਖੋਇਆ
ਕੁਛ ਖ਼ੁਦਾ ਕਾ ਭੀ ਤੂ ਨੇ ਡਰ ਨਾ ਕੀਆ।
ਆਪ ਸੇ ਹਮ ਗੁਜ਼ਰ ਗਏ ਕਬ ਕੇ
ਕੀਆ ਹੈ ਜ਼ਾਹਰ ਮੇਂ ਗੋ ਸਫ਼ਰ ਨਾ ਕੀਆ।

ਕੌਨ ਸਾ ਦਿਲ ਹੈ ਜਿਸ ਮੇਂ ਖ਼ਾਨਾ ਖਰਾਬ
ਖ਼ਾਨਾ ਆਬਾਦ ਤੂ ਨੇ ਘਰ ਨਾ ਕੀਆ।
ਸੱਭ ਕੇ ਜੌਹਰ ਨਜ਼ਰ ਮੇਂ ਆਏ "ਦਰਦ"
ਬੇਹੁਨਰ ਤੂ ਨੇ ਕੁਛ ਹੁਨਰ ਨਾ ਕੀਆ।

ਹੋਰ ਗ਼ਜ਼ਲ ਦੇਖੋ:

ਤੋਹਮਤ-ਏ-ਚੰਦ ਅਪਨੇ ਜ਼ਿਮੇ ਧਰ ਚਲੇ, ਜਿਸ ਲੀਏ ਆਏ ਥੇ ਸੋ ਹਮ ਕਰ ਚਲੇ
ਜ਼ਿੰਦਗੀ ਹੈ ਯਾ ਕੋਈ ਤੂਫ਼ਾਨ ਹੈ, ਹਮ ਤੋ ਇਸ ਜੀਨੇ ਕੇ ਹਾਥੋਂ ਮਰ ਚਲੇ
ਕਿਆ ਹਮੇਂ ਕਾਮ ਇਨ ਗੁਲੋਂ ਸੇ ਐ ਸਬਾ, ਏਕ ਦਮ ਆਏ ਇਧਰ ਉਧਰ ਚਲੇ।
ਦੋਸਤੋ ਦੇਖਾ ਤਮਾਸ਼ਾ ਯਾਂ ਕਾ ਬਸ, ਤੁਮ ਰਹੋ ਅਬ ਹਮ ਤੋ ਅਪਨੇ ਘਰ ਚਲੇ।
ਆਹ ਬਸ ਮਤ ਜੀਅ ਚਲਾ, ਤਬ ਜਾਨੀਏ, ਜਬ ਤਿਰਾ ਅਫ਼ਸੂੰ ਕੋਈ ਇਸ ਪਰ ਚਲੇ।
ਸ਼ਮ੍ਹਾਂ ਦੀ ਮਾਨਿੰਦ ਹਮ ਇਸ ਬਜ਼ਮ ਮੇਂ, ਚਸ਼ਮ ਤਰ ਆਏ ਥੇ ਦਾਮਨ ਤਰ ਚਲੇ।
ਢੂੰਡਤੇ ਹੈਂ ਆਪ ਸੇ ਉਸ ਕੋ ਪਰੇ, ਸ਼ੇਖ਼ ਸਾਹਿਬ ਛੋਡ ਘਰ ਬਾਹਿਰ ਚਲੇ।
ਹਮ ਨਾ ਜਾਨੇ ਪਾਏ ਬਾਹਰ ਆਪ ਸੇ, ਵੋਹ ਹੀ ਆੜੇ ਆ ਗਿਆ ਜੀਧਰ ਚਲੇ।
ਹਮ ਜਹਾਂ ਮੇਂ ਆਏ ਥੇ ਤਨਹਾਵਲੇ, ਸਾਥ ਅਪਨੇ ਅਬ ਇਸੇ ਲੇਕਰ ਚਲੇ।
ਜੂੰ ਸ਼ਰਰ ਹੈ ਹਸਤੀ ਬੇ-ਬੂਦੀਆਂ, ਬਾਰੇ ਹਮ ਭੀ ਅਪਨੀ ਬਾਰੀ ਭਰ ਚਲੇ।
ਸਾਕੀਆ ਯਾਂ ਲਗ ਰਹਾ ਹੈ ਚਲ ਚਲਾਓ, ਜਬ ਤਲੱਕ ਬਸ ਚਲ ਸਕੇ ਸਾਗਰ ਚਲੇ।
"ਦਰਦ" ਕੁਛ ਮਾਲੂਮ ਹੈ ਯੇਹ ਲੋਗ ਸਭ, ਕਿਸ ਤਰਫ਼ ਸੇ ਆਏ ਥੇ ਕੀਧਰ ਚਲੇ।

**ਸਯੱਦ ਮੁਹੰਮਦ ਮੀਰ "ਸੋਜ਼":**– ਉਨ੍ਹਾਂ ਦਾ ਤਖ਼ਲੱਸ "ਸੋਜ਼" ਸੀ ਅਤੇ ਨਾਂ ਸੀ ਸਯੱਦ ਮੁਹੰਮਦ ਮੀਰ। ਉਹੀ ਪੁਰਸ਼ ਹਨ ਜਿਨ੍ਹਾਂ ਨੂੰ ਮੀਰ ਤਕੀ ਨੇ ਉੱਚ ਪਾਏ ਦਾ ਸ਼ਾਇਰ ਪ੍ਰਵਾਨ ਕੀਤਾ ਹੈ। ਪੁਰਾਣੀ ਦਿੱਲੀ ਵਿਚ ਇਕ ਮੁਹੱਲੇ ਦਾ ਨਾਮ ਕਰਾਦਲ ਮੁਹੱਲਾ ਸੀ। ਉਸ ਵਿਚ ਨਿਵਾਸ ਰਖਦੇ ਸਨ ਪਰ ਬਜ਼ੁਰਗਾਂ ਦਾ ਅਸਲੀ ਵਤਨ ਬੁਖ਼ਾਰਾ ਸੀ। ਉਨ੍ਹਾਂ ਦੇ ਪਿਤਾ ਸਯੱਦ ਜ਼ੀਆਉਲਦੀਨ ਬਹੁਤ ਆਦਰਯੋਗ ਬਜ਼ੁਰਗ ਸਨ। ਤੀਰ ਅੰਦਾਜ਼ੀ ਵਿਚ ਬਹੁਤ ਮਸ਼ਹੂਰ, ਪ੍ਰਵੀਨ ਸਨ ਅਤੇ ਹਜ਼ਰਤ ਕੁਤਬ ਆਲਮ ਗੁਜਰਾਤੀ ਦੀ ਔਲਾਦ ਸਨ। ਸਵਰਗਵਾਸੀ "ਸੋਜ਼" ਪਹਿਲਾਂ "ਮੀਰ" ਦੇ ਤਖ਼ੱਲਸ ਨਾਲ ਜਾਣੇ ਜਾਂਦੇ ਸਨ। ਜਦ ਮੀਰ ਤਕੀ "ਮੀਰ" ਦੇ ਤਖ਼ੱਲਸ ਨਾਲ ਸਾਰੇ ਪਾਸਿਉਂ ਉਸ ਸਮੇਂ ਸਤਿਕਾਰ ਪ੍ਰਾਪਤ ਕਰਨ ਲਗ ਪਏ ਤਾਂ ਇਨ੍ਹਾਂ ਨੇ ਆਪਣਾ ਤਖ਼ਲੱਸ "ਸੋਜ਼" ਰਖ ਲਿਆ। ਦੇਖੋ ਇਕ ਸ਼ਿਅਰ ਵਿਚ ਆਪਣੇ ਦੋਵਾਂ ਤਖ਼ੱਲਸਾਂ ਵੱਲ ਇਸ਼ਾਰਾ ਕਰਦੇ ਹਨ:

ਕਹਿਤੇ ਕਹਿਤੇ ਪਹਿਲੇ "ਮੀਰ" "ਮੀਰ" ਤਬ ਨਾ ਮੂਏ ਹਜ਼ਾਰ ਹੈਫ਼
ਅਬ ਜੋ ਕਹੇ ਹੈ "ਸੋਜ਼" "ਸੋਜ਼" ਮਹਿਨੀ ਸਦਾ ਜਲਾ ਕਰੋ।

ਜੋ ਕੁਝ ਕੁਝ ਸਿਫ਼ਤ ਬਜ਼ੁਰਗਾਂ ਤੋਂ ਸੁਣੀ ਸੀ ਜਾਂ ਸਾਹਿਤਕ ਰਚਨਾਵਾਂ ਵਿਚ ਪੜ੍ਹੀ ਸੀ, ਉਸਦੀ ਪੁਸ਼ਟੀ ਉਨ੍ਹਾਂ ਦੇ ਕਲਾਮ ਤੋਂ ਹੁੰਦੀ ਹੈ। ਇਸ ਤਰ੍ਹਾਂ ਪਰਤੀਤ ਹੁੰਦਾ ਹੈ ਕਿ

ਇਨ੍ਹਾਂ ਦੀਆਂ ਸੁਭਾਵਿਕ ਰੁਚੀਆਂ ਦੇ ਸ਼ੀਸ਼ੇ ਨੂੰ ਜਿਸ ਤਰ੍ਹਾਂ ਵਿਸ਼ਾਲ ਦ੍ਰਿਸ਼ਟੀ ਨੇ ਰੌਸ਼ਨ ਕੀਤਾ ਸੀ ਉਸੇ ਤਰ੍ਹਾਂ ਖ਼ੁਲ੍ਹਦਿਲੀ ਤੇ ਖ਼ੁਸ਼ ਰਹਿਣ ਦੀ ਆਦਤ ਨੇ ਉਨ੍ਹਾਂ ਵਿਚ ਸ਼ਕਤੀ ਨੂੰ ਨਿਖਾਰ ਕੇ ਦੱਸਿਆ ਸੀ। ਇਸ ਦੇ ਨਾਲ ਨਾਲ ਜਿਸ ਤਰ੍ਹਾਂ ਉਨ੍ਹਾਂ ਦੀ ਨੇਕੀ ਅਤੇ ਨੇਕ ਸ਼ਖ਼ਸੀਅਤ ਨੇ ਉਨ੍ਹਾਂ ਨੂੰ ਇਜ਼ਤਦਾਰ ਬਣਾਇਆ ਸੀ ਉਸ ਤੋਂ ਵੱਧ ਉਨ੍ਹਾਂ ਦੇ ਆਚਰਣ ਅਤੇ ਮਿੱਠੀ ਬੋਲੀ ਨੇ ਉਨ੍ਹਾਂ ਨੂੰ ਸਭਨਾਂ ਦੇ ਪਿਆਰ ਦਾ ਕੇਂਦਰ ਬਣਾ ਦਿੱਤਾ। ਸਭਨਾਂ ਦੇ ਨਾਲ ਨਿਮਰਤਾ ਨਾਲ ਵਰਤਣ ਨੇ ਉਨ੍ਹਾਂ ਦੇ ਸਾਰੇ ਗੁਣਾਂ ਨੂੰ ਵਧੇਰੇ ਚਮਕਾਇਆ। ਆਜ਼ਾਦ ਖ਼ਿਆਲਾਂ ਦੇ ਹੁੰਦਿਆਂ ਹੋਇਆਂ ਠੀਕ ਤਰ੍ਹਾਂ ਨਾਲ ਵਰਤਣ ਦਾ ਸੁਭਾਅ ਵੀ ਰਖਦੇ ਸਨ। ਨਤੀਜੇ ਦੇ ਤੌਰ ਤੇ ਗ਼ਰੀਬ ਹੁੰਦਿਆਂ ਹੋਇਆ ਵੀ ਇਜ਼ਤ ਦੀ ਕੁਰਸੀ ਤੇ ਸ਼ਸ਼ੋਭਤ ਰਹੇ ਅਤੇ ਉੱਚੇ ਵਸੀਲਿਆਂ ਵਾਲੇ ਪੁਰਖਾਂ, ਅਮੀਰਾਂ ਅਤੇ ਰਈਸਾਂ ਦੇ ਨਾਲ ਉਨ੍ਹਾਂ ਦਾ ਰਹਿਣ ਬਹਿਣ ਕਾਇਮ ਰਿਹਾ। ਇਸੇ ਤਰ੍ਹਾਂ ਜੀਵਨ ਜੀਣਾ ਹੀ ਉਨ੍ਹਾਂ ਦੀ ਵਡਿਆਈ ਸੀ।

ਸ਼ਾਹ ਆਲਮ ਦੇ ਜ਼ਮਾਨੇ ਵਿਚ ਦਿੱਲੀ ਦੇ ਵਸਨੀਕਾਂ ਦੀ ਬੇਹਦ ਤਬਾਹੀ ਹੋਈ। ਤਦ ਆਪ ਨੇ ਫ਼ਕੀਰੀ ਵੇਸ ਕਰ ਲਿਆ ਅਤੇ ਲਖਨਊ ਚਲੇ ਗਏ, ਪਰ ਓਥੋਂ ਨਾਕਾਮ 1797 ਇਸਵੀ ਵਿਚ ਮੁਰਸ਼ਦ ਆਬਾਦ ਆ ਗਏ। ਉਸ ਥਾਂ ਵੀ ਕਿਸਮਤ ਨੇ ਕੋਈ ਮਦਦ ਨਾ ਕੀਤੀ ਅਤੇ ਉਹ ਫਿਰ ਲਖਨਊ ਪਹੁੰਚੇ। ਇਸ ਵਾਰ ਕਿਸਮਤ ਨੇ ਧਿਆਨ ਦਿੱਤਾ ਅਤੇ ਨਵਾਬ ਆਸਫ਼ ਅਲ ਦੌਲਾ ਇਨ੍ਹਾਂ ਦੇ ਸ਼ਗਿਰਦ ਬਣ ਗਏ। ਅਜੇ ਕੁਝ ਵੀ ਦਿਨ ਆਰਾਮ ਦੇ ਨਹੀਂ ਸਨ ਗੁਜ਼ਰੇ ਕਿ ਆਪ ਹੀ ਦੁਨੀਆ ਤੋਂ ਗੁਜ਼ਰ ਗਏ। ਨਵਾਬ ਦੀਆਂ ਗ਼ਜ਼ਲਾਂ ਪਰਖੋ ਤਾ ਉਨ੍ਹਾਂ ਵਿਚ ਆਪ ਦੇ ਕਲਾਮ ਦਾ ਅੰਦਾਜ਼ ਨਜ਼ਰ ਆਇਗਾ। ਉਪਰੋਕਤ ਮੀਰ ਸਾਹਿਬ ਖ਼ੁਸਖ਼ਤ ਲਿਖਣ ਵਾਲੇ ਹੋਣ ਤੋਂ ਇਲਾਵਾ, ਸ਼ਾਹਸਵਾਰ, ਫ਼ੌਜੀ ਕੰਮਾਂ ਵਿਚ ਨਿਪੁੰਨ ਅਤੇ ਖ਼ਾਸ ਕਰਕੇ ਤੀਰ ਅੰਦਾਜ਼ ਦੇ ਤੌਰ ਤੇ ਬਹੁਤ ਮਸ਼ਹੂਰ ਸਨ। ਵਰਜ਼ਿਸ਼ ਵੀ ਕਰਦੇ ਸਨ ਅਤੇ ਪਰਮਾਤਮਾ ਦੀ ਦਿਤੀ ਹੋਈ ਜਿਸਮਾਨੀ ਤਾਕਤ ਐਸੀ ਸੀ ਕਿ ਉਨ੍ਹਾਂ ਦੀ ਕਮਾਨ ਦਾ ਚਿੱਲਾ ਆਮ ਆਦਮੀ ਨਹੀਂ ਚੜ੍ਹਾ ਸਕਦਾ ਸੀ। ਆਖ਼ਰ ਲਖ਼ਨਊ ਵਿਚ 70 ਵਰ੍ਹੇ ਦੀ ਉਮਰ ਵਿਚ ਉਨ੍ਹਾਂ ਨੇ ਦੁਨੀਆ ਤੋਂ ਕੂਚ ਕੀਤਾ। ਉਨ੍ਹਾਂ ਦੇ ਸਪੁੱਤਰ ਵੀ ਸ਼ਾਇਰ ਸਨ ਅਤੇ ਪਿਤਾ ਦੇ ਤਖ਼ਲੱਸ ਦੀ ਪੈਰਵੀ ਕਰਦਿਆਂ ਉਨ੍ਹਾਂ ਨੇ ਆਪਣਾ ਤਖ਼ੱਲਸ ਦਾਗ਼ ਰਖਿਆ।

ਮੀਰ "ਸੋਜ਼" ਦੀ ਬੋਲੀ ਅਜੀਬ ਤੇ ਮਿਠਾਸ ਭਰੀ ਹੈ ਅਤੇ ਅਸਲ ਵਿਚ ਗ਼ਜ਼ਲ ਦੀ ਜਿੰਦ ਜਾਨ ਹੈ। ਗ਼ਜ਼ਲਾਂ ਮੂਹੋਂ ਬੋਲ ਬੋਲ ਕੇ ਇਹੀ ਕਹਿੰਦੀਆਂ ਹਨ। ਉਨ੍ਹਾਂ ਦੀ ਵਿਦਵਤਾ ਦੀ ਖ਼ੂਬਸੂਰਤੀ ਮਿਹਨਤ ਅਤੇ ਮਨਘੜਤ ਹੋਣ ਤੋਂ ਮੁਕਤ ਹੈ। ਉਨ੍ਹਾਂ ਦੀ ਸੁੰਦਰਤਾ ਦ੍ਰਿਸ਼ਟਾਂਤਿਕ ਤੌਰ ਤੇ ਇਸ ਤਰ੍ਹਾਂ ਬਿਆਨ ਕੀਤੀ ਜਾ ਸਕਦੀ ਹੈ ਜਿਵੇਂ ਕੋਈ ਗੁਲਾਬ ਦਾ ਫੁੱਲ ਹਰੀ ਭਰੀ ਸ਼ਾਖ ਉਤੇ ਕਟੋਰੇ ਦੀ ਤਰ੍ਹਾਂ ਧਰਿਆ ਹੋਵੇ ਅਤੇ ਸਬਜ਼ ਪੱਤੀਆਂ ਦੇ ਸੰਜੋਗ ਵਿਚ ਆਪਣਾ ਜੋਬਨ ਦਿਖਾ ਰਿਹਾ ਹੋਵੇ।

ਉਨ੍ਹਾਂ ਨੇ ਸ਼ਾਇਰ ਹੋਣ ਤੋਂ ਇਲਾਵਾ ਸ਼ਿਅਰਾਂ ਨੂੰ ਉਚਾਰਣ ਦਾ ਐਸਾ ਤਰੀਕਾ ਈਜਾਦ ਕੀਤਾ ਕਿ ਸ਼ਿਅਰ ਸੁਣਨ ਦਾ ਸੁਆਦ ਆ ਜਾਂਦਾ। ਸ਼ਿਅਰ ਨੂੰ ਇਸ ਤਰ੍ਹਾਂ ਪੜ੍ਹਦੇ ਸਨ ਕਿ ਆਪਣੇ ਹਾਵ ਭਾਵ ਵਿਚੋਂ ਉਸਦਾ ਸਾਰ ਅੰਸ਼ ਪ੍ਰਗਟ ਕਰਦੇ ਪਰਤੀਤ ਹੁੰਦੇ ਸਨ। ਲੋਕ ਵੀ ਨਕਲ ਕਰਕੇ ਗਾਣਾ ਚਾਹੁੰਦੇ ਸਨ ਪਰ ਉਹ ਗੱਲ ਕਿਵੇਂ ਬਣ ਸਕਦੀ ਸੀ? ਆਵਾਜ਼ ਵਿਚ ਦਰਦ ਸੀ। ਸ਼ਿਅਰ ਬਹੁਤ ਨਰਮੀ ਨਾਲ ਆਪ ਉਸਦੇ ਭਾਵ ਨੂੰ ਮਹਿਸੂਸ ਕਰਦਿਆਂ

ਦਿਲ ਦੀ ਪੀੜ ਦਿਖਾਂਦਿਆਂ ਪੜ੍ਹਦੇ ਸਨ ਅਤੇ ਆਪਣੇ ਅੰਗਾਂ ਦੀਆਂ ਹਰਕਤਾਂ ਵੀ ਸ਼ਿਅਰ ਦੀ ਅਦਾਇਗੀ ਨਾਲ ਰਲਾਂਦੇ ਸਨ। ਮਿਸਾਲ ਲਈ ਸ਼ਮ੍ਹਾ ਬਾਰੇ ਕਹਿ ਰਹੇ ਹੁੰਦੇ ਸਨ ਤਾਂ ਇਕ ਹੱਥ ਨਾਲ ਸ਼ਮ੍ਹਾਂ ਨੂੰ ਪ੍ਰਗਟਾ ਰਹੀ ਲਰਜ਼ਸ਼ ਦੇਂਦੇ ਅਤੇ ਦੂਸਰੇ ਹੱਥ ਨਾਲ ਉਥੇ ਹੀ ਫ਼ਾਨੂਸ ਦੀ ਸ਼ਕਲ ਬਣਾ ਕਿ ਦੱਸਦੇ। ਜੇ ਬਦ-ਦਿਮਾਗ਼ੀ ਜਾਂ ਨਾਰਾਜ਼ਗੀ ਬਾਰੇ ਸ਼ਿਅਰ ਪੜ੍ਹ ਰਹੇ ਹੁੰਦੇ ਤਾਂ ਆਪ ਵੀ ਮੱਥੇ ਤੇ ਤੀਊੜੀਆਂ ਪਾ ਲੈਂਦੇ ਅਤੇ ਬੜੇ ਨਾਰਾਜ਼ ਹੋਏ ਨਜ਼ਰ ਆਣ ਲਗ ਪੈਂਦੇ ਸਨ। ਤੁਸੀਂ ਵੀ ਅਨੁਭਵ ਕਰੋਗੇ ਕਿ ਉਨ੍ਹਾਂ ਦੇ ਸ਼ਿਅਰ ਆਪਣੇ ਪੜ੍ਹੇ ਜਾਣ ਵਾਸਤੇ ਬੜੇ ਅੰਦਾਜ਼ ਅਤੇ ਹਰਕਤਾਂ ਮੰਗਦੇ ਹਨ। ਕਲਾਮ ਦੀ ਵੰਨਗੀ ਵੇਖੋ:

ਮਿਰਾ ਜਾਨ ਜਾਤਾ ਹੈ ਯਾਰੋ ਬਚਾ ਲੋ ਕਲੇਜਾ ਮੇਂ ਕਾਂਟਾ ਗੜਾ ਹੈ ਨਿਕਾਲੋ।
ਨਾ ਭਾਈ ਮੁਝੇ ਜ਼ਿੰਦਗਾਨੀ ਨਾ ਭਾਈ ਮੁਝੇ ਮਾਰ ਡਾਲੋ ਮੁਝੇ ਮਾਰ ਡਾਲੋ।
ਖ਼ੁਦਾ ਕਿ ਲੀਏ ਐ ਮੇਰੇ ਹਮ ਨਸ਼ੀਨੋ ਵੋਹ ਬਾਂਕਾ ਜੋ ਜਾਤਾ ਹੈ ਉਸ ਕੋ ਬੁਲਾ ਲੋ।
ਅਗਰ ਵੋਹ ਖ਼ਫ਼ਾ ਹੋ ਕੇ ਕੁਛ ਗਾਲੀਆਂ ਦੇ ਤੋ ਦਮ ਖਾ ਰਹੋ ਨਾ ਕੁਛ ਬੋਲੋ ਨਾ ਚਾਲੋ।
ਨਾ ਆਵੇ ਅਗਰ ਵੋਹ ਤੁਮਾਰੇ ਕਹੇ ਸੇ ਤੋ ਮਿਨਤ ਕਰੋ ਘੇਰੇ ਘੇਰੇ ਮਨਾ ਲੋ।
ਕਹੋ ਏਕ ਬੰਦਾ ਤੁਮ੍ਹਾਰਾ ਮਰੇ ਹੈ ਇਸੇ ਜਾਨ ਕੁਨਦਨ ਸੇ ਜਾ ਕੇ ਬਚਾ ਲੋ
ਜਲੋਂ ਕੀ ਬੁਰੀ ਆਹ ਹੋਤੀ ਹੈ ਪਿਆਰੇ ਤੁਮ ਇਸ "ਸੋਜ਼" ਕੀ ਅਪਨੇ ਹਕ ਮੇਂ ਦੁਆ ਲੋ।

-

ਆਸ਼ਕ ਹੂਆ ਅਸੀਰ ਹੂਆ ਮੁਬਤਲਾ ਹੂਆ
ਕਿਆ ਜਾਨੀਏ ਕਿ ਦੇਖਤੇ ਹੀ ਦਿਲ ਕੋ ਕਿਆ ਹੂਆ
ਸਰ ਮਸ਼ਕ ਜ਼ੁਲਮ ਨੇ ਕੀਆ ਮੁਝ ਕੋ ਵਾਹ ਵਾਹ
ਤਕਸੀਰ ਯਿਹ ਹੁਈ ਕਿ ਤੇਰਾ ਆਸ਼ਨਾ ਹੂਆ।
ਦਿਲ ਥਾ ਬਸਾਤ ਮੇਂ ਸੋ ਕੋਈ ਉਸ ਕੋ ਲੇ ਗਿਆ
ਅਬ ਕਿਆ ਕਰੂੰਗਾ ਐ ਮਿਰੇ ਅਲਾ ਕਿਆ ਹੂਆ।
ਪਾਤਾ ਨਹੀਂ ਸੁਰਾਗ਼ ਕਰੂੰ ਕਿਸ ਤਰਫ਼ ਤਲਾਸ਼
ਦੀਵਾਨਾ ਦਿਲ ਕਿਧਰ ਕੋ ਗਿਆ ਆਹ ਕਿਆ ਹੂਆ।
ਸੁਨਤੇ ਹੀ "ਸੋਜ਼" ਕੀ ਖ਼ਬਰ-ਏ-ਮਰਗ ਖ਼ੁਸ਼ ਹੂਆ
ਕਹਿਨੇ ਲਗਾ ਕਿ ਪਿੰਡ ਤੋ ਛੂਟਾ ਭਲਾ ਹੂਆ।

**ਮੀਰ ਮੁਹੰਮਦ ਤਕੀ "ਮੀਰ"** :– ਤਖ਼ੱਲਸ "ਮੀਰ" ਸੀ ਅਤੇ ਨਾਂ ਸੀ ਮੁਹੰਮਦ ਤਕੀ। ਪੁੱਤਰ ਸਨ ਮੀਰ ਅਬਦੁਲਾ ਦੇ ਅਤੇ ਅਕਬਰ ਆਬਾਦ ਦੇ ਸ਼ਰੀਫ਼ਾਂ ਵਿਚ ਸ਼ੁਮਾਰ ਹੁੰਦੇ ਸਨ। ਸਰਾਜ ਉਲਦੀਨ ਖ਼ਾਨ "ਆਰਜ਼ੂ" ਫ਼ਾਰਸੀ ਜ਼ਬਾਨ ਦੇ ਮੰਨੇ ਪ੍ਰਮੰਨੇ ਸਾਹਿਤਕਾਰ ਅਤੇ ਇਕ ਪਾਕ ਸਾਫ਼ ਮੁਸਲਮਾਨ ਹਸਤੀ ਹਿੰਦੁਸਤਾਨ ਵਿਚ ਸਨ। "ਗੁਲਜ਼ਾਰ-ਏ-ਇਬਰਾਹੀਮੀ" ਵਿਚ ਲਿਖਿਆ ਹੈ ਕਿ "ਮੀਰ" ਸਾਹਿਬ ਦਾ ਉਨ੍ਹਾਂ ਨਾਲ ਦੂਰ ਦਾ ਰਿਸ਼ਤਾ ਸੀ ਅਤੇ ਉਨ੍ਹਾਂ ਤੋਂ ਤਰਬੀਅਤ ਹਾਸਿਲ ਕੀਤੀ ਸੀ। ਆਮ ਕਰਕੇ ਉਨ੍ਹਾਂ ਦੇ ਭਣੇਵੇਂ ਮਸ਼ਹੂਰ ਹਨ। ਦਰਅਸਲ ਪੁੱਤਰ ਤਾਂ ਮੀਰ ਅਬਦੁਲਾ ਦੇ ਹੀ ਸਨ ਪਰ ਉਨ੍ਹਾਂ ਦੀ ਪਹਿਲੀ ਵਹੁਟੀ ਵਿਚੋਂ ਸਨ। ਉਸਦੇ

ਮਰਨ ਤੋਂ ਉਪ੍ਰੰਤ ਤਾਂ ਖ਼ਾਨ "ਆਰਜ਼ੂ" ਦੀ ਭੈਣ ਨਾਲ ਸ਼ਾਦੀ ਕੀਤੀ। ਇਸ ਕਰਕੇ ਮਤਰਏ ਭਣੇਵੇਂ ਸਨ। ਮੀਰ ਸਾਹਿਬ ਨੂੰ ਸ਼ੁਰੂ ਤੋਂ ਹੀ ਸ਼ਿਅਰ ਕਹਿਣ ਦਾ ਸ਼ੌਕ ਸੀ। ਪਿਤਾ ਦੇ ਗੁਜ਼ਰ ਜਾਣ ਤੋਂ ਬਾਅਦ ਦਿੱਲੀ ਵਿਚ ਆਏ ਅਤੇ ਖ਼ਾਨ "ਆਰਜ਼ੂ" ਪਾਸ ਉਨ੍ਹਾਂ ਨੇ ਅਤੇ ਉਨ੍ਹਾਂ ਦੀ ਸ਼ਾਇਰੀ ਨੇ ਪ੍ਰਵਰਸ਼ ਪਾਈ। "ਤਜ਼ਕਰਾ-ਏ-ਸੋਰਸ਼" ਵਿਚ ਲਿਖਿਆ ਹੈ ਕਿ ਉੱਚੀ ਪਦਵੀ ਦਾ ਹੋਣ ਦਾ ਖ਼ਿਤਾਬ ਉਨ੍ਹਾਂ ਨੂੰ ਕਾਵਿ-ਪ੍ਰਕਾਸ਼ ਦਰਗਾਹ 'ਚੋਂ ਮਿਲਿਆ ਸੀ। ਵੱਡੀ ਉਮਰ ਦੇ ਬਜ਼ੁਰਗਾਂ ਪਾਸੋਂ ਇਹ ਵੀ ਸੁਣਿਆ ਹੈ ਕਿ ਜਦ ਇਨ੍ਹਾਂ ਨੇ ਆਪਣਾ ਤਖ਼ਲੱਸ "ਮੀਰ" ਰਖ ਲਿਆ ਤਾਂ ਇਕ ਦਿਨ ਇਨ੍ਹਾਂ ਦੇ ਪਿਤਾ ਜੀ ਨੇ ਵਰਜਿਆ ਕਿ ਇਸ ਤਰ੍ਹਾਂ ਨਾ ਕਰੋ ਨਹੀਂ ਤਾਂ ਇਕ ਦਿਨ ਖ਼ਾਹਮਖ਼ਾਹ ਸਯਦ ਹੋ ਜਾਓਗੇ। ਕੁਝ ਸਮਾਂ ਬੀਤਣ ਉਪ੍ਰੰਤ ਹੋ ਹੀ ਗਏ। ਭਾਵੇਂ ਇਨ੍ਹਾਂ ਦਾ ਤਖ਼ਲੱਸ "ਮੀਰ" ਹੀ ਸੀ ਪਰ ਸਾਹਿਤਕ ਸੰਗਰਾਮ ਦੇ ਪਿੜ ਵਿਚ ਸੂਰਜ ਹੋ ਕੇ ਚਮਕੇ। ਕਦਰ ਕਰਨ ਵਾਲਿਆਂ ਨੇ ਉਨ੍ਹਾਂ ਦੇ ਕਲਾਮ ਨੂੰ ਮੋਤੀਆਂ ਅਤੇ ਹੀਰਿਆਂ ਭਰਪੂਰ ਪ੍ਰਵਾਨ ਕੀਤਾ ਅਤੇ ਉਨ੍ਹਾਂ ਦੇ ਨਾਂ ਦਾ ਪ੍ਰਚਾਰ ਫੁੱਲਾਂ ਦੀ ਮਹਿਕ ਨੂੰ ਫੈਲਾਣ ਦੀ ਤਰ੍ਹਾਂ ਕੀਤਾ। ਹਿੰਦੁਸਤਾਨ ਵਿਚ ਇਹ ਉਨ੍ਹਾਂ ਨੂੰ ਹੀ ਨਸੀਬ ਹੋਇਆ ਕਿ ਮੁਸਾਫ਼ਰ ਉਨ੍ਹਾਂ ਦੀਆਂ ਗਜ਼ਲਾਂ ਨੂੰ ਤੋਹਫ਼ੇ ਦੇ ਤੌਰ ਤੇ ਇਕ ਸ਼ਹਿਰ ਤੋਂ ਦੂਸਰੇ ਸ਼ਹਿਰ ਲੈ ਜਾਣ ਲਗ ਪਏ।

ਇਹ ਵੀ ਪ੍ਰਤੱਖ ਹੈ ਕਿ ਬਦਕਿਸਮਤੀ ਤੇ ਗਰੀਬੀ ਪੁਰਾਣੇ ਸਮੇਂ ਤੋਂ ਹੀ ਕਮਾਲ ਰਖਣ ਵਾਲਿਆਂ ਦੇ ਸਿਰ ਉਤੇ ਆਪਣਾ ਸਾਇਆ ਤਾਣੀ ਰਖਦੀਆਂ ਹਨ। ਉਸ ਦੇ ਨਾਲ ਨਾਲ ਮੀਰ ਸਾਹਿਬ ਦੀ ਦੂਰ ਦ੍ਰਿਸ਼ਟੀ ਇਸ ਤਰ੍ਹਾਂ ਦੀ ਸੀ ਕਿ ਉਨ੍ਹਾਂ ਨੂੰ ਦੁਨੀਆ ਦੀ ਕੋਈ ਵਡਿਆਈ ਅਤੇ ਕਿਸੇ ਵਿਅਕਤੀ ਵਿਚ ਕਿਸੇ ਕਮਾਲ ਦਾ ਹੋਣਾ ਜਾਂ ਕਿਸੇ ਨੂੰ ਬਜ਼ੁਰਗ ਮੰਨਿਆ ਜਾਣਾ ਬੁਰੇ ਨਹੀਂ ਸਨ ਲਗਦੇ। ਉਸੇ ਖਸਲਤ ਨੇ ਨਾਜ਼ਕ ਮਜ਼ਾਜ਼ ਬਣਾ ਕੇ ਹਮੇਸ਼ਾ ਹੀ ਦੁਨੀਆ ਵਿਚ ਮਿਲਦੇ ਆਰਾਮਾਂ ਅਤੇ ਖੁਲ੍ਹਾ ਖ਼ਰਚ ਕੇ ਰਹਿਣ ਦੇ ਜੀਵਨ ਤੋਂ ਵੰਚਿਤ ਰਖਿਆ। ਉਹ ਆਪਣੀ ਜ਼ਿੰਦਗੀ ਦੇ ਰਹਿਣ ਬਹਿਣ ਦੇ ਤਰੀਕੇ ਅਤੇ ਕਿਨਾਰੇਕਸ਼ੀ ਦੇ ਧੋਖੇ ਕਾਰਨ ਉਸੇ ਤਰ੍ਹਾਂ ਦੇ ਜੀਵਨ ਨੂੰ ਹੀ ਫ਼ਖ਼ਰ ਸਮਝਦੇ ਰਹੇ। ਇਹ ਜੋ ਬੇਅਦਬੀ ਦੇ ਸਬਦ ਜ਼ਬਾਨ ਤੋਂ ਨਿਕਲ ਰਹੇ ਨੇ ਇਨ੍ਹਾਂ ਬਾਰੇ ਲਿਖਣ ਵਾਲਾ ਮੰਦੀ ਆਤਮਾ ਵਾਲਾ ਉਨ੍ਹਾਂ ਦੀ ਪਵਿੱਤਰ ਆਤਮਾ ਤੋਂ ਖਿਮਾਂ ਦਾ ਜਾਚਕ ਹੈ। ਪਰ ਰੱਬ ਸਾਖੀ ਹੈ ਕਿ ਜੋ ਕੁਝ ਅੰਕਿਤ ਕੀਤਾ ਗਿਆ ਹੈ ਉਸ ਦਾ ਕਾਰਨ ਇਹ ਹੈ ਜਿਨ੍ਹਾਂ ਲੋਕਾਂ ਨੇ ਦੁਨੀਆ ਵਿਚ ਗੁਜ਼ਾਰਾ ਕਰਨਾ ਹੈ ਉਨ੍ਹਾ ਨੂੰ ਅਨੁਭਵ ਕਰਨਾ ਚਾਹੀਦਾ ਹੈ ਕਿ ਕਿਵੇਂ ਉਪਰੋਕਤ ਕਿਸਮ ਦੀਆਂ ਗੱਲਾਂ ਇਕ ਕੀਮਤੀ ਗੁਣ ਰਖਣ ਵਾਲੀ ਸ਼ਖ਼ਸੀਅਤ ਨੂੰ ਮਿੱਟੀ ਵਿਚ ਮਿਲਾ ਦੇਂਦੀਆਂ ਹਨ। ਭਾਵੇਂ ਦਿੱਲੀ ਵਿਚ ਸ਼ਾਹ ਆਲਮ ਦੇ ਦਰਬਾਰ ਅਤੇ ਹੋਰ ਅਮੀਰਾਂ ਅਤੇ ਸ਼ਰੀਫ਼ ਘਰਾਣਿਆ ਦੀਆਂ ਮਹਿਫ਼ਲਾ ਵਿਚ ਸਤਿਕਾਰ ਹਰ ਸਮੇਂ ਉਨ੍ਹਾਂ ਵਾਸਤੇ ਉਚੇਰੀ ਥਾਂ ਸਥਾਪਿਤ ਰਖਦਾ ਸੀ ਅਤੇ ਉਨ੍ਹਾਂ ਦੇ ਕਮਾਲ ਦੇ ਸਿਖ਼ਰ ਤੇ ਹੋਣ ਕਰਕੇ ਅਤੇ ਬਹੁਤ ਨੇਕ ਹੋਣ ਕਰਕੇ ਸਾਰੇ ਬਹੁਤ ਆਦਰ ਦੇਂਦੇ ਸਨ ਪਰ ਸਿਰਫ਼ ਆਦਰ ਸਤਿਕਾਰ ਦੇ ਆਸਰੇ ਖ਼ਾਨਦਾਨ ਤਾਂ ਨਹੀ ਪਲ ਸਕਦੇ। ਉਸ ਸਮੇਂ ਤਾਂ ਸਲਤਨਤ ਦਾ ਖ਼ਜ਼ਾਨਾ ਹੀ ਖਾਲੀ ਪਿਆ ਸੀ ਇਸ ਲਈ 1776 ਈਸਵੀ ਵਿਚ ਦਿੱਲੀ ਤਿਆਗਣੀ ਪਈ।

ਜਦੋਂ ਦਿੱਲੀ ਤੋਂ ਚਲੇ ਤਾਂ ਜਿਸ ਚੀਜ਼ (ਗੱਡੀ) ਵਿਚ ਜਾ ਰਹੇ ਸਨ ਉਸਦਾ ਪੂਰਾ ਕਿਰਾਇਆ ਦੇਣ ਵਾਸਤੇ ਪੈਸੇ ਪਾਸ ਨਹੀਂ ਸਨ। ਇਸ ਕਾਰਨ ਇਕ ਹੋਰ ਪੁਰਸ਼ ਨੂੰ ਸਾਥੀ

ਬਣਾਨਾ ਪਿਆ ਅਤੇ ਦਿੱਲੀ ਤੋਂ ਵਿਦਾਇਗੀ ਲਈ। ਥੋੜ੍ਹੀ ਦੂਰ ਜਾ ਕੇ ਉਸ ਪੁਰਸ਼ ਨੇ ਕੁਝ ਆਖਿਆ ਤਾਂ ਉਸ ਵਲ ਪਿੱਠ ਦੇ ਕੇ ਬੈਠ ਗਏ। ਕੁਝ ਦੇਰ ਬਾਅਦ ਉਸ ਨੇ ਫਿਰ ਗੱਲ ਕੀਤੀ। ਮਿਰਜ਼ਾ ਸਾਹਿਬ ਮੱਥੇ ਤੇ ਤਿਊੜੀਆਂ ਪਾ ਕੇ ਬੋਲੇ ਕਿ ਆਪ ਨੇ ਕਿਰਾਇਆ ਤਾਂ ਦਿੱਤਾ ਹੈ ਬੇਸ਼ਕ ਗੱਡੀ ਵਿਚ ਬੈਠੇ ਰਹੋ ਪਰ ਆਪੋ ਵਿਚ ਗੱਲਬਾਤ ਨਾਲ ਉਸਦਾ ਕੀ ਵਾਸਤਾ ਹੈ? ਉਸ ਨੇ ਕਿਹਾ ਕਿ ਕੀ ਇਤਰਾਜ਼ ਹੈ? ਰਾਹ ਕਟਣ ਦਾ ਇਕ ਅੱਛਾ ਵਸੀਲਾ ਹੈ। ਗੱਲਾਂ ਕਰਨ ਨਾਲ ਕੁਝ ਜੀਅ ਪਰਚਾਵਾ ਹੁੰਦਾ ਰਹਿੰਦਾ ਹੈ। ਮੀਰ ਸਾਹਿਬ ਨਾਰਾਜ਼ ਹੋ ਕੇ ਕਹਿਣ ਲੱਗੇ ਕਿ ਠੀਕ ਹੈ ਆਪ ਵਾਸਤੇ ਜੀਅ ਪਰਚਾਵਾ ਹੈ ਪਰ ਮੇਰੀ ਬੋਲੀ ਵਿਗੜਦੀ ਹੈ।

ਲਖ਼ਨਊ ਪਹੁੰਚ ਕੇ ਜਿਸ ਤਰ੍ਹਾਂ ਮੁਸਾਫ਼ਰ ਆਮ ਕਰਿਆ ਕਰਦੇ ਸਨ ਇਕ ਸਰਾਂ ਵਿਚ ਜਾ ਕੇ ਰਹੇ। ਪਤਾ ਲੱਗਾ ਕਿ ਅੱਜ ਇਸ ਸ਼ਹਿਰ ਵਿਚ ਇਕ ਜਗ੍ਹਾ ਮੁਸ਼ਾਇਰਾ ਹੋ ਰਿਹਾ ਹੈ। ਉਹ ਰਹਿ ਨਾ ਸਕੇ ਅਤੇ ਉਸੇ ਵੇਲੇ ਇਕ ਗ਼ਜ਼ਲ ਲਿਖੀ ਅਤੇ ਜਾ ਕੇ ਮੁਸ਼ਾਇਰੇ ਵਿਚ ਸ਼ਾਮਲ ਹੋਏ। ਉਨ੍ਹਾਂ ਦੀ ਪੁਰਾਤਨ ਕਿਸਮ ਦੀ ਸ਼ਖ਼ਸੀਅਤ, ਖਿੜਕੀਦਾਰ ਪੱਗ, ਪੰਜਾਹ ਗਜ਼ ਦੇ ਘੇਰੇ ਦੇ ਜਾਮੇ ਅਤੇ ਇਕ ਪੂਰੇ ਥਾਨ ਨੂੰ ਪਰਨੇ ਦੀ ਤਰ੍ਹਾਂ ਲੱਕ ਦੇ ਅੱਗੇ ਪਿੱਛੇ ਬੱਧਾ ਹੋਇਆ ਦੇਖ ਕੇ ਜਿਸ ਵਿਚ ਇਕ ਪਿੜੀਆਂ ਵਾਲਾ ਰੁਮਾਲ ਟੁੰਗਿਆ ਹੋਇਆ ਸੀ, ਉਨ੍ਹਾਂ ਚੀਜ਼ਾਂ ਦਾ ਸੰਜੋਗ ਇਕ ਖੁਲ੍ਹੇ ਪਾਜਾਮੇ ਨਾਲ ਜਿਸਦੇ ਪੌਂਚੇ ਬੜੇ ਵੱਡੇ ਆਕਾਰ ਦੇ ਸਨ, ਨਾਗ ਦੀ ਕੁੰਜ ਦੀ ਬਣੀ ਦਿਸਦੀ ਜੁੱਤੀ ਜਿਸਦੀ ਨੋਕ ਡੇਢ ਗਿਠ ਉੱਚੀ ਸੀ, ਲੱਕ ਨਾਲ ਇਕ ਪਾਸੇ ਤਲਵਾਰ ਤੇ ਦੂਜੇ ਪਾਸੇ ਕਟਾਰ ਸੀ ਤੇ ਹੱਥ ਵਿਚ ਜਰੀਬ ਵੀ ਨਜ਼ਰ ਆ ਰਿਹਾ ਸੀ। ਜਦ ਉਨ੍ਹਾਂ ਨੇ ਉਪਰੋਕਤ ਲਿਬਾਸ ਵਿਚ ਸਭ ਚੀਜ਼ਾਂ ਸਮੇਤ ਮਹਿਫ਼ਲ ਵਿਚ ਪਰਵੇਸ਼ ਕੀਤਾ ਤਾਂ ਜੋ ਨਵੇਂ ਅਮਲ ਤੇ ਰਿਵਾਜ ਅਨੁਸਾਰ ਸਜੇ ਹੋਏ ਬਾਂਕੇ ਜਵਾਨ ਹਾਜ਼ਰ ਸਨ, ਉਨ੍ਹਾਂ ਨੂੰ ਦੇਖ ਕੇ ਸਾਰੇ ਦੇ ਸਾਰੇ ਹੱਸਣ ਲਗ ਪਏ। ਮੀਰ ਸਾਹਿਬ ਵਿਚਾਰੇ ਵਤਨ ਤੋਂ ਵਿਛੜੇ ਹੋਏ ਜ਼ਮਾਨੇ ਦੇ ਹੱਥੋਂ ਪਹਿਲੇ ਹੀ ਦਿਲ ਟੁੱਕੜੇ ਟੁੱਕੜੇ ਕਰਵਾ ਚੁੱਕੇ ਸਨ। ਉਹ ਬਹੁਤ ਦੁੱਖੀ ਹੋਏ। ਇਕ ਪਾਸੇ ਬੈਠ ਗਏ। ਜਦ ਬੱਤੀ ਦੀ ਰੌਸ਼ਨੀ ਉਨ੍ਹਾਂ ਉਤੇ ਪਈ ਤਾਂ ਸਭਨਾਂ ਦੀ ਨਜ਼ਰ ਇਨ੍ਹਾਂ ਤੇ ਵੀ ਪਈ। ਕੁਝ ਲੋਕਾਂ ਨੇ ਪੁੱਛਿਆ ਕਿ ਆਪਦਾ ਵਤਨ ਕਿਥੇ ਹੈ? ਮੀਰ ਸਾਹਿਬ ਨੇ ਇਕ ਹੇਠ ਲਿਖਿਆ ਬੰਦ ਲਿਖ ਕੇ ਪ੍ਰਚਲਿਤ ਗ਼ਜ਼ਲ ਦੇ ਵਿਚ ਸੰਮਿਲਤ ਕੀਤਾ:

ਕਿਆ ਬੂਦੋ ਬਾਦ ਪੂਛੋ ਹੋ ਪੂਰਬ ਕੇ ਸਾਕਨੋ
ਹਮ ਕੋ ਗ਼ਰੀਬ ਜਾਨ ਕੇ ਹਸ ਹਸ ਪੁਕਾਰ ਕੇ।
ਦਿਲੀ ਜੋ ਏਕ ਸ਼ਹਿਰ ਥਾ ਆਲਮ ਮੇਂ ਇੰਤਖ਼ਾਬ
ਰਹਿਤੇ ਥੇ ਮੁੰਤਖ਼ਿਬ ਹੀ ਜਹਾਂ ਰੋਜ਼ਗਾਰ ਕੇ।
ਉਸ ਕੋ ਫ਼ਲਕ ਨ ਲੂਟ ਕਰ ਵੀਰਾਨ ਕਰ ਦੀਆ
ਹਮ ਰਹਿਨੇ ਵਾਲੇ ਹੈਂ ਇਸੀ ਉਜੜੇ ਦਿਆਰ ਕੇ।

ਸਭਨਾਂ ਨੂੰ ਹਾਲ ਪਤਾ ਲੱਗਾ। ਬਹੁਤ ਅਰਮਾਨ ਕੀਤਾ ਅਤੇ ਮੀਰ ਸਾਹਿਬ ਪਾਸੋਂ ਗ਼ਲਤੀ ਮੁਆਫ਼ ਕਰਨ ਦੀ ਮੰਗ ਕੀਤੀ। ਕਿਸ ਤਰ੍ਹਾਂ ਦੇ ਪ੍ਰਸ਼ੰਸਕ ਅਤੇ ਖ਼ਾਹਸ਼ਮੰਦ ਲੋਕ

ਸਨ ਉਹ ਜਿਨ੍ਹਾਂ ਦੇ ਕਾਰਨ ਦਿਨ ਨਿਕਲਦੇ ਨਿਕਲਦੇ ਹੀ ਮਸ਼ਹੂਰ ਹੋ ਗਿਆ ਕਿ ਮੀਰ ਸਾਹਿਬ ਤਸ਼ਰੀਫ਼ ਲਿਆਏ ਹੋਏ ਹਨ। ਕੁਝ ਸਮਾਂ ਬੀਤਣ ਬਾਅਦ ਨਵਾਬ ਆਸਫ਼ ਅਲਦੌਲਾ ਸੁਰਗਵਾਸੀ ਨੇ ਸੁਣਿਆ ਅਤੇ ਦੋ ਸੌ ਰੁਪਈਆ ਮਹੀਨਾ ਮੁਕਰਰ ਕਰ ਦਿੱਤਾ। ਅਜ਼ਮਤ ਅਤੇ ਪ੍ਰਸਿਧੀ ਕਮਾਲ ਦੀ ਕਲਾ ਰਖਣ ਵਾਲਿਆਂ ਦੇ ਨੌਕਰ ਹੁੰਦੇ ਹਨ। ਭਾਵੇਂ ਉਨ੍ਹਾਂ ਨੇ ਲਖਨਊ ਵਿਚ ਵੀ ਮੀਰ ਸਾਹਿਬ ਦਾ ਸਾਥ ਨਿਭਾਇਆ ਪਰ ਉਨ੍ਹਾਂ ਨੇ ਵੀ ਬਦ-ਦਿਮਾਗ਼ੀ ਅਤੇ ਨਾਜ਼ਕ-ਮਿਜ਼ਾਜੀ ਜੋ ਉਸ ਦੇ ਜ਼ਾਤੀ ਦੋਸਤ ਸਨ ਆਪਣੇ ਸਵਾਸਾਂ ਨਾਲ ਨਿਭਾਏ। ਨਤੀਜਾ ਇਹ ਸੀ ਕਿ ਕਦੇ ਕਦੇ ਹੀ ਨਵਾਬ ਦੀ ਨੌਕਰੀ ਦੇ ਕਾਰਨ ਉਸ ਦੇ ਪਾਸ ਜਾਂਦੇ ਸਨ।

ਇਕ ਸੁਰਗਵਾਸੀ ਨਵਾਬ ਸਾਹਿਬ ਨੇ ਗ਼ਜ਼ਲ ਸੁਣਾਣ ਵਾਸਤੇ ਬੇਨਤੀ ਕੀਤੀ। ਦੂਸਰੇ ਤੀਸਰੇ ਦਿਨ ਜਦ ਫਿਰ ਗਏ ਤਾਂ ਉਨ੍ਹਾਂ ਨੇ ਪੁੱਛਿਆ ਕਿ ਮੀਰ ਸਾਹਿਬ ਸਾਡੇ ਵਾਸਤੇ ਵੀ ਕੋਈ ਗ਼ਜ਼ਲ ਲਿਆਏ ਹੋ? ਮੀਰ ਸਾਹਿਬ ਨੇ ਤੀਊੜੀ ਚੜ੍ਹਾ ਕਿ ਕਿਹਾ ਕਿ ਜਨਾਬ ਆਲੀ ਮਜ਼ਮੂਨ ਕੋਈ ਗ਼ੁਲਾਮ ਦੀ ਜੇਬ ਵਿਚ ਤਾਂ ਭਰੇ ਹੋਏ ਨਹੀਂ ਹਨ ਕਿ ਆਪ ਦੇ ਕਹਿਣ ਤੇ ਹੀ ਗ਼ਜ਼ਲ ਹਾਜ਼ਰ ਕਰ ਦਿੱਤੀ ਜਾਵੇ। ਉਸ ਫ਼ਰਿਸ਼ਤਿਆਂ ਵਾਲੀਆਂ ਆਦਤਾਂ ਦੇ ਮਾਲਕ ਨੇ ਕਿਹਾ "ਕੋਈ ਗੱਲ ਨਹੀਂ ਸਾਹਿਬ, ਜਦ ਤਬੀਅਤ ਪਰਵਾਨ ਕਰੇਗੀ ਗ਼ਜ਼ਲ ਦੀ ਰਚਨਾ ਕਰ ਲੈਣਾ।"

ਇਕ ਦਿਨ ਨਵਾਬ ਨੇ ਬੁਲਾ ਭੇਜਿਆ। ਜਦੋਂ ਪਹੁੰਚੇ ਤਾਂ ਦੇਖਿਆ ਕਿ ਨਵਾਬ ਸਾਹਿਬ ਇਕ ਹੌਜ਼ ਦੇ ਕਿਨਾਰੇ ਖੜੇ ਸਨ। ਹੱਥ ਵਿਚ ਇਕ ਸੋਟੀ ਸੀ, ਪਾਣੀ ਵਿਚ ਲਾਲ ਅਤੇ ਹਰੇ ਰੰਗ ਦੀਆਂ ਮੱਛੀਆਂ ਤਰ ਰਹੀਆਂ ਸਨ ਅਤੇ ਉਹ ਤਮਾਸ਼ਾ ਦੇਖ ਰਹੇ ਸਨ। ਮੀਰ ਸਾਹਿਬ ਨੂੰ ਦੇਖ ਕੇ ਬਹੁਤ ਖ਼ੁਸ਼ ਹੋਏ ਅਤੇ ਕਹਿਣ ਲੱਗੇ ਮੀਰ ਸਾਹਿਬ ਕੁਝ ਫ਼ਰਮਾਓ। ਮੀਰ ਸਾਹਿਬ ਨੇ ਇਕ ਗ਼ਜ਼ਲ ਸੁਣਾਣੀ ਸ਼ੁਰੂ ਕੀਤੀ। ਨਵਾਬ ਸਾਹਿਬ ਸੁਣਦੇ ਜਾਂਦੇ ਸਨ ਅਤੇ ਨਾਲ ਨਾਲ ਮੱਛੀਆਂ ਨਾਲ ਵੀ ਖੇਡ ਰਹੇ ਸਨ। ਮੀਰ ਸਾਹਿਬ ਖਿਝਦੇ ਸਨ ਅਤੇ ਹਰ ਇਕ ਸ਼ਿਅਰ ਦੇ ਪੜ੍ਹਨ ਤੋਂ ਬਾਅਦ ਰੁਕ ਜਾਂਦੇ ਸਨ। ਨਵਾਬ ਸਾਹਿਬ ਕਹੀ ਜਾਂਦੇ ਸਨ ਕਿ ਹਾਂ ਪੜ੍ਹਦੇ ਜਾਓ। ਆਖ਼ਰ ਚਾਰ ਸ਼ਿਅਰ ਪੜ੍ਹ ਕੇ ਬਿਲਕੁਲ ਰੁਕ ਗਏ ਅਤੇ ਕਹਿਣ ਲੱਗੇ ਕਿ ਸੁਣਾਵਾਂ ਕੀ ਤੁਸੀਂ ਤਾਂ ਮੱਛੀਆਂ ਨਾਲ ਖੇਡ ਰਹੇ ਹੋ। ਜੇ ਧਿਆਨ ਦੇ ਕੇ ਸੁਣੋ ਤਾਂ ਸੁਣਾਵਾਂ। ਨਵਾਬ ਸਾਹਿਬ ਨੇ ਕਿਹਾ ਕਿ ਜੋ ਸ਼ਿਅਰ ਹੋਵੇਗਾ ਉਹ ਆਪੇ ਹੀ ਧਿਆਨ ਖਿਚ ਲਏਗਾ। ਮੀਰ ਸਾਹਿਬ ਉਹ ਕਥਨ ਬਰਦਾਸ਼ਤ ਨਾ ਕਰ ਸਕੇ। ਗ਼ਜ਼ਲ ਜੇਬ ਵਿਚ ਪਾ ਕੇ ਘਰ ਚਲੇ ਆਏ ਅਤੇ ਫਿਰ ਜਾਣਾ ਛੱਡ ਦਿੱਤਾ। ਕੁਝ ਦਿਨ ਪਿਛੋਂ ਜਦੋਂ ਬਾਜ਼ਾਰ ਵਿਚੋਂ ਲੰਘ ਰਹੇ ਸਨ ਨਵਾਬ ਸਾਹਿਬ ਦੀ ਸਵਾਰੀ ਸਾਹਮਣਿਉਂ ਆ ਗਈ। ਉਨ੍ਹਾਂ ਨੂੰ ਦੇਖਣ ਸਾਰ ਹੀ ਨਵਾਬ ਸਾਹਿਬ ਬਹੁਤ ਪਿਆਰ ਨਾਲ ਕਹਿਣ ਲਗੇ ਕਿ ਮੀਰ ਸਾਹਿਬ ਤੁਸਾਂ ਤਾਂ ਸਾਨੂੰ ਬਿਲਕੁਲ ਭੁਲਾ ਦਿੱਤਾ ਹੈ ਕਦੇ ਵੀ ਨਹੀਂ ਆਏ। ਮੀਰ ਸਾਹਿਬ ਨੇ ਉਤਰ ਦਿੱਤਾ ਕਿ ਬਾਜ਼ਾਰ ਵਿਚ ਗੱਲਾਂ ਕਰਨਾ ਸ਼ਰੀਫ਼ ਆਦਮੀਆਂ ਵਾਸਤੇ ਜਾਇਜ਼ ਨਹੀਂ ਇਹ ਕੋਈ ਗੱਲਾਂ ਕਰਨ ਦੀ ਥਾਂ ਹੈ? ਹੋਇਆ ਇਹ ਕਿ ਲਗਾਤਾਰ ਆਪਣੇ ਘਰ ਵਿਚ ਹੀ ਰਹਿੰਦਿਆਂ ਫ਼ਿਕਰਾਂ ਅਤੇ ਭੁੱਖਾਂ ਨਾਲ ਨਿਰਬਾਹ ਕਰਦੇ ਰਹੇ। ਆਖ਼ਰ 1810 ਈਸਵੀ ਵਿਚ ਸੌ ਸਾਲ ਦੀ ਉਮਰ ਬਿਤਾ ਕੇ ਸੰਸਾਰ ਤੋਂ ਕੂਚ ਕਰ ਗਏ। "ਨਾਸਖ਼" ਨੇ ਸਮੇਂ ਅਨੁਸਾਰ ਕਿਹਾ:

"ਵਾਵੇਲਾ ਮੁਰਦ ਸ਼ੈ ਸ਼ਾਇਰਾਂ"

ਉਨ੍ਹਾਂ ਦੀਆਂ ਰਚਨਾਵਾਂ ਦਾ ਵੇਰਵਾ ਇਸ ਤਰ੍ਹਾਂ ਹੈ:

(1) ਛੇ ਦੀਵਾਨ ਗ਼ਜ਼ਲਾਂ ਦੇ ਹਨ। ਕੁਝ ਐਸੇ ਸਫ਼ੇ ਵੀ ਹਨ ਜਿਨ੍ਹਾਂ ਵਿਚ ਫ਼ਾਰਸੀ ਦੇ ਉਮਦਾ ਭਿੰਨ ਭਿੰਨ ਸ਼ਿਅਰ ਉਰਦੂ ਅਨੁਸਾਰ ਨਵੀਂ ਤਰਜ਼ ਵਿਚ ਸੁਸ਼ੋਭਤ ਕੀਤੇ ਗਏ ਹਨ। ਇਸ ਤਰ੍ਹਾਂ ਕਰਨਾ ਉਨ੍ਹਾਂ ਦੀ ਹੀ ਥੇਜਾਦ ਹੈ।

(2) ਰੁਬਾਈਆਂ।

(3) ਮੁਸਤਜ਼ਾਦ ਕੁਝ ਸਫ਼ੇ।

(4) ਚਾਰੇ ਕਸੀਦੇ ਵੱਖ ਵੱਖ ਪੱਖਾਂ ਬਾਰੇ ਅਤੇ ਇਕ ਨਵਾਬ ਆਸਫ਼ ਅਲ ਦੌਲਾ ਦੀ ਤਾਰੀਫ਼ ਵਿਚ।

(5) ਕੁਝ ਮਖ਼ਮਸ ਅਤੇ ਤਰਜੀਹ ਕਲਮਬੰਦ ਹਨ।

(6) ਕੁਝ ਮਖ਼ਮਸ ਜ਼ਮਾਨੇ ਵਲੋਂ ਹੋਈਆਂ ਜ਼ਿਆਦਤੀਆਂ ਬਾਰੇ ਸ਼ਿਕਾਇਤ ਕਰਦਿਆਂ ਜਿਨ੍ਹਾਂ ਦਾ ਆਸ਼ਾ ਕੁਝ ਪੁਰਸ਼ਾਂ ਬਾਰੇ ਨੁਕਤਾਚੀਨੀ ਅੰਕਿਤ ਕਰਨਾ ਸੀ।

(7) ਦੋ "ਵਾ ਸੋਖ਼ਤ"।

(8) ਇਕ ਸੱਤ ਪਹਿਰਿਆਂ ਦਾ ਬੰਦ ਮੁਲਾ ਹਸਨ "ਕਾਸ਼ਫ਼ੀ" ਦੀ ਰਚਨਾ ਦੀ ਤਰ੍ਹਾਂ ਦਾ ਜੋ ਹਜ਼ਰਤ ਸ਼ਾਹ ਵਲਾਇਤ ਦੀ ਤਾਰੀਫ਼ ਵਿਚ ਹੈ।

(9) ਬਹੁਤ ਸਾਰੀਆਂ ਮਸਨਵੀਆਂ।

(10) "ਤਜ਼ਕਰਾ ਨਕਾਤ ਅਲ ਸ਼ੁਅੱਰਾ" ਉਰਦੂ ਸ਼ਾਇਰਾਂ ਦੇ ਕਲਾਮ ਬਾਰੇ ਜੋ ਅੱਜ ਬਹੁਤ ਘੱਟ ਮਿਲਦਾ ਹੈ।

(11) ਇਕ ਹੋਰ ਸੰਚੀ ਜਿਸਦਾ ਨਾਮ ਹੈ "ਬਾ ਫੈਜ਼ੇ ਮੀਰ"।

ਗ਼ਜ਼ਲਾਂ ਦੇ ਦੀਵਾਨ ਭਾਵੇਂ ਤਨਜ਼ ਭਰੇ ਕਟਾਖਸ਼ਾਂ ਨਾਲ ਭਰੇ ਹੋਏ ਹਨ ਪਰ ਜੋ ਚੋਣ ਕਰਕੇ ਰਚਨਾਵਾਂ ਇਕੱਤਰ ਕੀਤੀਆਂ ਗਈਆਂ ਹਨ ਉਹ ਕਾਵਿ-ਪਰਕਾਸ਼ ਦੀ ਸੁਰਖਿਅਤ ਚੋਣ ਹਨ। ਉਰਦੂ ਦੇ ਪਾਰਖੂ ਪੁਰਾਣੇ ਸਮੇਂ ਤੋਂ ਕਹਿੰਦੇ ਆਏ ਹਨ ਕਿ ਸੱਤਰ ਅਤੇ ਦੋ ਬਹੱਤਰ ਨਸ਼ਤਰ ਹਨ ਅਤੇ ਬਾਕੀ ਮੀਰ ਸਾਹਿਬ ਦੀਆਂ ਚੋਟਾਂ ਦਾ ਅੰਬਾਰ ਹੈ ਪਰ ਇਹ ਬਹੱਤਰ ਦੀ ਰਕਮ ਫ਼ਰਜ਼ੀ ਹੈ। ਜਦ ਵੀ ਕੋਈ ਦਰਦ ਨਾਲ ਤੜਫ਼ਦਾ ਸ਼ਿਅਰ ਪੜ੍ਹਿਆ ਜਾਂਦਾ ਹੈ ਤਾਂ ਹਰ ਇਕ ਕਾਵਿ ਜਾਣਕਾਰੀ ਰਖਣ ਵਾਲੇ ਤੋਂ ਤਾਰੀਫ਼ ਦੇ ਪੁਲ ਬੰਨ੍ਹਦਿਆਂ ਇਹੋ ਸੁਣਿਆ ਜਾਂਦਾ ਹੈ ਕਿ ਦੇਖੋ ਇਹ ਵੀ ਉਨ੍ਹਾਂ ਜ਼ਿਆਦਾ ਅਸਰ ਕਰਨ ਵਾਲੇ ਨਸ਼ਤਰਾਂ ਵਿਚੋਂ ਹੈ। ਉਨ੍ਹਾਂ ਦੇ ਬਿਆਨ ਵਿਚ ਜਿੰਨੀ ਸਫ਼ਾਈ ਅਤੇ ਵਿਸ਼ਾਲ ਕਥਨ ਸੰਭਾਲਣ ਦੀ ਸਮਰਥਾ ਪੈਦਾ ਕੀਤੀ ਓਨਾਂ ਹੀ ਵਧਾ ਕੇ ਅਰਥਾਤ ਖ਼ਿਆਲੀ ਬੱਦਲ ਬਣਾ ਕੇ ਦਸਣ ਨੂੰ ਘੱਟ ਕੀਤਾ। ਇਹੀ ਕਾਰਨ ਹੈ ਕਿ ਉਨ੍ਹਾਂ ਦੀਆਂ ਗ਼ਜ਼ਲਾਂ ਨੂੰ ਗ਼ਜ਼ਲ ਲਿਖਣ ਦੇ ਦਸਤੂਰਾਂ ਅਨੁਸਾਰ ਪਰਖਿਆ ਜਾਏ ਤਾਂ "ਸੌਦਾ" ਦੀਆਂ ਗ਼ਜ਼ਲਾਂ ਤੋਂ ਚੰਗੀਆਂ ਹਨ। ਇਨ੍ਹਾਂ ਦਾ ਸਪੱਸ਼ਟ ਅਤੇ ਸੁਖੈਨਤਾ ਨਾਲ ਅੰਕਿਤ ਕੀਤਾ ਕਲਾਮ ਆਪਣੀ ਸਾਦਗੀ ਦੇ ਕਾਰਨ ਇਕ ਵੱਖਰਾ ਅੰਦਾਜ਼ ਪ੍ਰਸਾਰਥ ਕਰਦਾ ਹੈ ਅਤੇ ਫ਼ਿਕਰ ਨੂੰ ਬਜਾਏ ਗ਼ਮ ਦੇਣ ਵਾਲਾ ਹੋਣ ਦੇ ਸੁਹਜ ਸੁਆਦ ਦਾ ਸੋਮਾ ਬਣਾ ਦੇਂਦਾ ਹੈ। ਇਸੇ ਕਰਕੇ ਖ਼ਾਸ ਕਿਸਮ ਦੇ ਲੋਕਾਂ ਵਿਚ ਪ੍ਰਸੰਸਾਜਨਕ ਪਰਵਾਨ ਕੀਤਾ ਜਾਂਦਾ ਹੈ ਅਤੇ ਆਮ ਲੋਕਾਂ ਵਿਚ ਤਾਂ ਹਰਮਨਪਿਆਰਾ ਹੈ ਹੀ। ਦਰਅਸਲ ਇਹ ਅੰਦਾਜ਼ ਮੀਰ "ਸੋਜ਼ ਤੋਂ ਲਿਆ ਗਿਆ ਸੀ ਪਰ ਉਨ੍ਹਾਂ ਪਾਸ ਤਾਂ ਸਿਰਫ਼ ਗੱਲਾਂ ਹੀ ਗੱਲਾਂ ਸਨ। ਪਰੰਤੂ

ਇਹਨਾਂ ਨੇ ਆਪਣੀਆਂ ਰਚਨਾਵਾਂ ਵਿਚੋਂ ਬਹੁਤ ਭਾਵ ਉਜਾਗਰ ਕੀਤੇ ਅਤੇ ਆਮ ਘਰੇਲੂ ਰੰਗ ਦੇ ਕੇ ਮਹਿਫ਼ਲਾਂ ਦਾ ਸ਼ਿੰਗਾਰ ਬਣਾ ਦਿੱਤਾ।

ਅਮੀਰਾਂ ਦੀਆਂ ਤਾਰੀਫ਼ਾਂ ਕਰਦੇ ਹੋਏ ਕਸੀਦੇ ਨਾ ਲਿਖਣ ਦਾ ਇਹ ਵੀ ਕਾਰਨ ਸੀ ਕਿ ਪਰਮਾਤਮਾ ਉਤੇ ਭਰੋਸਾ ਅਤੇ ਕਿਨਾਰਾਕਸ਼ੀ ਦਾ ਜੀਵਨ ਇਨ੍ਹਾਂ ਨੂੰ ਆਦਮੀਆਂ ਦੀ ਖ਼ੁਸ਼ਾਮਦ ਕਰਨ ਦੀ ਇਜਾਜ਼ਤ ਨਹੀਂ ਸਨ ਦੇਂਦੇ। ਜਾਂ ਇਹ ਸਮਝੋ ਕਿ ਆਪਣੇ ਆਪ ਨੂੰ ਹੀ ਸਭ ਤੋਂ ਚੰਗਾ ਸਮਝਣ ਦੀ ਰੁਚੀ ਅਤੇ ਆਪਣੇ ਅੰਦਰਵਾਰ ਵੇਖਦੇ ਰਹਿਣ ਦੀ ਆਦਤ ਉਨ੍ਹਾਂ ਨੂੰ ਆਪਣੇ ਵਿਚ ਹੀ ਗ਼ਰਕ ਰਖਦੀਆਂ ਸਨ ਅਤੇ ਜ਼ਬਾਨ ਵਿਚੋਂ ਕਿਸੇ ਦੀ ਤਾਰੀਫ਼ ਨਹੀਂ ਸਨ ਨਿਕਲਣ ਦੇਂਦੀਆਂ। ਇਸੇ ਕਰਕੇ ਉਨ੍ਹਾਂ ਨੇ ਕਿਹਾ ਅਤੇ ਦੇਖੋ ਕਿੰਨੇ ਜ਼ੋਰ ਨਾਲ ਕਿਹਾ :

ਮੁਝ ਕੋ ਦਮਾਗ਼ੇ ਵਸਫ਼ੇ ਗੁਲ ਵਾ ਯਾਸਮਨ ਨਹੀਂ
ਮੈਂ ਜੂੰ ਨਸੀਮ ਬਾਦ ਫ਼ਰੋਸ਼ੇ ਚਮਨ ਨਹੀਂ।
ਕਲ ਜਾ ਕੇ ਹਮ ਨੇ "ਮੀਰ" ਕੇ ਦਰ ਪਰ ਸੁਨਾ ਜਵਾਬ
ਮੁਦੱਤ ਹੋਈ ਕਿ ਯਾਂ ਵੋਹ ਗ਼ਰੀਬੁਲ ਵਤਨ ਨਹੀਂ।

"ਵਾ ਸੋਖ਼ਤ" ਦੋ ਹੀ ਉਨ੍ਹਾਂ ਦੇ ਲਿਖੇ ਮਿਲਦੇ ਹਨ ਅਤੇ ਕੋਈ ਸ਼ੱਕ ਨਹੀਂ ਕਿ ਲਾਜਵਾਬ ਹਨ। ਖੋਜ ਕਰਨ ਵਾਲੇ ਸਾਹਿਤਕਾਰਾਂ ਨੇ ਫ਼ਾਰਸੀ ਵਿਚ "ਫ਼ਗ਼ਾਨੀ" ਜਾਂ "ਵਹਿਸ਼ੀ" ਨੂੰ ਅਤੇ ਉਰਦੂ ਵਿਚ ਇਨ੍ਹਾਂ ਨੂੰ "ਵਾਸੋਖ਼ਤ" ਦਾ ਆਰੰਭਕ ਮੰਨਿਆ ਹੈ। ਸੈਂਕੜੇ ਸ਼ਾਇਰਾਂ ਨੇ ਵਾਸੋਖ਼ਤ ਲਿਖੇ ਹਨ ਪਰ ਜੇ ਪ੍ਰਯੋਜਨ ਭਰਪੂਰ ਮੁਹਾਵਰਿਆਂ ਦੀ ਵਰਤੋਂ ਦੇ ਦ੍ਰਿਸ਼ਟੀਕੋਣ ਤੋਂ ਦੇਖੀਏ ਤਾਂ ਅੱਜ ਤੱਕ ਤਾਂ ਇਸ ਤਰ੍ਹਾਂ ਦੀ ਕਾਵਿ-ਰਚਨਾ ਦੇ ਖੇਤਰ ਵਿਚ ਮੀਰ ਸਾਹਿਬ ਦੀ ਰਚਨਾ ਦੇ ਮੁਕਾਬਿਲੇ ਦੀ ਕੋਈ ਵੀ ਨਹੀਂ। ਮਸਨਵੀਆਂ ਵੱਖ ਵੱਖ ਬਹਿਰਾਂ ਵਿਚ ਹਨ। ਜਿਨ੍ਹਾਂ ਅਸੂਲਾਂ ਅਨੁਸਾਰ ਮਸਨਵੀਆਂ ਲਿਖੀਆਂ ਜਾਂਦੀਆਂ ਹਨ ਉਹ "ਮੀਰ" ਸਾਹਿਬ ਦੇ ਕੁਦਰਤੀ ਸੁਭਾਅ ਅਨੁਸਾਰ ਪ੍ਰਵਿਰਤ ਜਾਪਦੇ ਹਨ। ਉਸੇ ਕਾਰਨ ਕੁਝ ਤਾਂ ਐਸੇ ਵੀ ਹਨ ਜੋ ਸਾਹਿਤਕ ਸੰਵਾਦ ਤੋਂ ਖ਼ਾਲੀ ਨਹੀਂ ਹਨ। ਉਨ੍ਹਾਂ ਵਿਚੋਂ "ਸ਼ੁਅਲਾ ਏ ਇਸ਼ਕ" ਅਤੇ "ਦਰਿਆਏ ਇਸ਼ਕ" ਨੂੰ ਮਸ਼ਹੂਰੀ ਦੇ ਖ਼ਜ਼ਾਨੇ ਵਿਚੋਂ ਬਹੁਤ ਇਨਾਮ ਪ੍ਰਾਪਤ ਹੋਇਆ ਹੈ ਪਰ ਅਫ਼ਸੋਸ ਇਹ ਹੈ ਕਿ ਮੀਰ "ਹਸਨ" ਦੀ ਮਸਨਵੀ ਤੋਂ ਦੋਵੇਂ ਹੀ ਨੀਵੇਂ ਪੱਧਰ ਦੀਆਂ ਹਨ।

ਮੀਰ ਸਾਹਿਬ ਦੀ ਰਚਨਾ ਦੀ ਬੋਲੀ ਸੁਲਝੀ ਹੋਈ, ਉਨ੍ਹਾਂ ਦਾ ਕਲਾਮ ਸਾਫ਼ ਅਤੇ ਬਿਆਨ ਏਨਾ ਸਪੱਸ਼ਟ ਹੈ ਕਿ ਗੱਲਾਂ ਕਰਦੇ ਜਾਪਦੇ ਹਨ। ਦਿਲ ਦੇ ਖ਼ਿਆਲ ਜੋ ਸਰਬ ਸਾਂਝੇ ਹੁੰਦੇ ਹਨ ਉਨ੍ਹਾਂ ਨੂੰ ਮੁਹਾਵਰਿਆਂ ਦੀ ਰੰਗਤ ਦੇ ਕੇ ਗੱਲਾਂ ਗੱਲਾਂ ਵਿਚ ਵਿਦਮਾਨ ਕਰ ਰਹੇ ਹੁੰਦੇ ਹਨ; ਪਰਮਾਤਮਾ ਨੇ ਉਨ੍ਹਾਂ ਦੀ ਬੋਲੀ ਵਿਚ ਐਸੀ ਤਾਸੀਰ ਭਰੀ ਹੋਈ ਹੈ ਕਿ ਉਨ੍ਹਾਂ ਦੀਆਂ ਗੱਲਾਂ ਮਜ਼ਮੂਨ ਦਾ ਰੂਪ ਧਾਰਨ ਕਰ ਲੈਂਦੀਆਂ ਹਨ ਅਤੇ ਬਾਕੀ ਸ਼ਾਇਰਾਂ ਦੇ ਮੁਕਾਬਿਲੇ ਉਤੇ ਉਨ੍ਹਾਂ ਦੇ ਕਥਨਾਂ ਵਿਚ ਅਸਲੀਅਤ ਵਧੇਰੇ ਕਾਇਮ ਰਹਿੰਦੀ ਹੈ। ਕਈ ਰਚਨਾਵਾਂ ਵਿਚ ਤਾਂ ਕੁਦਰਤ ਦੀ ਹੂ-ਬ-ਹੂ ਤਸਵੀਰ ਸਾਕਾਰ ਕਰ ਰਹੇ ਨਜ਼ਰ ਆਉਂਦੇ ਹਨ। ਏਸੇ ਕਾਰਨ ਉਨ੍ਹਾਂ ਦੀ ਰਚਨਾ ਦਿਲਾਂ 'ਤੇ ਵਧੇਰੇ ਅਸਰ ਰਖਦੀ ਹੈ। ਇਹ ਸਮਝੋ ਕਿ ਜਿਵੇਂ ਉਹ ਉਰਦੂ ਕਾਵਿ ਵਿਚ ਸ਼ੇਖ਼ ਸਾਅਦੀ ਦੀ ਤਰ੍ਹਾਂ ਹਨ। ਸਾਡੇ ਆਸ਼ਕ ਮਿਜ਼ਾਜ ਸ਼ਾਇਰਾਂ ਦੀਆਂ ਰੰਗੀਨੀਆਂ ਅਤੇ ਖ਼ਿਆਲਾਂ ਦਾ ਉੱਚਾ ਪਰਵਾਜ਼ ਅਤੇ ਗ਼ਲਤ ਫ਼ਹਿਮੀਆਂ

ਲਗਾਣ ਦੇ ਜੋਸ਼ ਖ਼ਰੋਸ਼ ਸਾਰਿਆਂ ਨੂੰ ਪਤਾ ਹਨ ਪਰ ਇਹ ਕਿਸਮਤ ਦੀ ਉਪਜ ਸਮਝੋ ਕਿ ਉਪਰੋਕਤ ਕਿਸਮ ਦੀਆਂ ਲਿਖਤਾਂ ਵਿਚੋਂ ਵੀ ਮੀਰ ਸਾਹਿਬ ਨੂੰ ਕਿਸੇ ਤਰ੍ਹਾਂ ਦੀ ਪ੍ਰਸੰਨਤਾ ਜਾਂ ਐਸ਼ ਅਤੇ ਖ਼ੁਸ਼ੀ ਦੀ ਬਹਾਰ ਦਾ ਸਪਰਸ਼ ਅਤੇ ਸਵਾਦ ਕਦੇ ਨਸੀਬ ਨਾ ਹੋਏ। ਉਹੀ ਮੁਸੀਬਤਾਂ ਤੇ ਕਿਸਮਤ ਦਾ ਗ਼ਮ ਦੁੱਖੜਾ ਸੁਨਾਂਦੇ ਜੋ ਉਹ ਜਨਮ ਤੋਂ ਨਾਲ ਲਿਆਏ ਸਨ ਉਸੇ ਹਾਲਤ ਦਾ ਸੁਨਾਂਦੇ ਚਲੇ ਗਏ ਜਿਹੜਾ ਅੱਜ ਤੀਕ ਦਿਲਾਂ ਤੇ ਅਸਰ ਤੇ ਸੀਨਿਆਂ ਵਿਚ ਦਰਦ ਪੈਦਾ ਕਰ ਰਿਹਾ ਹੈ ਕਿਉਂਕਿ ਅਜੇਹੇ ਮਜ਼ਮੂਨ ਦਾ ਦਿਲ ਤੇ ਅਸਰ ਹੁੰਦਾ ਹੈ। ਜੋ ਮਜ਼ਮੂਨ ਦੂਸਰੇ ਸ਼ਾਇਰ ਆਪਣੇ ਅਨੁਭਵ ਦੀ ਸਮਰਥਾ ਨਾਲ ਨਿਭਾਂਦੇ ਸਨ ਉਨ੍ਹਾਂ ਨੂੰ ਇਨ੍ਹਾਂ ਦੀਆਂ ਰਚਨਾਵਾਂ ਆਪ-ਬੀਤੀਆਂ ਲਗਦੀਆਂ ਸਨ। ਆਸ਼ਕਾਨਾ ਖ਼ਿਆਲ, ਨਾਕਾਮੀ, ਦੁੱਖਾਂ ਦਰਦਾਂ ਬਾਰੇ ਰੋਂਦਾ, ਹਿਜਰ ਸਭਨਾਂ ਅਰਮਾਨਾਂ ਨੇ ਇਨ੍ਹਾਂ ਦੀ ਰਚਨਾ ਦਾ ਜਾਮਾ ਪਹਿਨਿਆਂ। ਇਨ੍ਹਾਂ ਦੀ ਕਾਵਿ ਰਚਨਾ ਸਪੱਸ਼ਟ ਕਹਿੰਦੀ ਹੈ ਕਿ ਜਿਸ ਦਿਲ ਵਿਚੋਂ ਗੁਜ਼ਰਦਾ ਹੈ ਉਹ ਸਿਰਫ਼ ਦਰਦ ਦਾ ਪੁਤਲਾ ਹੀ ਨਹੀਂ ਸੀ ਬਲਕਿ ਉਹ ਤਾਂ ਹਸਰਤ ਅਤੇ ਤਕਲੀਫ਼ ਦੀ ਅਰਥੀ ਸੀ। ਹਮੇਸ਼ਾ ਉਹੀ ਖ਼ਿਆਲ ਮਨ ਵਿਚ ਵਸਦੇ ਰਹਿੰਦੇ ਸਨ। ਜੋ ਆਪਣੇ ਦਿਲ ਤੇ ਬੀਤਦੀ ਸੀ ਉਸੇ ਨੂੰ ਜ਼ਬਾਨ ਬਿਆਨ ਕਰਦੀ ਸੀ ਅਤੇ ਉਸੇ ਕਾਰਨ ਉਨ੍ਹਾਂ ਦੇ ਭਾਵ ਸੁਣਨ ਵਾਲਿਆਂ ਨੂੰ ਨਸ਼ਤਰ ਦੀ ਤਰ੍ਹਾਂ ਵਿੰਨ੍ਹ ਜਾਂਦੇ ਸਨ।

ਇੰਨ੍ਹਾਂ ਦੀਆਂ ਗ਼ਜ਼ਲਾਂ ਹਰ ਇਕ ਬਹਿਰ ਵਿਚ ਹਨ। ਕਿਧਰੇ ਸ਼ਰਬਤ ਅਤੇ ਕਿਧਰੇ ਦੁੱਧ ਅਤੇ ਸ਼ੱਕਰ ਦੀ ਤਰ੍ਹਾਂ ਹਨ ਪਰ ਛੋਟੇ ਛੋਟੇ ਬਹਿਰਾਂ ਵਿਚ ਤਾਂ ਆਬ-ਏ-ਹਯਾਤ ਦਾ ਸੰਚਾਰ ਵਿਦਮਾਨ ਹੋ ਰਿਹਾ ਹੈ। ਜੋ ਵੀ ਲਫ਼ਜ਼ ਮੂੰਹ ਵਿਚੋਂ ਨਿਕਲਦਾ ਹੈ ਤਾਸੀਰ ਵਿਚ ਡੁੱਬਿਆ ਹੋਇਆ ਨਿਕਲਦਾ ਹੈ ਪਰ ਬਜ਼ੁਰਗਾਂ ਕੋਲੋਂ ਇਹ ਵੀ ਪਤਾ ਲੱਗਾ ਹੈ ਕਿ ਮੁਸ਼ਾਇਰਿਆਂ ਵਿਚ ਪੜ੍ਹੀਆਂ ਜਾਣ ਵਾਲੀਆਂ ਜਾਂ ਕਿਸੇ ਦੀ ਫ਼ਰਮਾਇਸ਼ ਤੇ ਲਿਖੀਆਂ ਗ਼ਜ਼ਲਾਂ ਐਸੀਆਂ ਨਹੀਂ ਸਨ ਹੁੰਦੀਆਂ ਜਿਸ ਤਰ੍ਹਾਂ ਦੀਆਂ ਉਹ ਹੁੰਦੀਆਂ ਸਨ। ਜੋ ਸੁਭਾਵਿਕ ਤੌਰ ਤੇ ਉਨ੍ਹਾਂ ਦੇ ਮਨ ਦੀ ਦਸ਼ਾ ਦੇ ਕਾਟਨ ਕਾਵਿ-ਜਾਮਾ ਪਹਿਨਦੀਆਂ ਸਨ। ਮੀਰ ਸਾਹਿਬ ਨੇ ਆਮ ਤੌਰ ਤੇ ਫ਼ਾਰਸੀ ਕਾਵਿ ਦੀਆਂ ਤਰਤੀਬਾਂ ਜਾਂ ਉਨ੍ਹਾਂ ਦੇ ਉਲਥਿਆਂ ਨੂੰ ਉਰਦੂ ਕਾਵਿ ਦੀ ਉਸਾਰੀ ਵਿਚ ਇਸ ਤਰ੍ਹਾਂ ਪ੍ਰਵਿਰਤ ਅਤੇ ਰਵਾਨ ਕੀਤਾ ਕਿ ਬਹੁਤ ਸਾਰਿਆਂ ਨੂੰ ਤਾਂ ਉਵੇਂ ਹੀ ਰਹਿਣ ਦਿੱਤਾ ਜੋ ਬਹੁਤ ਸਾਰਿਆਂ ਨੂੰ ਪਸੰਦ ਆ ਕੇ ਉਨ੍ਹਾਂ ਦੀ ਆਤਮ ਗਿਆਤ ਉਤੇ ਮੋਹਰ ਤਾਪ ਬਣ ਗਏ।

ਮੀਰ ਸਾਹਿਬ ਦਰਮਿਆਨੇ ਕੱਦ ਦੇ ਸਡੌਲ ਜਿਸਮ ਅਤੇ ਕਣਕ ਵੰਨੇ ਰੰਗ ਦੇ ਸਨ। ਹਰ ਇਕ ਕੰਮ ਸੰਕੋਚ ਨਾਲ ਆਹਿਸਤਾ ਆਹਿਸਤਾ ਕਰਦੇ ਸਨ। ਗੱਲਾਂ ਵੀ ਘੱਟ, ਆਹਿਸਤਾ, ਨਰਮ ਅਤੇ ਮੁਲਾਇਮ ਜ਼ਬਾਨ ਨਾਲ ਕਰਦੇ ਸਨ। ਉਮਰ ਦੇ ਵਡੇਰੀ ਹੋ ਜਾਣ ਨੇ ਉਨ੍ਹਾਂ ਸਾਰੀਆਂ ਸਿਫ਼ਤਾਂ ਨੂੰ ਹੋਰ ਵੀ ਪੱਕਾ ਕਰ ਦਿੱਤਾ ਸੀ। ਸੌ ਵਰ੍ਹੇ ਦੀ ਉਮਰ ਦਾ ਹੋ ਜਾਣਾ ਵੀ ਤਾਂ ਆਪਣਾ ਅਸਰ ਦਿਖਾਂਦਾ ਹੈ। ਆਦਤਾਂ ਅਤੇ ਹਾਵ ਭਾਵ ਬੜੇ ਸੰਜੀਦਾ ਸਨ। ਆਪਣੇ ਆਪ ਨੂੰ ਗ਼ਲਤੀਆਂ ਤੋਂ ਬਚਾਂਦੇ ਰਹਿਣ ਨੇ ਅਤੇ ਪਰਹੇਜ਼ਗਾਰੀ ਨੇ ਬੜੀ ਸ਼ੋਭਾ ਦਿੱਤੀ ਸੀ। ਉਸ ਦੇ ਨਾਲ ਨਾਲ ਅਲੇਪ ਰਹਿਣ ਦੀ ਆਦਤ ਅਤੇ ਗ਼ੈਰਤ ਹੱਦ ਤੋਂ ਵੱਧ ਸਨ। ਨਤੀਜਾ ਇਹ ਸੀ ਕਿ ਕਿਸੇ ਦੀ ਅਤਾਇਤ ਅਰਥਾਤ ਗ਼ੁਲਾਮੀ ਕਬੂਲ ਕਰਨੀ ਤਾਂ ਕਿਧਰੇ ਰਹੀ ਨੌਕਰੀ ਕਰਨ ਬਾਰੇ ਸੁਣ ਵੀ ਨਹੀਂ ਸਕਦੇ ਸਨ। ਪ੍ਰੰਤੂ ਸਮਾਂ ਜਿਸਦੀ

ਹਕੂਮਤ ਦੇ ਸਾਹਮਣੇ ਕੋਈ ਸਿਰ ਨਹੀਂ ਉਠਾ ਸਕਦਾ ਉਸ ਦਾ ਕਾਨੂੰਨ ਉਪਰੋਕਤ ਤਰੀਕੇ ਨਾਲ ਸੋਚ ਦੇ ਬਿਲਕੁਲ ਉਲਟ ਹੈ। ਨਤੀਜਾ ਇਹ ਸੀ ਕਿ ਫ਼ਾਕੇ ਅਰਥਾਤ ਭੁੱਖਾਂ ਕੱਟਦੇ ਸਨ, ਦੁੱਖਾਂ ਨਾਲ ਭਰੇ ਰਹਿੰਦੇ ਸਨ ਅਤੇ ਆਪਣੀ ਬਦ ਦਿਮਾਗ਼ੀ ਦੀ ਛਾਂ ਵਿਚ ਪਲਦਿਆਂ ਦੁਨੀਆ ਅਤੇ ਦੁਨੀਆ ਦੇ ਵਸਨੀਕਾਂ ਤੋਂ ਬੇਜ਼ਾਰ ਹੋ ਕੇ ਘਰ ਵਿਚ ਬੈਠੇ ਰਹਿੰਦੇ ਸਨ। ਉਹ ਜੋ ਸ਼ਕਾਇਤਾਂ ਕਰਦੇ ਸਨ ਉਨ੍ਹਾਂ ਦਾ ਲੋਕਾਂ ਵਿਚ ਚਰਚਾ ਸੀ ਅਤੇ ਆਪ ਉਸ ਤੋਂ ਜਾਣੂੰ ਸਨ ਚੁਨਾਚਿ ਇਕ ਸ਼ਿਅਰਾਂ ਤੋਂ ਸ਼ਸ਼ੋਭਤ ਮਖ਼ਮਸ ਵਿਚ ਅਖ਼ੀਰਲੇ ਬੰਦਾਂ ਵਿਚ ਕਹਿੰਦੇ ਹਨ:

ਹਾਲਤ ਤੋ ਯੇਹ ਕੇ ਮੁਝ ਕੋ ਗ਼ਮੋਂ ਸੇ ਨਹੀਂ ਫ਼ਰਾਗ਼
ਦਿਲ ਸੋਜ਼ਸ਼ੇ ਦਰੂਨੀ ਸੇ ਜਲਤਾ ਹੈ ਜੂੰ ਚਰਾਗ਼
ਸੀਨਾ ਤਮਾਮ ਚਾਕ ਹੈ ਸਾਰਾ ਜਿਗਰ ਹੈ ਦਾਗ਼
ਹੈ ਨਾਮ ਮਜਲਸੋਂ ਮੇਂ ਮਿਰਾ ਮੀਰ ਬੇ ਦਮਾਗ਼
ਅਜ਼ ਬਸ ਕਾ ਬਦ ਦਮਾਗ਼ੀ ਨੇ ਪਾਇਆ ਹੈ ਇਸ਼ਤਿਹਾਰ!

ਬਾਵਜੂਦ ਉਸ ਹਾਲਤ ਦੇ ਆਪਣੀ ਵਿਸ਼ਾਲ ਸਾਹਿਤਕ ਦੌਲਤ ਨੂੰ ਸਦਾ ਕਾਇਮ ਰਹਿਣ ਵਾਲੀ ਸਮਝਦੇ ਹੋਏ ਕਿਸੇ ਅਮੀਰ ਗ਼ਰੀਬ ਦੀ ਪਰਵਾਹ ਨਹੀਂ ਸਨ ਕਰਦੇ। ਬਲਕਿ ਫ਼ਲਸਫ਼ੇ ਨੂੰ ਰੱਬ ਦੀ ਦਾਤ ਜਾਂ ਨਿਹਮਤ ਸਮਝਦੇ ਸਨ। ਏਸੇ ਦਸ਼ਾ ਵਿਚ ਪਰਮਾਤਮਾ ਦੇ ਸੰਜੋਗ ਵਾਸਤੇ ਮਨ ਨੂੰ ਤਤਪਰ ਰਖਦੇ ਸਨ। ਉਨ੍ਹਾਂ ਦੀ ਪਰਪਕਤਾ ਦੀ ਤਾਰੀਫ਼ ਕਰਨ ਵਾਸਤੇ ਕੋਈ ਸ਼ਬਦ ਨਹੀਂ ਮਿਲਦੇ। ਉਨ੍ਹਾਂ ਨੇ ਮਾਨਸਿਕ ਅਭੇਦਤਾ ਨਾਲ ਬੇਪਰਵਾਹ ਹੋ ਕੇ ਇਸ ਸੰਸਾਰ ਦੀਆਂ ਮੁਸੀਬਤਾਂ ਬਰਦਾਸ਼ਤ ਕੀਤੀਆਂ। ਜੋ ਉਨ੍ਹਾਂ ਦੀ ਆਨ ਬਾਨ ਸੀ ਉਸੇ ਨੂੰ ਸੰਭਾਲਦਿਆਂ ਦੁਨੀਆ ਤੋਂ ਚਲੇ ਗਏ। ਜਿਸ ਗਰਦਨ ਨੂੰ ਪਰਮਾਤਮਾ ਨੇ ਉੱਚਾ ਕੀਤਾ ਸੀ ਉਸ ਨੂੰ ਸਿੱਧਾ ਉਸੇ ਪਾਸ ਲੈ ਗਏ। ਕੁਝ ਦਿਨ ਐਸ਼ ਕਰਨ ਦੇ ਲਾਲਚ ਕਰਕੇ ਜਾਂ ਗ਼ਰੀਬੀ ਦੇ ਦੁੱਖ ਕਾਰਨ ਦੁਨੀਆ ਦੇ ਬੇਸਮਝ ਵਸਨੀਕਾਂ ਦੇ ਸਾਹਮਣੇ ਨੀਵਾਂ ਨਾ ਕੀਤਾ। ਉਨ੍ਹਾਂ ਦਾ ਕਲਾਮ ਸਪਸ਼ਟ ਕਰਦਾ ਹੈ ਕਿ ਨਾ ਤਾਂ ਕਦੇ ਉਨ੍ਹਾਂ ਦੀ ਦਿਲ ਦੀ ਕਲੀ ਖਿੜੀ ਅਤੇ ਨਾ ਕਦੇ ਉਨ੍ਹਾਂ ਦੇ ਮੱਥੇ ਉਤੇ ਪਈਆਂ ਤੀਊੜੀਆਂ ਨੇ ਖ਼ੁਸ਼ੀ ਵਿਚ ਰੰਗ ਬਦਲਿਆ। ਉਸਦੇ ਬਾਵਜੂਦ ਆਪਣੀ ਪਰਵਾਜ਼ ਦੀ ਦੁਨੀਆ ਦੇ ਸ਼ਰੋਮਣੀ ਸ਼ਹਿਨਸ਼ਾਹ ਸਨ ਅਤੇ ਜਿੰਨੀ ਵੀ ਦੁਨੀਆਵੀ ਜ਼ਿੰਦਗੀ ਮੁਸ਼ਕਿਲਾਂ ਦਾ ਸ਼ਿਕਾਰ ਹੁੰਦੀ ਸੀ ਓਨਾ ਹੀ ਅਭਿਮਾਨ ਆਪਣੀ ਹੋਂਦ ਨੂੰ ਉਭਾਰ ਕੇ ਹੋਰ ਉੱਚਾ ਹੁੰਦਾ ਸੀ।

ਲਖ਼ਨਊ ਵਿਚ ਕਿਸੇ ਨੇ ਪੁੱਛਿਆ ਕਿਉਂ ਹਜ਼ਰਤ ਅੱਜ ਕੱਲ੍ਹ ਸ਼ਾਇਰ ਕੌਣ ਕੌਣ ਹੈ? ਕਿਹਾ ਕਿ ਇਕ ਤਾਂ "ਸੌਦਾ" ਅਤੇ ਦੂਸਰਾ ਇਹ "ਖ਼ਾਕਸਾਰ" ਅਰਥਾਤ ਕੁਝ ਦੇਰ ਠਹਿਰ ਕੇ ਵਿਚਾਰ ਕਰਕੇ ਕਿਹਾ ਕਿ ਉੱਘੇ ਸ਼ਾਇਰ ਖਵਾਜ਼ਾ ਮੀਰ ਦਰਦ ਵੀ ਹਨ। ਕਿਸੇ ਪੁਰਸ਼ ਨੇ ਪੁੱਛਿਆ ਕਿ ਮੀਰ "ਸੋਜ਼" ਸਾਹਿਬ ਬਾਰੇ ਕਹਿੰਦੇ ਹੋ। ਤਾਂ ਮੂੰਹ ਮਰੋੜ ਕਿ ਪੁੱਛਿਆ ਕਿ ਕੀ ਮੀਰ "ਸੋਜ਼" ਸਾਹਿਬ ਵੀ ਸ਼ਾਇਰ ਹਨ? ਉਹਨੇ ਕਿਹਾ ਕਿ ਆਖ਼ਰ ਉਹ ਨਵਾਬ ਆਸਫ਼ ਅਲ ਦੌਲਾ ਦੇ ਉਸਤਾਦ ਤਾਂ ਹਨ ਹੀ। ਕਹਿਣ ਲੱਗੇ ਜੇ ਉਸ ਤਰ੍ਹਾਂ ਸੋਚਿਆ ਜਾਏ ਤਾਂ ਪੌਣੇ ਤਿੰਨ ਸ਼ਾਇਰ ਸਹੀ! ਪਰ ਉੱਚੇ ਸਾਹਿਤਕ ਹਲਕਿਆਂ ਵਿਚ ਅਸਾਂ ਉਨ੍ਹਾਂ ਦੇ ਤਖ਼ੱਲਸ ਕਦੇ ਨਹੀਂ ਸੁਣੇ। ਮੀਰ ਸਾਹਿਬ ਦੇ ਸਾਹਮਣੇ ਕਿਸ ਦੀ ਮਜ਼ਾਲ ਸੀ ਕਿ ਕਹਿੰਦਾ ਕਿ ਉਸ

ਵਿਚਾਰੇ ਨੇ ਤਾਂ ਆਪਣਾ ਤਖ਼ੱਲਸ "ਮੀਰ" ਰਖਿਆ ਸੀ ਪਰ ਉਹ ਤੁਸਾਂ ਉਸ ਤੋਂ ਖੋਹ ਲਿਆ ਅਤੇ ਲਾਚਾਰ ਹੋ ਕੇ ਉਸ ਨੇ ਹੁਣ ਐਸਾ ਤਖ਼ੱਲਸ ਰੱਖ ਲਿਆ ਹੈ ਕਿ ਨਾ ਤੁਹਾਨੂੰ ਪਸੰਦ ਆਵੇ ਅਤੇ ਨਾ ਹੀ ਤੁਸੀਂ ਉਸ ਨੂੰ ਖੋਹੋ।

ਜਦ ਨਵਾਬ ਆਸਫ਼ ਅਲ ਦੌਲਾ ਦੁਨੀਆ ਤੋਂ ਕੂਚ ਕਰ ਗਏ ਅਤੇ ਸਆਦਤ ਅਲੀ ਖ਼ਾਂ ਦਾ ਸਮਾਂ ਆਰੰਭ ਹੋਇਆ ਤਦ ਇਨ੍ਹਾਂ ਨੇ ਦਰਬਾਰ ਵਿਚ ਜਾਣਾ ਛੱਡ ਦਿੱਤਾ ਹੋਇਆ ਸੀ। ਕਿਸੇ ਨੇ ਉਥੇ ਆਉਣ ਵਾਸਤੇ ਨਾ ਕਿਹਾ। ਇਕ ਦਿਨ ਨਵਾਬ ਦੀ ਸਵਾਰੀ ਜਾ ਰਹੀ ਸੀ। ਇਹ "ਤਹਸੀਨ" ਦੀ ਮਸਜਿਦ ਪਾਸ ਰਾਹ ਸ਼ੁਰੂ ਹੋਣ ਵਾਲੀ ਜਗ੍ਹਾ ਬੈਠੇ ਹੋਏ ਸਨ। ਸਵਾਰੀ ਸਾਹਮਣੇ ਆਈ। ਸਾਰੇ ਉਠ ਕੇ ਖੜੇ ਹੋ ਗਏ ਪਰ ਮੀਰ ਸਾਹਿਬ ਉਸੇ ਤਰ੍ਹਾਂ ਬੈਠੇ ਰਹੇ। ਸਯਦ ਇਨਸ਼ਾਂ ਹਾਜ਼ਰੀ ਭਰ ਰਹੇ ਸਨ। ਨਵਾਬ ਸਾਹਿਬ ਨੇ ਉਨ੍ਹਾਂ ਪਾਸੋਂ ਪੁੱਛਿਆ ਕਿ ਇਨਸ਼ਾ ਇਹ ਕੌਣ ਹੈ ਜਿਸਦੀ ਮਾਣ ਮਤੀ ਤਬੀਅਤ ਨੇ ਉਠਣ ਵੀ ਨਹੀਂ ਦਿੱਤਾ। ਉਸ ਨੂੰ ਅਰਜ਼ ਕੀਤੀ ਕਿ ਜਨਾਬ ਆਲੀ ਇਹ ਉਹੀ ਅਭਿਮਾਨੀ ਫ਼ਕੀਰ ਹੈ ਜਿਸਦਾ ਜ਼ਿਕਰ ਬਹੁਤ ਵਾਰ ਹਜ਼ੂਰ ਨਾਲ ਹੋ ਚੁੱਕਾ ਹੈ। ਜ਼ਿੰਦਗੀ ਵਿਚ ਗੁਜ਼ਾਰਾ ਕਰਨ ਦੀ ਉਹੀ ਹਾਲਤ ਹੈ ਪਰ ਮਿਜ਼ਾਜ ਇਸ ਤਰ੍ਹਾਂ ਦਾ। ਅੱਜ ਵੀ ਤਾਂ ਭੁੱਖ ਹੀ ਕਟ ਰਿਹਾ ਹੋਵੇਗਾ। ਸਆਦਤ ਅਲੀ ਖਾਂ ਨੇ ਖ਼ਿਲਅਤ ਅਰਥਾਤ ਪਦਵੀ ਅਨੁਸਾਰ ਪਹਿਣਨ ਵਾਲਾ ਪਹਿਰਾਵਾ ਅਤੇ ਇਕ ਹਜ਼ਾਰ ਰੁਪਏ ਭਿਜਵਾਏ। ਜਦ ਚੋਬਦਾਰ ਲੈ ਕੇ ਗਿਆ ਤਾਂ ਮੀਰ ਸਾਹਿਬ ਨੇ ਇਹ ਕਹਿ ਕੇ ਵਾਪਸ ਕਰ ਦਿਤਾ ਕਿ ਮਸਜਿਦ ਵਿਚ ਭਿਜਵਾਓ, ਇਹ ਗੁਨਾਹਗਾਰ ਤਾਂ ਏਨਾ ਮੁਥਾਜ ਨਹੀਂ। ਸਆਦਤ ਅਲੀ ਖ਼ਾਂ ਜਵਾਬ ਸੁਣ ਕੇ ਹੈਰਾਨ ਹੋਏ ਪਰ ਦਰਬਾਰ ਵਿਚ ਉੱਚੀਆਂ ਪਦਵੀਆਂ ਰਖਣ ਵਾਲਿਆਂ ਨੇ ਮੀਰ ਸਾਹਿਬ ਬਾਰੇ ਫੇਰ ਸਮਝਾਇਆ ਤਾਂ ਨਵਾਬ ਸਾਹਿਬ ਦੇ ਹੁਕਮ ਅਨੁਸਾਰ ਸਯਦ ਇਨਸ਼ ਸਾਹਿਬ ਖ਼ਿਲਅਤ ਲੈ ਕੇ ਗਏ ਅਤੇ ਆਪਣੇ ਤਰੀਕੇ ਨਾਲ ਸਮਝਾਇਆ ਕਿ ਆਪਣੀ ਹਾਲਤ ਤੇ ਨਾ ਸਹੀ ਆਪਣੇ ਬੱਚਿਆਂ ਉਤੇ ਰਹਿਮ ਕਰੋ ਅਤੇ ਵਕਤ ਦੇ ਹਾਕਮ ਦੀ ਦਿੱਤੀ ਸੁਗਾਤ ਕਬੂਲ ਕਰੋ। ਮੀਰ ਸਾਹਿਬ ਨੇ ਕਿਹਾ ਕਿ ਆਪ ਇਹ ਪਰਵਾਨ ਕਰੋ ਕਿ ਉਹ ਆਪਣੀ ਸਲਤਨਤ ਦੇ ਬਾਦਸ਼ਾਹ ਹਨ ਤਾਂ ਮੇਰੀ ਵੀ ਆਪਣੀ ਦੁਨੀਆ ਹੈ ਜਿਸਦਾ ਬਾਦਸ਼ਾਹ ਮੈਂ ਹਾਂ ਅਤੇ ਜੇ ਕੋਈ ਨਾਵਾਕਫ਼ ਇਸ ਤਰ੍ਹਾਂ ਵਰਤਦਾ ਤਾਂ ਕੋਈ ਸ਼ਿਕਾਇਤ ਨਾ ਹੁੰਦੀ ਪਰ ਉਹ ਮੇਰੇ ਵਾਕਫ਼ ਹਨ, ਮੇਰੇ ਹਾਲਾਤ ਤੋਂ ਜਾਣੂ ਹਨ। ਇਸ ਤਰ੍ਹਾਂ ਹੁੰਦਿਆਂ ਵੀ ਏਨੇ ਦਿਨਾਂ ਪਿਛੋਂ ਇਕ ਦਸ ਰੁਪਏ ਦੇ ਮੁਲਾਜ਼ਮ ਦੇ ਹੱਥ ਖ਼ਿਲਅਤ ਭੇਜੀ। ਮੈਨੂੰ ਆਪਣੀ ਫ਼ਕੀਰੀ ਦੀ ਹਾਲਤ ਅਤੇ ਭੁੱਖਾਂ ਕੱਟ ਰਹੀ ਜ਼ਿੰਦਗੀ ਪਸੰਦ ਹੈ ਪਰ ਇਹ ਬੇਇਜ਼ਤੀ ਬਰਦਾਸ਼ਤ ਨਹੀਂ ਹੁੰਦੀ। ਪਰ ਸਯਦ ਇਨਸ਼ਾ ਦੀ ਨਿਮਰਤਾ ਭਰਪੂਰ ਕਥਨੀ ਸਾਹਮਣੇ ਕਿਸਦੀ ਪੇਸ਼ ਜਾ ਸਕਦੀ ਸੀ। ਮੀਰ ਸਾਹਿਬ ਨੇ ਜੋ ਭੇਜਿਆ ਗਿਆ ਸੀ ਪਰਵਾਨ ਕਰ ਲਿਆ ਅਤੇ ਕਦੇ ਕਦੇ ਦਰਬਾਰ ਵਿਚ ਜਾਣ ਲਗ ਪਏ। ਸੁਰਗਵਾਸੀ ਨਵਾਬ ਸਆਦਤ ਅਲੀ ਖਾਂ ਇਨ੍ਹਾਂ ਦੀ ਏਨੀ ਖ਼ਾਤਰ ਕਰਦੇ ਸਨ ਕਿ ਆਪਣੇ ਸਾਹਮਣੇ ਬਹਿਣ ਦੀ ਇਜ਼ਾਜ਼ਤ ਦੇਂਦੇ ਸਨ ਅਤੇ ਆਪਣਾ ਪੀਚਵਾਨ ਪੀਣ ਵਾਸਤੇ ਸਾਹਮਣੇ ਕਰਦੇ ਸਨ।

ਮੀਰ ਸਾਹਿਬ ਨੂੰ ਬਹੁਤ ਤਕਲੀਫ਼ ਵਿਚ ਦੇਖ ਕੇ ਲਖਨਊ ਦੇ ਇਕ ਨਵਾਬ ਸਾਹਿਬ ਉਨ੍ਹਾਂ ਨੂੰ ਪਰਿਵਾਰ ਸਮੇਤ ਅਪਣੇ ਘਰ ਲੈ ਗਏ ਅਤੇ "ਮੁਹੱਲ ਸਰਾ" ਦੇ ਪਾਸ ਇਕ ਮਕਾਨ

ਰਹਿਣ ਵਾਸਤੇ ਦਿੱਤਾ। ਮਕਾਨ ਦੇ ਹੇਠਲੇ ਹਿੱਸੇ ਦੀਆਂ ਬਾਰੀਆਂ ਬਾਗ਼ ਵੱਲ ਖੁਲ੍ਹਦੀਆਂ ਸਨ। ਉਹ ਹਿੱਸਾ ਇਸ ਆਸ਼ੇ ਨਾਲ ਦਿੱਤਾ ਗਿਆ ਸੀ ਕਿ ਉਨ੍ਹਾਂ ਦੀ ਤਬੀਅਤ ਹਰ ਤਰ੍ਹਾਂ ਨਾਲ ਪ੍ਰਫੁੱਲਤ ਅਤੇ ਖੁਸ਼ ਰਵ੍ਹੇ। ਇਹ ਜਿਸ ਦਿਨ ਆ ਕੇ ਰਹੇ ਬਾਰੀਆਂ ਬੰਦ ਸਨ। ਕਈ ਵਰ੍ਹੇ ਬੀਤ ਗਏ ਉਹ ਉਸੇ ਤਰ੍ਹਾਂ ਹੀ ਬੰਦ ਰਹੀਆਂ। ਉਨ੍ਹਾਂ ਨੇ ਕਦੇ ਬਾਰੀਆਂ ਖੋਲ੍ਹ ਕੇ ਬਾਗ਼ ਦੀ ਤਰਫ਼ ਨਾ ਦੇਖਿਆ। ਇਕ ਦਿਨ ਕੋਈ ਮਿਤਰ ਮਿਲਣ ਵਾਸਤੇ ਆਏ ਅਤੇ ਉਨ੍ਹਾਂ ਨੇ ਕਿਹਾ ਕਿ ਇਸ ਪਾਸੇ ਬਾਗ਼ ਹੈ ਤੁਸੀਂ ਬਾਰੀਆਂ ਖੋਲ੍ਹ ਕੇ ਕਿਉਂ ਨਹੀਂ ਬੈਠਦੇ? ਮੀਰ ਸਾਹਿਬ ਕਹਿਣ ਲੱਗੇ ਕੀ ਓਧਰ ਬਾਗ਼ ਹੈ? ਨਵਾਬ ਸਾਹਿਬ ਆਪ ਨੂੰ ਇਸ ਘਰ ਵਿਚ ਲਿਆਏ ਸਨ ਕਿ ਮਨ ਦੁਨੀਆ ਦੇ ਦੁੱਖਾਂ ਨੂੰ ਭੁਲਾ ਕੇ ਖਿੜਿਆ ਰਹੇ। ਮੀਰ ਸਾਹਿਬ ਦੀਆਂ ਗਜ਼ਲਾਂ ਦੇ ਫਟੇ ਪਰਾਣੇ ਮਸੌਦੇ (ਇਕੱਤਰ ਹਿੱਸੇ) ਪਏ ਸਨ। ਉਨ੍ਹਾਂ ਵੱਲ ਇਸ਼ਾਰਾ ਕਰਕੇ ਕਹਿਣ ਲੱਗੇ ਕਿ ਮੈਂ ਤਾਂ ਇਸ ਬਾਗ਼ ਦੀ ਸੈਰ ਵਿਚ ਐਸਾ ਮਗਨ ਹਾਂ ਕਿ ਉਸ ਬਾਹਰਲੇ ਬਾਗ਼ ਦੀ ਖ਼ਬਰ ਹੀ ਨਹੀਂ। ਇਸ ਤਰ੍ਹਾਂ ਕਹਿ ਕੇ ਚੁੱਪ ਕਰ ਗਏ। ਦੇਖੋ ਕਿਸ ਤਰ੍ਹਾਂ ਦਾ ਰੁਝੇਵਾਂ ਸੀ, ਕਈ ਵਰ੍ਹੇ ਬੀਤ ਜਾਣ ਇਕ ਬਾਗ਼ ਐਨ ਘਰ ਦੇ ਨਾਲ ਹੋਵੇ ਪਰ ਬਾਰੀ ਤਕ ਨਾ ਖੋਹਲ ਕੇ ਦੇਖਣ! ਪਰਮਾਤਮਾ ਨੇ ਉਨ੍ਹਾਂ ਦੇ ਕਲਾਮ ਨੂੰ ਇਸ ਤਰ੍ਹਾਂ ਦੀ ਬਹਾਰ ਅਰਥਾਤ ਟਹਿਕ ਮਹਿਕ ਦਿੱਤੀ ਸੀ ਕਿ ਕਈ ਵਰ੍ਹੇ ਬੀਤ ਗਏ ਹਨ ਪਰ ਲੋਕ ਅਜੇ ਤੱਕ ਵਰਕੇ ਫੋਲ ਫੋਲ ਕੇ ਬਾਗ਼ਾਂ ਦੀ ਸੈਰ ਕਰਨ ਤੋਂ ਵੱਧ ਪ੍ਰਸੰਨਤਾ ਪਰਾਪਤ ਕਰਦੇ ਹਨ।

ਮੀਰ ਸਾਹਿਬ ਦੇ ਸਪੁੱਤਰ ਲਖਨਊ ਵਿਚ ਮਿਲੇ ਸਨ। ਪਿਤਾ ਸਮਾਨ ਨਹੀਂ ਸਨ ਪਰ ਬਦਨਸੀਬੀ ਦੇ ਦ੍ਰਿਸ਼ਟੀਕੋਣ ਤੋਂ ਪਿਉ ਦੇ ਪੁੱਤਰ ਸਨ। ਇਕ ਫ਼ਕੀਰ ਪੁਰਸ਼, ਬੇਪਰਵਾਹ ਤੇ ਸੰਕੋਚਵਾਨ ਜੀਵਨ ਵਾਲੇ ਸਨ। ਮੀਰ ਅਸਕਰੀ ਨਾਮ ਸੀ ਪਰ ਮੀਰ "ਕਲੂ" ਕਰਕੇ ਮਸ਼ਹੂਰ ਸਨ। ਤਖ਼ੱਲਸ "ਅਰਸ਼" ਸੀ। ਆਪ ਸ਼ਾਇਰ ਸਨ ਅਤੇ ਉਨ੍ਹਾਂ ਨੇ ਆਪਣਾ ਗ਼ਜ਼ਲਾਂ ਦਾ ਦੀਵਾਨ ਇਕੱਤਰ ਕੀਤਾ ਹੋਇਆ ਸੀ। ਮੀਰ ਸਾਹਿਬ ਦੀਆਂ ਗ਼ਜ਼ਲਾਂ ਦੇ ਨਮੂਨੇ ਦੇ ਖੋ:-

ਕੋਫ਼ਤ ਸੇ ਜਾਨ ਲਬ ਪੈ ਆਈ ਹੈ ਹਮ ਨੇ ਕਿਹਾ ਚੋਟ ਦਿਲ ਪੇ ਖਾਈ ਹੈ।
ਲਿਖਤੇ ਰੁਕਾ ਲਿਖੇ ਗਏ ਦਫ਼ਤਰ ਸ਼ੌਕ ਨੇ ਬਾਤ ਕਿਆ ਬੜ੍ਹਾਈ ਹੈ।
ਆਰਜ਼ੂ ਇਸ ਬੁਲੰਦ ਬਾਲਾ ਕੀ ਕਿਆ ਬਲਾ ਮੇਰੇ ਸਰ ਪੈ ਲਾਈ ਹੈ।
ਦੀਦਨੀ ਹੈ ਸ਼ਕਸਤਗੀ ਦਿਲ ਕੀ ਕਿਆ ਇਮਾਰਤ ਗ਼ਮੋਂ ਨੇ ਢਾਈ ਹੈ।
ਹੈ ਤਮੰਨਾ ਕਿ ਲਾਲ ਹੈਂ ਵੋਹ ਲਬ ਯਾਨੀ ਇੱਕ ਬਾਤ ਸੀ ਬਨਾਈ ਹੈ।
ਦਿਲ ਸੇ ਨਜ਼ਦੀਕ ਔਰ ਇਤਨਾ ਦੂਰ ਕੈਸੇ ਇਸ ਕੋ ਕੁਛ ਆਸ਼ਨਾਈ ਹੈ।
ਬੇ ਸਤੂਨ ਕਿਆ ਹੈ, ਕੋਹਕਨ ਕੈਸਾ ਇਸ਼ਕ ਕੀ ਜ਼ੋਰ ਆਜ਼ਮਾਈ ਹੈ
ਜਿਸ ਮਰਜ਼ ਮੇਂ ਕਿ ਜਾਨ ਜਾਤੀ ਹੈ ਦਿਲਬਰੋਂ ਹੀ ਕੀ ਵੋਹ ਜੁਦਾਈ ਹੈ।
ਯਾਂਅ ਹੁਏ ਛਾਕ ਸੇ ਬਰਾਬਰ ਹਮ ਵਾਂਅ ਵੋਹੀ ਨਾਜ਼ੇ ਖ਼ੁਦ ਨੁਮਾਈ ਹੈ।
ਐਸਾ ਹੋਤਾ ਹੈ ਜ਼ਿੰਦਾ-ਏ-ਜਾਵੇਦ ਰਫ਼ਤਾਏ ਯਾਰ ਥਾ ਜਬ ਆਈ ਹੈ।
ਮਰਗੇ ਮਜਨੂੰ ਸੇ ਅਕਲ ਗੁਮ ਹੈ ਮੀਰ ਕਿਆ ਦੀਵਾਨੇ ਨੇ ਮੌਤ ਪਾਈ ਹੈ!

-

ਜਾਨ ਅਪਨਾ ਜੋ ਹਮ ਨੇ ਮਾਰਾ ਥਾ ਕੁਛ ਹਮਾਰਾ ਹੀ ਇਸ ਮੇਂ ਵਾਰਾ ਥਾ।

ਕੌਨ ਲੇਤਾ ਥਾਂ ਨਾਮ ਮਜਨੂੰ ਕਾ ਜਬ ਕਿ ਅਹਦੇ ਜਨੂੰ ਹਮਾਰਾ ਥਾ।
ਕੋਹ ਵਾ ਫ਼ਰਿਆਦ ਸੈ ਕਹੀਂ ਆਗੇ ਸਰ ਮਿਰਾ ਔਰ ਸੰਗ-ਏ-ਖ਼ਾਰਾ ਥਾ।
ਹਮ ਤੌਂ ਥੇ ਮਹਿਵ-ਏ-ਦੋਸਤੀ ਇਸ ਕੇ ਗੋ ਕੇ ਦੁਸ਼ਮਨ ਜਹਾਂ ਹਮਾਰਾ ਥਾ।
ਲੁਤਫ਼ ਸੇ ਪੂਛਤਾ ਥਾ ਹਰ ਕੋਈ ਜਬ ਤਲਕ ਲੁਤਫ਼ ਕੁਛ ਤੁਮ੍ਹਾਰਾ ਥਾ।
ਆਸਤਾਂ ਕੀ ਕਿਸੂ ਕੇ ਖ਼ਾਕ ਹੂਆਂ ਆਸਮਾਂ ਕਾ ਭੀ ਕਿਆ ਸਿਤਾਰਾ ਥਾ।
ਪਾਉਂ ਛਾਤੀ ਪੈ ਮੇਰੇ ਰਖ ਚਲਨਾ ਯਾਂਅ ਕਭੂ ਇਸ ਕਾ ਯੂੰ ਗੁਜ਼ਾਰਾ ਥਾ।
ਮੌਸਮੇ ਗੁਲ ਮੇਂ ਹਮ ਨਾ ਛੂਟੇ ਹੈਫ਼ ਗਸ਼ਤ ਥਾ, ਦੀਦ ਥਾ, ਨਜ਼ਾਰਾ ਥਾ।
ਇਸ ਕੇ ਅਬਰੂ ਜੋ ਟੁਕ ਝੁਕੇ ਇਧਰ ਕਤਲ ਕਾ ਤੇਗ਼ ਸੇ ਇਸ਼ਾਰਾ ਥਾ।
ਇਸ਼ਕ ਬਾਜ਼ੀ ਮੇਂ ਕਿਆ ਮੂਏ ਹੈਂ ਮੀਰ ਆਗੇ ਹੀ ਜੀਅ ਇਨੌਂ ਨੇ ਹਾਰਾ ਥਾ।

ਦਿਲ ਪਰ ਖ਼ੂਨ ਕੀ ਇੱਕ ਗੁਲਾਬੀ ਸੇ ਉਮਰ ਭਰ ਹਮ ਰਹੇ ਸ਼ਰਾਬੀ ਸੇ।
ਜੀਅ ਢਹਾ ਜਾਏ ਹੈ ਸਹਰ ਸੇ ਆਜ ਰਾਤ ਗੁਜ਼ਰੇਗੀ ਕਿਸ ਖ਼ਰਾਬੀ ਸੇ।
ਖਿਲਨਾ ਕੁਮ ਕੁਮ ਕਲੀ ਨੇ ਸੀਖਾ ਹੈ ਇਸ ਕੀ ਆਂਖੋਂ ਕੀ ਨੀਮ ਖ਼ਵਾਬੀ ਸੇ।
ਰੁਕਾ ਉਠਤੇ ਹੀ ਚਾਂਦ ਸਾ ਨਿਕਲਾ ਦਾਗ਼ ਹੂੰ ਇਸ ਕੀ ਬੇਹਜਾਬੀ ਸੇ।
ਕਾਮ ਥੇ ਇਸ਼ਕ ਮੇਂ ਬਹੁਤ ਪਰ ਮੀਰਹਮ ਹੀ ਫ਼ਾਰਗ਼ ਹੁਏ ਸ਼ਤਾਬੀ ਸੇ।

**ਖ਼ਾਤਮਾ :-**

ਰਾਤ ਦਾ ਆਖ਼ਰੀ ਸਮਾਂ ਹੈ ਪਰ ਜਲਸੇ ਵਾਲੇ ਸ਼ਸ਼ੋਭਤ ਹਨ ਅਤੇ ਐਸਾ ਸਮਾਂ ਬਣਿਆ ਹੋਇਆ ਹੈ ਕਿ ਹਰ ਇਕ ਦਿਲ 'ਚੋਂ ਪੁਕਾਰ ਨਿਕਲ ਰਹੀ ਹੈ :

ਯਾ ਇਲਾਹੀ ਤਾ ਕਿਆਮਤ
ਬਰ ਨਿਆਇਦ ਆਫ਼ਤਾਬ

ਉਸ ਸਮੇਂ ਦੇ ਕਵੀ ਸੰਮੇਲਨ ਵਿਚ ਸ਼ਾਮਿਲਤ ਸ਼ਾਇਰਾਂ ਦੀ ਕੋਈ ਗਿਣਤੀ ਸੰਭਵ ਨਹੀਂ। ਰੱਬ ਜਾਣੇ ਉਹ ਕਿਤਨੇ ਹਨ ਅਤੇ ਆਕਾਸ਼ ਉਤੇ ਕਿੰਨੇ ਸਿਤਾਰੇ ਹਨ। ਸੁਣਨ ਵਾਲੇ ਏਨੇ ਸ਼ੌਕੀਨ ਸਨ ਕਿ ਕਈ ਬੱਤੀਆਂ ਬਲ ਬਲ ਕੇ ਪਿਘਲ ਪਿਘਲ ਜਾਂਦੀਆਂ ਰਹੀਆਂ। ਫਿਰ ਵੀ ਅੱਜ ਤੱਕ ਸੁਣਨ ਵਾਲਿਆਂ ਦੀ ਤ੍ਰਿਸ਼ਨਾ ਦੀ ਸੁਲਘਦੀ ਚੰਗਿਆੜੀ ਨਹੀਂ ਬੁੱਝਦੀ। ਇਹੀ ਆਵਾਜ਼ ਆ ਰਹੀ ਹੈ :

ਸਾਕੀਆ ਯਾ ਲਗ ਰਹਾ ਹੈ ਚਲ ਚਲਾਓ
ਜਬ ਤਲਕ ਬਸ ਚਲ ਸਕੇ ਸਾਗ਼ਰ ਚਲੇ।

ਆਜ਼ਾਦ ਭੁਲ ਰਹੇ ਹੋ! ਦਿਲਾਂ ਦੀ ਹਰਕਤ ਨੂੰ ਕਿਸ ਨੇ ਪਛਾਣਿਆਂ ਹੈ? ਜਾਣਨ ਬਿਨਾਂ ਫੌਰਨ ਉਕਤਾ ਜਾਂਦੇ ਹਨ। ਫਿਰ ਐਸੇ ਘਬਰਾ ਜਾਂਦੇ ਹਨ ਕਿ ਹੱਥਾਂ ਵਿਚੋਂ ਨਿਕਲ ਜਾਂਦੇ ਹਨ। ਬਸ ਹੁਣ ਬਾਕੀ ਕਹਾਣੀ ਰਾਤ ਦੇ ਹਵਾਲੇ ਹੋ ਗਈ। ਦੇਖੋ ਸਵੇਰ ਹੋ ਗਈ ਨਿੰਮੇ ਕਲਾਮ ਨੂੰ ਮੁਲਤਵੀ ਕਰੋ :

ਅਜ਼ੀਜੋ ਮਸਤ ਸੁਖ਼ਨ ਹੋ ਯਾ ਕੇ ਸੋਤੇ ਹੋ
ਉਠੋ ਉਠੋ ਕਿ ਬਸ ਅਬ ਸਰਪੈ ਆਫ਼ਤਾਬ ਆਇਆ।

# 7. ਆਬ–ਏ–ਹਯਾਤ ਦਾ ਚੌਥਾ ਦੌਰ

## ਆਰੰਭਿਕ ਸ਼ਬਦ

ਹਾਸਿਆਂ ਦੀਆਂ ਆਵਾਜ਼ਾਂ ਆ ਰਹੀਆਂ ਹਨ। ਦੇਖੋ ਮੁਸ਼ਾਇਰੇ ਦੇ ਸੰਚਾਲਕ ਆ ਪਹੁੰਚੇ। ਇਹ ਕੁਝ ਹੋਰ ਲੋਕ ਹਨ। ਇਨ੍ਹਾਂ ਦਾ ਆਉਣਾ ਗ਼ਜ਼ਬ ਦਾ ਆਉਣਾ ਹੈ।

ਐਸੇ ਜ਼ਿੰਦਾ ਦਿਲ ਅਤੇ ਸ਼ੋਖ਼ ਤਬੀਅਤ ਵਾਲੇ ਹੋਣਗੇ ਕਿ ਇਨ੍ਹਾਂ ਦੀ ਸ਼ੋਖ਼ੀ ਅਤੇ ਇਨ੍ਹਾਂ ਦੇ ਤਰਲ ਸੁਭਾਅ ਕਿਸੇ ਸੰਕੋਚ ਦੇ ਭਾਰ ਹੇਠਾਂ ਨਹੀਂ ਦੱਬਣਗੇ। ਇੰਨਾ ਹੱਸਣਗੇ ਅਤੇ ਹਸਾਉਣਗੇ ਕਿ ਮੂੰਹ ਥੱਕ ਜਾਣਗੇ। ਫਿਰ ਵੀ ਨਾ ਤੇ ਇਹ ਤਰੱਕੀ ਵਾਲੇ ਕਦਮ ਅੱਗੇ ਵਧਾਣਗੇ ਅਤੇ ਨਾ ਪਹਿਲੇ ਉਸਰੀ ਮਹੱਤਤਾ ਨੂੰ ਅੱਗੇ ਲੈ ਜਾਣਗੇ। ਬਣੇ ਬਣਾਏ ਕੋਠਿਆਂ ਉਪਰ ਹੀ ਕੁੱਦਦੇ ਰਹਿਣਗੇ। ਇਸ ਤਰ੍ਹਾਂ ਦੀ ਕਿਰਤ ਕਰਣਗੇ ਜਿਵੇਂ ਇਕ ਘਰ ਨੂੰ ਦੂਸਰੇ ਦੀ ਨਕਲ ਮਾਰ ਕੇ ਸਜਾ ਰਹੇ ਹੁੰਦੇ ਹਨ। ਹਰ ਇਕ ਪਹਿਲੇ ਮੌਜੂਦ ਚੀਜ਼ ਨੂੰ ਰੰਗ ਬਦਲ ਬਦਲ ਕੇ ਦਿਖਾਣਗੇ। ਉਹੀ ਫੁੱਲ ਅਤਰ ਵਿਚ ਭਿਉਣਗੇ, ਕਦੇ ਉਨ੍ਹਾਂ ਦੇ ਹਾਰ ਪ੍ਰੋਣਗੇ, ਕਦੇ ਉਨ੍ਹਾਂ ਨੂੰ ਤਾਰਿਆਂ ਦੀ ਤਰ੍ਹਾਂ ਸਜਾਣਗੇ ਅਤੇ ਕਦੇ ਉਨ੍ਹਾਂ ਨੂੰ ਵਰਤ ਕੇ ਫੁੱਲਾਂ ਦੀਆਂ ਗੇਂਦਾਂ ਬਣਾ ਕੇ ਲਿਆਣਗੇ ਅਤੇ ਉਹ ਫੁਲਾਂ ਦੀ ਵਰਖਾ ਕਰਨਗੇ ਕਿ ਹੋਲੀ ਖੇਡਣ ਦੇ ਦ੍ਰਿਸ਼ ਮਾਤ ਪੈਂਦੇ ਦਿਸਣ। ਇਨ੍ਹਾਂ ਚੰਗੇ ਭਾਗਾਂ ਵਾਲਿਆਂ ਨੂੰ ਜ਼ਮਾਨਾ ਵੀ ਚੰਗਾ ਮਿਲੇਗਾ ਅਤੇ ਐਸੇ ਪ੍ਰਸੰਸਕ ਮਿਲਣਗੇ ਕਿ ਇਨ੍ਹਾਂ ਦੇ ਇਕ ਇਕ ਫੁੱਲ ਦੀ ਕੀਮਤ ਇਸ ਤਰ੍ਹਾਂ ਪਵੇਗੀ ਜਿਵੇਂ ਕਿ ਉਹ ਕੇਸਰ ਦੇ ਫੁਲਾਂ ਦਾ ਬਾਗ਼ ਹੁੰਦਾ ਹੈ।

ਇਸ ਦੌਰ ਵਿਚ ਮੀਆਂ "ਰੰਗੀਨ" ਸਭ ਤੋਂ ਵਧੀਆ ਗੁਲਦਸਤੇ ਬਣਾ ਕੇ ਲਿਆਏ। ਜਲਸੇ ਵਿਚ ਹਾਜ਼ਰ ਪੁਰਸ਼ਾਂ ਸਾਹਮਣੇ ਉਨ੍ਹਾਂ ਨੂੰ ਸਜਾਇਆ ਅਤੇ ਇਵੇਂ ਕੀਤਾ ਜਿਵੇਂ ਉਨ੍ਹਾਂ ਦੀ ਖ਼ੁਸ਼ਨੁਮਾਈ ਵਿਚੋਂ ਰੰਗ ਅਤੇ ਖ਼ੁਸ਼ਬੋ ਕੱਢ ਕੇ ਵੰਡ ਰਹੇ ਹਨ। ਅਸੀਂ ਜ਼ਰੂਰ ਕਹਿੰਦੇ ਕਿ ਹਿੰਦੁਸਤਾਨ ਦੀ ਇਸ਼ਕੀਆ ਸ਼ਾਇਰੀ ਨੇ ਆਪਣੀ ਅਸਲੀਅਤ ਨੂੰ ਪ੍ਰਫੁੱਲਤ ਕੀਤਾ ਪਰ ਕਿਉਂਕਿ ਉਸ ਤੋਂ ਪਹਿਲੀਆਂ ਰਚਨਾਵਾਂ ਅਸਲੀਅਤ ਦੀਆਂ ਸੂਚਕ ਸਨ ਅਤੇ ਇਸ ਦੌਰ ਦੀਆਂ ਰਚਨਾਵਾਂ ਦੀ ਬੁਨਿਆਦ ਹੱਸਣ ਹਸਾਉਣ ਦੀ ਇੱਛਾ ਸੀ ਇਸ ਵਾਸਤੇ ਇਨ੍ਹਾਂ ਨੂੰ ਸਿਵਾਏ ਮਖ਼ੌਲੀਆ ਹੋਣ ਦੇ ਕੁਝ ਨਹੀਂ ਕਹਿ ਸਕਦੇ। ਸਗੋਂ ਇਹ ਸਮਝੋ ਕਿ ਉਨ੍ਹਾਂ ਨੂੰ ਲਖਨਊ ਦੇ "ਕੈਸਰ ਬਾਗ਼" ਅਤੇ ਉਸ ਅੰਦਰ ਵਾਪਰੀਆਂ ਘਟਨਾਵਾਂ ਦੀ ਪੈਦਾਵਾਰ ਦੀਵਾਨ-ਏ-"ਰੰਗੀਨ" ਅਤੇ ਦੀਵਾਨ–ਏ–ਸਯਦ "ਇਨਸ਼ਾ" ਨੂੰ ਕਹੀਏ ਤਾਂ ਕੋਈ ਤੁਹਮਤ ਲਗਾਣ ਵਾਲੀ ਜਾਂ ਬਦਨਾਮ ਕਰਣ ਵਾਲੀ ਗੱਲ ਨਹੀਂ ਹੋਵੇਗੀ। ਭਾਵੇਂ ਇਸ ਦੌਰ ਦੇ ਸੰਚਾਰ ਦੇ ਅਸਲ ਸੰਚਾਲਕ ਮੀਆਂ "ਰੰਗੀਨ" ਹਨ ਪਰ ਉਨ੍ਹਾਂ ਤੋਂ ਵੱਧ ਸੰਘਣਾਪਨ ਸੱਯਦ ਇਨਸ਼ਾ ਦਿਖਾਂਦੇ ਹਨ।

ਇਨ੍ਹਾਂ ਆਪਣੇ ਕਮਾਲ ਦਿਖਾਣ ਵਾਲੇ ਪੁਰਸ਼ਾਂ ਦੇ ਸਮੇਂ ਵਿਚ ਬਜ਼ੁਰਗਾਂ ਤੋਂ ਪ੍ਰਚਲਿਤ

ਹੋਈਆਂ ਸੈਂਕੜੇ ਸਾਹਿਤਕ ਉਕਤੀਆਂ ਦਾ ਪ੍ਰਯੋਗ ਸਮਾਪਤ ਹੋ ਗਿਆ ਪਰ ਫਿਰ ਵੀ ਕੁਝ ਬਚ ਗਈਆਂ। ਫਿਰ ਵੀ ਸ਼ੇਫ਼ "ਮਸਹਫ਼ੀ" ਦੇ ਵਰਤੇ ਕੁਝ ਲਫ਼ਜ਼ਾਂ ਦੀ ਤਰਤੀਬ ਤੋਂ ਪ੍ਰਤੀਤ ਹੁੰਦਾ ਹੈ ਕਿ ਉਸ ਨੂੰ ਬਜ਼ੁਰਗਾਂ ਤੋਂ ਮਿਲੀ ਵਿਰਾਸਤ ਨਾਲ ਵਧੇਰੇ ਮੁਹੱਬਤ ਹੈ। ਸੱਯਦ "ਇਨਸ਼ਾ" ਅਤੇ "ਜੁੱਰਾਤ" ਨੇ ਪਹਿਲੀਆਂ ਰਵਾਇਤਾਂ ਵਿਚੋਂ ਬਹੁਤ ਸਾਰੀ ਸਮਗਰੀ ਨੂੰ ਵਰਤਣਾ ਬੰਦ ਕਰ ਦਿੱਤਾ। ਫਿਰ ਵੀ "ਨਿਤ" "ਮੁੱਕ" "ਅੰਖੜੀਆਂ" "ਜ਼ੋਰ" (ਅਰਥਾਤ ਬਹੁਤ) ਬੇਤਕਲਫ਼ੀ ਨਾਲ ਬੋਲਦੇ ਤੇ ਵਰਤਦੇ ਹਨ ਅਤੇ "ਵਾਛੜੇ" "ਭਲਾ ਰੇ" "ਝਕੜਾ" "ਅਜੀ" ਉਪਰੋਕਤ ਸੱਯਦ ਸਾਹਿਬ ਦਾ ਖ਼ਾਸ ਅੰਦਾਜ਼ ਹੈ। ਇਹ ਠੀਕ ਹੈ ਕਿ ਉਨ੍ਹਾਂ ਨੇ ਰਚਨਾ ਇਸ ਤਰ੍ਹਾਂ ਕਰਨੀ ਜਾਰੀ ਰਖੀ ਹੈ ਕਿ ਜੋ ਚਾਹੁੰਦੇ ਹਨ ਸੋ ਕਹਿ ਹੀ ਦੇਂਦੇ ਹਨ। ਨਹੀਂ ਭੇਦ ਪਤਾ ਲਗ ਸਕਦਾ ਕਿ ਇਨ੍ਹਾਂ ਦਾ ਨਿਤਾ ਪ੍ਰਤੀ ਇਹੀ ਦਸਤੂਰ ਹੈ ਜਾਂ ਮਖ਼ੌਲੀਆ ਅੰਦਾਜ਼ ਨਾਲ ਕਹੀ ਜਾ ਰਹੇ ਹਨ।

**ਸ਼ੇਖ ਕਲੰਦਰ ਬਖ਼ਸ਼ "ਜੁੱਰਾਤ"** : ਤਖ਼ੱਲਸ "ਜੁੱਰਾਤ" ਸੀ ਅਤੇ ਮਸ਼ਹੂਰ ਸਨ ਸ਼ੇਖ਼ ਕਲੰਦਰ ਬਖ਼ਸ਼ ਦੇ ਨਾਂ ਨਾਲ ਪਰ ਅਸਲ ਨਾਮ ਸੀ "ਯਹੀ ਅਮਾਨ"। ਅਕਬਰ ਆਬਾਦ ਦੇ ਰਹਿਣ ਵਾਲੇ ਮਸ਼ਹੂਰ ਹਨ। ਪਰ ਉਨ੍ਹਾਂ ਦੇ ਪਿਤਾ ਹਾਫ਼ਜ਼ ਅਮਾਨ ਖ਼ਾਸ ਦਿੱਲੀ ਦੇ ਰਹਿਣ ਵਾਲੇ ਸਨ। ਹਰ ਇੱਕ ਸੰਬੰਧਿਤ ਪੁਸਤਕ ਵਿਚ ਲਿਖਿਆ ਹੈ ਕਿ ਇਨ੍ਹਾਂ ਦੇ ਖ਼ਾਨਦਾਨ ਦਾ ਤੰਦ ਤਾਣਾ "ਰਾਏ ਅਮਾਨ ਮੁਹੰਮਦ ਸ਼ਾਹੀ" ਨਾਲ ਮਿਲਦਾ ਹੈ ਅਤੇ "ਅਮਾਨ" ਦਾ ਲਫ਼ਜ਼ ਅਕਬਰ ਦੇ ਜ਼ਮਾਨੇ ਤੋਂ ਇਨ੍ਹਾਂ ਦੇ ਖ਼ਾਨਦਾਨ ਦੇ ਪੁਰਸ਼ਾਂ ਦੇ ਨਾਵਾਂ ਨਾਲ ਖ਼ਿਤਾਬ ਦੀ ਤਰ੍ਹਾਂ ਚਲਿਆ ਆ ਰਿਹਾ ਹੈ। ਹਕੀਮ ਕੁਦਰਤੰ ਅੱਲਾ ਖਾਂ "ਕਾਸਮ" ਫ਼ਰਮਾਂਦੇ ਹਨ ਕਿ "ਜੁੱਰਾਤ" ਸਾਹਿਬ ਦੇ ਖ਼ਾਨਦਾਨ ਦੇ ਪੁਰਸ਼ ਸ਼ਾਹੀ ਦਰਬਾਰ ਵਿਚ ਦਰਬਾਨਾਂ ਦਾ ਕੰਮ ਕਰਦੇ ਹੁੰਦੇ ਹਨ ਸਨ।

"ਜੁੱਰਾਤ" ਸਾਹਿਬ ਮੀਆਂ ਜਾਫ਼ਰ ਅਲੀ ਖਾਂ "ਹਸਰਤ" ਦੇ ਸ਼ਗਿਰਦ ਸਨ। ਸ਼ਾਇਰ ਹੋਣ ਤੋਂ ਇਲਾਵਾ ਨਜੂਮ ਦੇ ਇਲਮ ਵਿਚ ਪਰਪਕ ਹੋਣ ਕਰਕੇ ਪਰਤਿਸ਼ਠਤ ਸਨ। ਰਾਗ ਵਿਦਿਆ ਦਾ ਸ਼ੌਕ ਰਖਦੇ ਸਨ। ਸਿਤਾਰ ਬਹੁਤ ਚੰਗੀ ਤਰ੍ਹਾਂ ਵਜਾਂਦੇ ਸਨ। 1800 ਈਸਵੀ ਵਿਚ ਲਖਨਊ ਪਹੁੰਚੇ ਅਤੇ ਮਿਰਜ਼ਾ ਸੁਲੇਮਾਨ "ਸ਼ਿਕਵਾ" ਦੀ ਹਕੂਮਤ ਦੇ ਕਰਮਚਾਰੀ ਦੇ ਤੌਰ ਤੇ ਮੁਲਾਜ਼ਮ ਹੋ ਗਏ। ਬਜ਼ੁਰਗਾਂ ਦਾ ਕਹਿਣਾ ਹੈ ਕਿ ਸ਼ਰਾਫ਼ਤ ਅਤੇ ਖ਼ਾਨਦਾਨੀਪੁਣਾ ਗ਼ਰੀਬੀ ਤੇ ਆਸ਼ਕ ਹੁੰਦੇ ਹਨ। ਦੌਲਤ ਅਤੇ ਖ਼ਾਨਦਾਨੀ ਸ਼ਰਾਫ਼ਤ ਤਾਂ ਇਕ ਦੂਜੇ ਦੀਆਂ ਸੌਕਣਾਂ ਹਨ। ਅਮੀਰੀ ਆਈ ਤਾਂ ਸਮਝੋ ਕਿਆਮਤ ਆਈ ਅਤੇ ਦੌਲਤ ਆਈ ਤਾਂ ਸ਼ਾਮਤ ਆਈ। ਮੀਆਂ ਜੁੱਰਾਤ ਦੀ ਖ਼ੁਸ਼-ਮਜ਼ਾਜੀ ਅਤੇ ਲਤੀਫ਼ੇ ਸੁਣਾਣ ਦੀ ਆਦਤ ਮਖ਼ੌਲੀਆ ਹੋਣ ਦੀ ਹੱਦ ਤੋਂ ਵੀ ਟੱਪ ਚੁੱਕੀਆਂ ਸਨ ਅਤੇ ਹਿੰਦੁਸਤਾਨ ਦੇ ਅਮੀਰਾਂ ਨੂੰ ਉਸ ਤੋਂ ਵੱਧ ਕੋਈ ਕੰਮ ਚੰਗਾ ਨਹੀਂ ਸੀ ਲਗਦਾ ਅਤੇ ਨਾ ਹੀ ਹੋਰ ਕੋਈ ਵੱਡੀ ਨਿਹਮਤ ਸੀ। ਕਹਿੰਦੇ ਹਨ ਕਿ ਇਨ੍ਹਾਂ (ਜੁੱਰਾਤ ਸਾਹਿਬ) ਦਾ ਮਿਰਜ਼ਾ "ਕਤੀਲ" ਅਤੇ ਸੱਯਦ "ਇਨਸ਼ਾ" ਦਾ ਇਹ ਹਾਲ ਸੀ ਕਿ ਘਰ ਵਿਚ ਆਰਾਮ ਨਾਲ ਨਹੀਂ ਸਨ ਰਹਿ ਸਕਦੇ। ਅੱਜ ਇਕ ਅਮੀਰ ਦੇ ਘਰ ਹੁੰਦੇ ਸਨ ਤਾਂ ਦੂਜੇ ਦਿਨ ਕੋਈ ਹੋਰ ਅਮੀਰ ਸਵਾਰੀ ਲੈ ਕੇ ਆਉਂਦਾ ਸੀ ਅਤੇ ਬਿਠਾ ਕੇ ਲੈ ਜਾਂਦਾ ਸੀ। ਚਾਰ ਪੰਜ ਦਿਨ ਜੇ ਉਥੇ ਠਹਿਰਦੇ ਸਨ ਤਾਂ ਕੋਈ ਹੋਰ ਨਵਾਬ ਆ ਜਾਂਦੇ ਸਨ ਅਤੇ ਨਾਲ ਲੈ ਜਾਂਦੇ ਸਨ। ਜਿਥੇ ਵੀ ਜਾਂਦੇ ਸਨ ਆਰਾਮ ਅਤੇ ਖ਼ੁਸ਼ੀ ਭਰੀ ਜ਼ਿੰਦਗੀ

ਲਈ ਵੱਧ ਤੋਂ ਵੱਧ ਐਸ਼ ਦੇ ਵਸੀਲੇ ਮੌਜੂਦ ਹੁੰਦੇ ਸਨ। ਰਾਤ ਦਿਨ ਹੱਸਣਾ ਅਤੇ ਚਹਿਚਹਾਣਾ ਮਿਲਦਾ ਸੀ।

"ਜੁੱਰਾਤ" ਭਾਵੇਂ ਰਾਜਸੀ ਇਲਮਾਂ ਤੋਂ ਨਾਵਾਕਫ਼ ਸਨ ਬਲਕਿ ਅਰਬੀ ਜ਼ਬਾਨ ਨੂੰ ਤਾਂ ਜਾਣਦੇ ਹੀ ਨਹੀਂ ਸਨ ਫਿਰ ਵੀ ਸਭ ਪੇਚਦਾਰ ਸਾਹਿਤਕ ਰਾਹਾਂ ਤੋਂ ਭਲੀ ਪ੍ਰਕਾਰ ਵਾਕਫ਼ੀਅਤ ਰਖਦੇ ਸਨ। ਆਪਣਾ ਸੁਭਾਅ, ਜਿਥੋਂ ਵੀ ਉੱਡ ਕੇ ਆਉਂਦੇ ਸਨ, ਤੋਤੇ ਅਤੇ ਬੁਲਬੁਲ ਦੀ ਤਰ੍ਹਾਂ ਨਾਲ ਲੈ ਕੇ ਆਉਂਦੇ ਸਨ। ਆਖ਼ਰੀ ਉਮਰ ਤੱਕ ਲਖ਼ਨਊ ਵਿਚ ਰਹੇ ਅਤੇ ਉਥੇ ਹੀ 1810 ਈਸਵੀ ਵਿਚ ਸੰਸਾਰ ਤੋਂ ਕੂਚ ਕਰ ਗਏ। ਉਨ੍ਹਾਂ ਦਾ ਕਲਾਮ ਹਰ ਇਕ ਦੀ ਜ਼ਬਾਨ ਤੇ ਹੈ ਅਤੇ ਦੀਵਾਨ ਵੀ ਤਲਾਸ਼ ਕੀਤਿਆਂ ਮਿਲ ਜਾਂਦਾ ਹੈ। ਉਸ ਵਿਚ ਹਰ ਤਰ੍ਹਾਂ ਦੀਆਂ ਗ਼ਜ਼ਲਾਂ ਹਨ। ਰੁਬਾਈਆਂ, ਕੁਝ ਮਖ਼ਮਸ, ਵਾਸੋਖ਼ਤ, ਕੁਝ ਹਿਜੁਏਂ ਅਤੇ ਤਾਰੀਖ਼ਾਂ ਉਨ੍ਹਾਂ ਦੀਆਂ ਰਚਨਾਵਾਂ ਵਿਚ ਸ਼ਾਮਲ ਹਨ। ਦੀਵਾਨ ਵਿਚ ਬਹੁਤ ਕਰਕੇ ਨਵੀਨ ਤਜਰਬੇ ਨਹੀਂ ਹਨ। ਪ੍ਰਤੀਤ ਹੁੰਦਾ ਹੈ ਜੋ ਤਰੀਕੇ ਉਸਤਾਦਾਂ ਪਾਸੋਂ ਸਿੱਖੇ ਸਨ ਉਨ੍ਹਾਂ ਦੀ ਸਭਿਅਕ ਵਰਤੋਂ ਹੀ ਕੀਤੀ ਹੈ। ਹਾਂ ਉਨ੍ਹਾਂ ਨੂੰ ਬਹੁਤ ਮੁਹਾਰਤ ਕਾਰਨ ਨਿਖਾਰ ਪ੍ਰਾਪਤ ਹੋਇਆ ਹੈ। ਸਾਰੀਆਂ ਲਾਪਰਵਾਹੀਆਂ ਛੁਪ ਗਈਆਂ ਹਨ ਅਤੇ ਸੰਵਾਰੀਆਂ ਹੋਈਆਂ ਰਚਨਾਵਾਂ ਨੇ ਇਨ੍ਹਾਂ ਨੂੰ ਇਕ ਨਵੀਂ ਤਰਜ਼ ਦੇ ਕਵੀ ਦੇ ਤੌਰ ਤੇ ਪ੍ਰਸਿੱਧ ਕਰ ਦਿੱਤਾ ਹੈ। ਆਪਣੀ ਤਬੀਅਤ ਦੇ ਅਨੁਕੂਲ ਅਨੁਭਵ ਕਰਕੇ ਗ਼ਜ਼ਲ ਲਿਖਣੀ ਸ਼ੁਰੂ ਕੀਤੀ ਅਤੇ ਅਮੀਰਾਂ ਅਤੇ ਸਾਹਿੱਤਕ ਸਾਥੀਆਂ ਦੀ ਸੁਹਬਤ ਨੇ ਉਨ੍ਹਾਂ ਦੇ ਨਾਂ ਨੂੰ ਚਮਕਾਇਆ। ਉਨ੍ਹਾਂ ਨੇ ਪੂਰੀ ਤਰ੍ਹਾਂ "ਮੀਰ" ਦੀ ਰਚਨਾ ਦਾ ਰੂਪ ਅਪਣਾਇਆ ਪਰ ਉਸ ਦੀ ਵਿਕਾਸ-ਰੇਖਾ ਨੂੰ ਐਸੇ ਸ਼ੋਖ਼ੀ ਭਰੇ ਬਾਂਕਪਨ ਦਾ ਰੰਗ ਦਿੱਤਾ ਕਿ ਆਮ ਲੋਕਾਂ ਨੇ ਪਸੰਦ ਕਰਦਿਆਂ ਉਸ ਨੂੰ ਅਮਰ ਰਚਨਾ ਸਵੀਕਾਰ ਕੀਤਾ। ਆਮ ਲੋਕਾਂ ਵਿਚ ਇਹ ਧੂਮ ਮਚ ਗਈ ਕਿ ਉਹ ਕਮਾਲ ਦੇ ਸ਼ਾਇਰ ਸਨ ਅਤੇ ਖ਼ਾਸ ਸਾਹਿਤਕ ਪਰਖ ਕਰਨ ਵਾਲਿਆਂ ਨੇ ਹੈਰਾਨ ਹੋ ਕੇ ਕਹਿਣਾ ਸ਼ੁਰੂ ਕੀਤਾ ਕਿ ਉਨ੍ਹਾਂ ਦੀ ਰਚਨਾ ਤਾਂ ਆਪਣੀ ਕਿਸਮ ਦੀ ਨਵੀਨ ਕਾਢ ਸੀ ਜੋ ਉਨ੍ਹਾਂ ਦੇ ਸਮੇਂ ਤੱਕ ਉਨ੍ਹਾ ਦਾ ਇੰਤਜ਼ਾਰ ਕਰ ਰਹੀ ਸੀ। ਵਚਿੱਤਰ ਪੱਖ ਤਾਂ ਇਹ ਹੈ ਕਿ ਜਿਸ ਤਰ੍ਹਾਂ ਉਨ੍ਹਾਂ ਦੀ ਰਚਨਾ ਉਸੇ ਸਮੇਂ ਦੀ ਖ਼ਲਕਤ ਵਿਚ ਪ੍ਰਸੰਸਾਯੋਗ ਪ੍ਰਵਾਨ ਕੀਤੀ ਜਾਂਦੀ ਸੀ ਉਵੇਂ ਹੀ ਅੱਜ ਤੱਕ ਸਤਿਕਾਰ ਨਾਲ ਵਰਤੀ ਜਾਂਦੀ ਹੈ। ਧਿਆਨ ਦੇਣ ਵਾਲੀ ਗੱਲ ਤਾਂ ਇਹ ਹੈ ਇਨ੍ਹਾਂ ਦੀ ਰਚਨਾਂ ਨਵੇਂ ਵਿਕਾਸ ਅਤੇ ਮੁਹਾਵਰਿਆਂ ਤੋਂ ਭਰਪੂਰ ਹੈ। ਹੈਨ ਤਾ ਸਿਰਫ਼ ਹੁਸਨ ਅਤੇ ਇਸਕ ਦੇ ਕਿੱਸੇ ਪਰ ਆਸ਼ਕਾਂ ਤੇ ਮਾਸ਼ੂਕਾਂ ਦੇ ਸੰਜੋਗ ਇਸ ਵਿਚ ਨਸ਼ਿਆਉਣ ਵਾਲੀ ਮਦਰਾ ਦੀ ਤਰ੍ਹਾਂ ਦਾ ਸਰੂਰ ਪੈਦਾ ਕਰਦੇ ਹਨ। ਉਨ੍ਹਾਂ ਦੀ ਭਾਵਕ ਸਮਰਥਾ ਐਨ ਗ਼ਜ਼ਲਾਂ ਲਿਖਣ ਵਾਸਤੇ ਉਪਜੀ ਪ੍ਰਤੀਤ ਹੁੰਦੀ ਸੀ। ਜੋ ਵੀ ਘਟਨਾਵਾਂ ਵਾਪਰਦੀਆਂ ਸਨ ਅਤੇ ਉਨ੍ਹਾਂ ਦੇ ਦਿਲ ਵਿਚੋ ਜੋ ਵੀ ਭਾਵ ਉਗਮਦੇ ਸਨ ਉਨ੍ਹਾਂ ਬਾਰੇ ਸਪੱਸ਼ਟ ਤੌਰ ਤੇ ਕਹਿ ਦੇਂਦੇ ਸਨ। ਇਸ ਤਰ੍ਹਾਂ ਕਹਿੰਦੇ ਸਨ ਕਿ ਅੱਜ ਤੱਕ ਦਿਲ ਫਟਕ ਉਠਦੇ ਹਨ। ਮੁਸ਼ਾਇਰੇ ਵਿਚ ਗ਼ਜ਼ਲ ਪੜ੍ਹਦੇ ਸਨ ਤਾਂ ਸਭ ਸਰੋਤੇ ਮਸਤ ਹੋ ਕੇ ਝੂਮਣ ਲਗ ਪੈਂਦੇ ਸਨ। ਸੱਯਦ "ਇਨਸ਼ਾ" ਉਨ੍ਹਾਂ ਨਾਲ ਰਲ ਕੇ ਕਈ ਤਰ੍ਹਾਂ ਦੇ ਰੰਗ ਰੂਪ ਬਦਲ ਬਦਲ ਕੇ ਮੁਸ਼ਾਇਰੇ ਦੀ ਰੌਣਕ ਨੂੰ ਭਰਪੂਰ ਕਰਦੇ ਸਨ। ਉਨ੍ਹਾ ਦੀ ਐਸੀ ਸ਼ਖ਼ਸੀਅਤ ਸੀ ਜੋ ਸਿਧੀ ਸਾਦੀ ਗ਼ਜ਼ਲ ਨੂੰ ਅਦਾ ਕਰਕੇ ਆਪਣਾ ਪ੍ਰਭਾਵ ਪਾ ਲੈਂਦੀ ਸੀ।

ਮਿਰਜ਼ਾ ਮੁਹੰਮਦ ਤਕੀ ਖਾਂ ਤੁਰਕੀ ਦੇ ਘਰ ਮੁਸ਼ਾਇਰਾ ਹੁੰਦਾ ਸੀ। ਪਰਤਿਸ਼ਠਤ ਅਮੀਰ ਅਤੇ ਮਸ਼ਹੂਰ ਸ਼ਾਇਰ ਇਕੱਠੇ ਹੁੰਦੇ ਸਨ। ਸਵਰਗਵਾਸੀ ਮੀਰ "ਤਕੀ" ਵੀ ਸ਼ਾਮਲ ਹੁੰਦੇ ਸਨ। ਇਕ ਵਾਰ "ਜੁੱਰਾਤ" ਨੇ ਗ਼ਜ਼ਲ ਪੜ੍ਹਨੀ ਸ਼ੁਰੂ ਕੀਤੀ ਅਤੇ ਉਹ ਵੀ ਇਸ ਤਰ੍ਹਾਂ ਕਿ ਪ੍ਰਸੰਸਾ ਦੇ ਸ਼ੋਰ ਵਿਚ ਸ਼ਿਅਰ ਵੀ ਪੂਰੀ ਤਰ੍ਹਾਂ ਨਹੀਂ ਸਨ ਸੁਣੇ ਜਾ ਰਹੇ। ਮੀਆਂ "ਜੁੱਰਾਤ" ਜਾਂ ਤਾਂ ਉਸ ਜੋਸ਼ ਅਤੇ ਖ਼ੁਸ਼ੀ ਦੇ ਕਾਰਨ ਜੋ ਅਜਿਹੇ ਵਾਯੂ ਮੰਡਲ ਵਿਚ ਆਦਮੀ ਨੂੰ ਮਾਣ-ਮੁਗਧ ਕਰ ਦੇਂਦੀ ਹੈ ਜਾਂ ਤਬੀਅਤਨ ਸ਼ੋਖ ਹੋਣ ਕਾਰਨ ਇਕ ਸ਼ਗਿਰਦ ਦਾ ਹੱਥ ਪਕੜ ਕੇ ਇਨ੍ਹਾਂ ਦੇ ਪਾਸ ਆ ਬੈਠੇ ਅਤੇ ਕਿਹਾ ਕਿ ਹਜ਼ਰਤ ਭਾਵੇਂ ਆਪ ਦੇ ਸਾਹਮਣੇ ਗ਼ਜ਼ਲ ਪੜ੍ਹਨੀ ਬੇਅਦਬੀ ਅਤੇ ਬੇ-ਹਯਾਈ ਦੇ ਬਰਾਬਰ ਹੈ ਪਰ ਫਿਰ ਵੀ ਆਪ ਦੀ ਮਿਹਰਬਾਨੀ ਕਿ ਇਸ ਗ਼ਲਤ ਮਲਤ ਪੜ੍ਹਨ ਵਾਲੇ ਨੇ ਜੋ ਵੀ ਝੱਖ ਮਾਰੀ ਹੈ ਆਪ ਨੇ ਗ਼ਜ਼ਲ ਸੁਣੀ ਤਾਂ ਹੈ। ਮੀਰ ਸਾਹਿਬ ਤੀਊੜੀ ਪਾ ਕੇ ਚੁੱਪ ਬੈਠੇ ਰਹੇ। "ਜੁੱਰਾਤ" ਨੇ ਫਿਰ ਗੱਲ ਸ਼ੁਰੂ ਕੀਤੀ ਪਰ ਮੀਰ ਸਾਹਿਬ ਟਾਲ ਗਏ। ਜਦੋਂ ਝਗੜਾ ਪਾ ਕੇ ਫਿਰ ਪੁੱਛਿਆ ਗਿਆ ਤਾਂ ਮੀਰ ਸਾਹਿਬ ਨੇ ਜੋ ਲਫ਼ਜ਼ ਕਹੇ ਉਹ ਇਸ ਤਰ੍ਹਾਂ ਸਨ : "ਸੱਚੀ ਗੱਲ ਤਾਂ ਇਹ ਹੈ ਕਿ ਸ਼ਿਅਰ ਕਹਿਣਾ ਤਾਂ ਜਾਣਦੇ ਨਹੀਂ ਹੋ ਆਪਣੀ ਜ਼ਬਾਨ ਦੀ ਚਟਿਲਾਸ ਪੂਰੀ ਕਰ ਲਿਆ ਕਰੋ।"

**ਲਤੀਫ਼ਾ :** ਇਕ ਦਿਨ ਮੀਰ ਇਨਸ਼ਾ ਅਲਾ ਖਾਂ "ਜੁੱਰਾਤ" ਸਾਹਿਬ ਨੂੰ ਮਿਲਣ ਆਏ। ਦੇਖਿਆ ਕਿ ਸਿਰ ਨੀਵਾਂ ਕਰ ਕੇ ਬੈਠੇ ਹੋਏ ਕੁਝ ਸੋਚ ਰਹੇ ਹਨ। ਉਨ੍ਹਾਂ ਨੇ ਪੁੱਛਿਆ ਕਿ ਕਿਸ ਫ਼ਿਕਰ ਵਿਚ ਬੈਠੇ ਹੋ? "ਜੁੱਰਾਤ" ਨੇ ਕਿਹਾ ਕਿ ਇਕ ਮਿਸਰਾ ਫੁਰਿਆ ਹੈ ਚਾਹੁੰਦਾ ਹਾਂ ਕਿ ਕਾਵਿ ਪ੍ਰਕਾਸ਼ ਸ਼ੁਰੂ ਕੀਤਾ ਜਾਏ ਪਰ ਜਦ ਤੱਕ ਦੂਸਰੀ ਪੰਗਤੀ ਨਾ ਬਣੇਗੀ ਸੁਣਾਵਾਂਗਾ ਨਹੀਂ ਕਿਉਂ ਜਿ ਸੁਣਾ ਦਿਆਂ ਤਾਂ ਤੁਸੀਂ ਉਸ ਦੇ ਨਾਲ ਆਪ੍ਰਣੀਆਂ ਸਤਰਾਂ ਰਲਾ ਕੇ ਉਸ ਨੂੰ ਚੁਰਾ ਲਉਗੇ। ਸੱਯਦ "ਇਨਸ਼ਾ" ਨੇ ਬਹੁਤ ਜ਼ੋਰ ਲਾਇਆ ਤਾਂ ਆਖ਼ਰ "ਜੁੱਰਾਤ" ਨੇ ਪੜ੍ਹਿਆ :

ਇਸ ਜ਼ੁਲਫ਼ ਪੈ ਫ਼ਬਤੀ ਸ਼ਬੇ ਦੀਜੂਰ ਕੀ ਸੂਝੀ।

ਸੱਯਦ "ਇਨਸ਼ਾ" ਨੇ ਫ਼ੌਰਨ ਕਿਹਾ :

ਅੰਧੇ ਕੋ ਅੰਧੇਰੇ ਮੇਂ ਬਹੁਤ ਦੂਰ ਕੀ ਸੂਝੀ।

'ਜੁੱਰਾਤ" ਨੇ ਹੱਸਦਿਆਂ ਹੋਇਆਂ ਆਪਣੀ ਸੋਟੀ ਚੁੱਕ ਕੇ ਮਾਰਨ ਵਾਸਤੇ ਪਿੱਛਾ ਕਰਨਾ ਸ਼ੁਰੂ ਕੀਤਾ। ਕਾਫ਼ੀ ਦੇਰ ਸੱਯਦ "ਇਨਸ਼ਾ" ਅੱਗੇ ਅੱਗੇ ਦੌੜਦੇ ਰਹੇ ਅਤੇ ਪਿੱਛੇ ਪਿੱਛੇ ਉਨ੍ਹਾਂ ਨੂੰ ਇਹ ਢੂੰਢਦੇ ਰਹੇ। ਰੱਬ ਦੀ ਸ਼ਾਨ ਦੇਖੋ ਕਿਸ ਤਰ੍ਹਾਂ ਦੀ ਭਰਪੂਰ ਖ਼ੁਸ਼ੀ ਮਾਣਨ ਵਾਲੇ ਉਹ ਲੋਕ ਸਨ ਅਤੇ ਕਿਹੋ ਜਿਹਾ ਖੁਲ੍ਹਾ ਡੁਲ੍ਹਾ ਰਹਿਣ ਦਾ ਸਮਾਂ ਸੀ। ਗ਼ਜ਼ਲ ਦਾ ਨਮੂਨਾ ਦੇਖੋ :

ਯਾਦ ਆਤਾ ਹੈ ਤੋ ਕਿਆ, ਫਿਰਤਾ ਹੂੰ ਘਬਰਾਇਆ ਹੁਆ।
ਚੰਪਈ ਰੰਗ ਇਸ ਕਾ ਔਰ ਜੋਬਨ ਗੁਦ ਗੁਦਾਇਆ ਹੁਆ।
ਬਾਤ ਹੀ ਅਵਲ ਤੋ ਵੋਹ ਕਰਤਾ ਨਹੀਂ ਮੁਝ ਸੇ ਕਭੀ
ਔਰ ਜੋ ਬੋਲੇ ਭੀ ਹੈ ਕੁਛ ਮੂੰਹ ਸੇ ਤੋ ਸ਼ਰਮਾਇਆ ਹੁਆ।
ਜਾ ਕੇ ਫਿਰ ਆਊਂ ਨਾ ਜਾਊਂ ਇਸ ਗਲੀ ਮੇਂ ਦੌੜ ਦੌੜ

ਪਰ ਕਰੂੰ ਕਿਆ ਮੈਂ ਨਹੀਂ ਫਿਰਤਾ ਹੈ ਦਿਲ ਆਇਆ ਹੁਆ।
ਬੇਸਬਬ ਜੋ ਮੁਝ ਸੇ ਹੈ ਵੋਹ ਸ਼ੋਲ੍ਹਾ ਖ਼ੂ ਸਰਗਰਮੇ ਜੰਗ
ਮੈਂ ਤੋ ਹੂੰ ਹੈਰਾਨ ਕਿ ਯਿਹ ਕਿਸ ਕਾ ਹੈ ਭੜਕਾਇਆ ਹੁਆ।
ਵੋਹ ਕਰੇ ਅਜ਼ਮ-ਏ-ਸਫ਼ਰ ਤੋ ਕੀਜੀਏ ਦੁਨੀਆ ਸੇ
ਹੈ ਇਰਾਦਾ ਦਿਲ ਮੇਂ ਮੁਦਤ ਸੇ ਯਿਹ ਠਹਿਰਾਇਆ ਹੁਆ।
ਨੋਕ-ਏ-ਮਿਜ਼ਗਾਂ ਪਰ ਦਿਲੇ ਪਸ ਮੁਰਦਾ ਹੈ ਯੂੰ ਸਰ ਨਗੂੰ
ਸ਼ਾਖ਼ ਪਰ ਝੁਕ ਆਏ ਹੈ ਜੂੰ ਫੂਲ ਮੁਰਝਾਇਆ ਹੁਆ।
ਜਾਊ ਜਾਊ ਕਿਆ ਲਗਾਇਆ ਹੈ ਅਜੀ ਬੈਠੇ ਰਹੋ
ਹੂੰ ਮੈਂ ਅਪਨੀ ਜ਼ੀਸਤ ਸੇ ਆਗੇ ਹੀ ਉਕਤਾਇਆ ਹੁਆ।
ਤੇਰੀ ਦੂਰੀ ਸੇ ਯਿਹ ਹਾਲਤ ਹੋ ਗਈ ਅਪਨੀ ਕਿ ਆਹ
ਅਨਕਰੀਬ-ਏ-ਮਰਗ ਹਰ ਇੱਕ ਅਪਨਾ ਹਮਸਾਇਆ ਹੁਆ।
ਕਿਆ ਕਹੇਂ ਅਬ ਇਸ਼ਕ ਕਿਆ ਕਿਆ ਹਮ ਸੇ ਕਰਤਾ ਹੈ ਸਲੂਕ
ਦਿਲ ਪੈ ਬੇਤਾਬੀ ਕਾ ਇੱਕ ਪੁਤਲਾ ਹੈ ਬਿਠਾਲਾਇਆ ਹੁਆ।
ਹੈ ਕਲੱਕ ਸੇ ਦਿਲ ਕੀ ਯਿਹ ਹਾਲਤ ਮਿਰੀ ਅਬ ਤੋਕਾ ਮੇਂ
ਚਾਰ ਸੂ ਫਿਰਤਾ ਹੂੰ ਅਪਨੇ ਘਰ ਮੇਂ ਘਬਰਾਇਆ ਹੁਆ।
ਹੁਕਮ ਬਾਰ ਮਜਲਸ ਅਬ "ਜੁੱਰਾਤ" ਕੋ ਬੀ ਹੋ ਜਾਏ ਜੀ
ਯਿਹ ਬਿਚਾਰਾ ਕਬ ਸੇ ਦਰਵਾਜ਼ੇ ਪੈ ਹੈ ਆਇਆ ਹੁਆ।

-

ਜਬ ਸੇ ਯਿਹ ਸੁਨਤੇ ਹੈਂ ਕਿ ਹਮਸਾਇਆ ਹੈਂ ਆਪ ਆਏ ਹੁਏ
ਕਿਆ ਦਰ-ਓ-ਬਾਮ ਪੇ ਹਮ ਫਿਰਤੇ ਹੈਂ ਘਬਰਾਏ ਹੁਏ।
ਆਪ ਸੇ ਤੋ ਮੈਂ ਨਾ ਜਾਊਂ ਪਰ ਕਰੂੰ ਕਿਆ ਕਿ ਵਹੀਂ
ਦਿਲ-ਏ-ਬੇਤਾਬ ਲੀਏ ਜਾਏ ਹੈ ਦੌੜਾਏ ਹੁਏ।
ਘਰ ਮੇਂ ਬੇ ਯਾਰ ਹੈ ਸ਼ਕਲ ਅਪਨੀ ਯਿਹ ਦਿਲ ਕੇ ਹਮਰਾਹ
ਦੋ ਗੁਨਾਹਗਾਰ ਹੋਂ ਜੂੰ ਕੈਦ ਮੇਂ ਬਿਠਲਾਏ ਹੁਏ।
ਆਏ ਹੋ, ਦਸਤ ਬਾ ਕਬਜ਼ਾ ਹੋ ਤੋ ਫਿਰ ਦੇਰ ਹੈ ਕਿਆ
ਸਰ-ਏ-ਤਸਲੀਮ ਕੋ ਹਮ ਬੈਠੇ ਹੈਂ ਨਹੁੜਾਏ ਹੁਏ।
ਆਜ ਭੀ ਇਸ ਕੇ ਜੋ ਆਨੇ ਕੀ ਨਾ ਠਹਿਰੀ ਤੋ ਬਸ ਆਹ
ਹਮ ਵੋਹ ਕਰ ਬੈਠੇਂਗੇ ਜੋ ਦਿਲ ਮੇਂ ਹੈਂ ਠਹਿਰਾਏ ਹੁਏ।
ਪੈਰਹਨ ਚਾਕ ਤਿਰੇ ਦਰ ਪੈ ਜੋ ਕਲ ਕਰਤਾ ਥਾ
ਆਜ ਲੋਗ ਉਸ ਕੋ ਲੀਏ ਜਾਤੇ ਹੈ ਦਫਨਾਏ ਹੁਏ।
ਮੁਰਦਨੀ ਫਿਰ ਗਈ ਮੂੰਹ ਪੈ ਮਿਰੇ ਜਿਨ ਕੀ ਖ਼ਾਤਰ
ਰੰਗ-ਵ-ਰੂਹ ਕਿਆ ਵੋਹ ਪੜੇ ਫਿਰਤੇ ਹੈਂ ਚਮਕਾਏ ਹੁਏ।
ਅਬਰ-ਏ-ਤਸਵੀਰ ਕੇ ਮਾਨਿੰਦ ਹਮ ਇਸ ਮਹਿਫ਼ਲ ਮੇਂ
ਰੋ ਨਹੀਂ ਸਕਤੇ ਪਰ ਆਂਖੋਂ ਮੇਂ ਹੈਂ ਅਸ਼ਕ ਆਏ ਹੁਏ।

ਲੋਗ ਗਰ ਹਮ ਸੇ ਯਿਹ ਕਹਿਤੇ ਹੈਂ ਕਿ ਚਲਤੇ ਹੋ ਜੀ ਵਹਾਂ
ਅਪਨੇ ਬੇਗਾਨੇ ਸਭ ਇਸ ਬਜ਼ਮ ਮੇਂ ਹੈਂ ਆਏ ਹੁਏ।
ਕਰ ਕੇ ਮੌਜ਼ੂੰ ਇਨ੍ਹੇਂ "ਜ਼ੁਰਾਤ" ਗ਼ਜ਼ਲ ਇੱਕ ਔਰ ਭੀ ਪੜ੍ਹ
ਦਿਲ ਮੇਂ ਜੋ ਤਾਜ਼ਾ ਮਜ਼ਾਮੀਂਅ ਹੋਂ ਠਹਿਰਾਏ ਹੁਏ।

**ਮੀਰ ਹਸਨ** :- "ਹਸਨ" ਤਖ਼ੱਲਸ ਸੀ ਅਤੇ ਨਾਂ ਸੀ ਗ਼ੁਲਾਮ ਹਸਨ। ਖ਼ਾਸ ਦਿੱਲੀ ਦੇ ਰਹਿਣ ਵਾਲੇ ਸਨ। ਪੁਰਾਣੀ ਦਿੱਲੀ ਵਿਚ ਇਕ "ਸਯਦ ਵਾੜਾ" ਨਾਂ ਦਾ ਮੁਹੱਲਾ ਸੀ, ਉਸ ਵਿਚ ਪੈਦਾ ਹੋਏ ਸਨ। ਜਵਾਨੀ ਦੀ ਉਮਰ ਵਿਚ ਪਿਤਾ ਦੇ ਨਾਲ ਫੈਜ਼ਾਬਾਦ ਆ ਗਏ ਅਤੇ ਨਵਾਬ ਸਰਫ਼ਰਾਜ਼ ਜੰਗ ਸਪੁੱਤਰ ਨਵਾਬ ਸਾਲਾਰ ਜੰਗ ਦੀ ਹਕੂਮਤ ਦੀ ਨੌਕਰੀ ਕਰ ਲਈ। ਕੁਝ ਦੇਰ ਏਥੇ ਰਹੇ ਅਤੇ ਫਿਰ ਲਖਨਊ ਆ ਗਏ। ਖੁਲ੍ਹੇ ਖਿੜੇ ਮੱਥੇ ਵਾਲੇ, ਪ੍ਰਸੰਨ ਤਬੀਅਤ ਵਾਲੇ ਸਨ। ਵਾਧਾ ਇਹ ਸੀ ਕਿ ਸਭਿਅਤਾ ਅਤੇ ਸਿਆਣਪ ਨੂੰ ਹੱਥੋਂ ਨਹੀਂ ਸਨ ਛੱਡਦੇ। ਦਰਮਿਆਨਾ ਕੱਦ ਸੀ, ਖੁਸ਼ੀ ਤੋਂ ਭਰਪੂਰ ਸ਼ਖ਼ਸੀਅਤ, ਗੋਰੇ ਰੰਗ ਵਾਲੇ ਅਤੇ ਸ਼ਰਾਫ਼ਤ ਦੇ ਅਸੂਲਾਂ ਅਤੇ ਖ਼ਾਨਦਾਨੀ ਰਵਾਇਤਾਂ ਤੋਂ ਜ਼ਾਹਰ ਹੁੰਦਾ ਸੀ ਕਿ ਆਪਣੇ ਪਿਤਾ ਜੀ ਦੇ ਨਕਸ਼-ਏ-ਕਦਮ ਤੇ ਚਲ ਰਹੇ ਹਨ। ਇੰਨਾ ਜ਼ਰੂਰ ਸੀ ਕਿ ਦਾਹੜੀ ਮੁਨਾਉਂਦੇ ਸਨ। ਜਦ ਤੱਕ ਦਿੱਲੀ ਵਿਚ ਰਹੇ ਪਹਿਲਾਂ ਆਪਣੇ ਪਿਤਾ ਜੀ ਤੋਂ ਅਤੇ ਫਿਰ ਖਵਾਜਾ ਮੀਰ "ਦਰਦ" ਪਾਸੋਂ ਕਵਿਤਾਵਾਂ ਠੀਕ ਕਰਵਾਉਂਦੇ ਰਹੇ। ਅਵਧ ਵਿਚ ਜਾ ਕੇ ਮੀਰ ਜ਼ੀਆਉੱਦੀਨ "ਜ਼ੀਆ" ਦੇ ਸ਼ਗਿਰਦ ਬਣੇ ਅਤੇ ਮਿਰਜ਼ਾ ਰਫੀਹ "ਸੌਦਾ" ਨੂੰ ਵੀ ਗ਼ਜ਼ਲਾਂ ਦਿਖਾਈਆਂ। ਲਖਨਊ ਵਿਚ ਆ ਕੇ ਇਨ੍ਹਾਂ ਦੀ ਰਚਨਾ ਨੇ ਮਸ਼ਹੂਰੀ ਦਾ ਰੰਗ ਮਾਣਿਆ। ਉਨ੍ਹਾਂ ਦੇ ਸ਼ਿਅਰ ਗ਼ਜ਼ਲਾਂ ਦੀ ਦੁਨੀਆ ਵਿਚ ਗੁਲਾਬ ਦੇ ਫੁੱਲਾ ਦੀ ਤਰ੍ਹਾਂ ਹਨ ਅਤੇ ਮੁਹਾਵਰਿਆਂ ਅਨੁਸਾਰ ਭਰਪੂਰ ਸਮਰਥਾ ਨਾਲ ਆਸ਼ਕਾਨਾ ਬਿਰਤਾਂਤ ਦ੍ਰਿਸ਼ਟਾਂਦੇ ਹਨ। ਮੀਰ "ਸੋਜ਼" ਨਾਲ ਇਨ੍ਹਾਂ ਦਾ ਅੰਦਾਜ਼ ਬਹੁਤ ਮਿਲਦਾ ਹੈ।

"ਬੇਨਜ਼ੀਰ" ਅਤੇ "ਬਦਰ ਮੁਨੀਰ" ਦਾ ਕਿੱਸਾ-ਏ-ਬੇਨਜ਼ੀਰ ਲਿਖਿਆ ਹੈ ਅਤੇ ਰਚਨਾ ਦਾ ਨਾਂ "ਸਹਿਰ ਉਲ ਬਿਆਂਨ" ਰਖਿਆ ਹੈ। ਸਮੇਂ ਨੇ ਵੀ ਇਸ "ਸਹਿਰ ਅਲ ਬਿਆਨ" ਬਾਰੇ ਸਾਹਿਤਕਾਰਾਂ ਪਾਸੋਂ ਤਾਈਦੀ ਤਾਰੀਫ਼ ਲਿਖਵਾਈ। ਉਪਰੋਕਤ ਰਚਨਾ ਵਿਚ ਸ਼ੁੱਧ ਬੋਲੀ ਰਾਹੀਂ ਪ੍ਰਗਟਾਇਆ ਬਿਰਤਾਂਤ, ਮੁਹਾਵਰਿਆਂ ਦੀ ਵਰਤੋਂ, ਮਜ਼ਮੂਨ ਦੀ ਸ਼ੋਖ਼ੀ, ਅਦਾ ਕਰਨ ਦੀ ਵਿਉਂਤ, ਨਜ਼ਾਕਤ ਭਰਿਆ ਨਿਭਾਅ ਅਤੇ ਸਵਾਲਾਂ ਜਵਾਬਾਂ ਦੀ ਤਰਕੀਬ ਦੀ ਵਰਤੋਂ ਇਸ ਤਰ੍ਹਾਂ ਦੇ ਵਸਫ਼ ਹਨ ਕਿ ਤਾਰੀਫ਼ ਦੀ ਹੱਦ ਤੋਂ ਪਰੇ ਹਨ। ਉਨ੍ਹਾਂ ਦੀ ਸਮਝਣ ਦੀ ਸਮਰਥਾ ਦੇ ਕੰਨ ਕੁਦਰਤ ਨੇ ਇਸ ਤਰ੍ਹਾਂ ਦੇ ਬਣਾਏ ਸਨ ਕਿ ਉਨ੍ਹਾਂ ਨੂੰ ਸੌ ਵਰ੍ਹੇ ਬੀਤਣ ਤੋਂ ਬਾਅਦ ਆਉਣ ਵਾਲਿਆਂ ਦੀਆਂ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ ਕਿ ਜੋ ਕੁਝ ਉਨ੍ਹਾਂ ਨੇ ਉਸ ਵੇਲੇ ਦੀ ਬੋਲੀ ਵਿਚ ਲਿਖਿਆ ਉਸੇ ਤਰ੍ਹਾਂ ਦੇ ਮੁਹਾਵਰੇ ਅਤੇ ਗੱਲਬਾਤ ਦੇ ਅੱਖਰ ਅਸੀਂ ਤੁਸੀਂ ਹੁਣ ਬੋਲ ਰਹੇ ਹਾਂ। ਉਸ ਸਮੇਂ ਦੇ ਸ਼ਾਇਰਾਂ ਦਾ ਕਲਾਮ ਦੇਖੋ ਤਾਂ ਹਰ ਸਫ਼ੇ ਵਿਚ ਬਹੁਤ ਸਾਰੇ ਐਸੇ ਲਫ਼ਜ਼ ਹਨ ਅਤੇ ਅਜਿਹੀਆਂ ਸ਼ੈਲੀ ਦੀਆਂ ਝਲਕਾਂ ਹਨ ਕਿ ਅੱਜ ਉਨ੍ਹਾਂ ਦੀ ਮਨਾਹੀ ਹੈ ਅਤੇ ਉਹ ਮਕਰੂਰ ਸਮਝੀਆਂ ਜਾਂਦੀਆਂ ਹਨ। ਪਰ ਉਨ੍ਹਾਂ ਦੀਆਂ ਰਚਨਾਵਾਂ ਸਿਵਾਏ ਕੁਝ ਲਫ਼ਜ਼ਾਂ ਦੇ, ਜਿਸ ਤਰ੍ਹਾਂ ਉਸ ਸਮੇਂ ਸਨ ਉਵੇਂ ਹੀ ਹੁਣ ਵੀ ਦਿਲ

ਪਸੰਦ ਅਤੇ ਦਿਲਕਸ਼ ਹਨ। ਮੈਂ ਇਹ ਕੀ ਕਹਿ ਰਿਹਾ ਹਾਂ? ਅੱਜ ਕਿਸ ਦਾ ਮੂੰਹ ਹੈ ਜੋ ਉਨ੍ਹਾਂ ਸਿਫ਼ਤਾਂ ਤੋਂ ਭਰਪੂਰ ਪੰਜ ਸ਼ਿਅਰ ਵੀ ਬਣਾ ਸਕੇ। ਖ਼ਾਸ ਕਰਕੇ ਕਹਾਵਤਾਂ ਅਰਥਾਤ ਅਖਾਣਾਂ ਨੂੰ ਐਸੀ ਸੋਹਣੀ ਤਰ੍ਹਾਂ ਸ਼ਿਅਰਾਂ ਵਿਚ ਭਰ ਦੇਂਦੇ ਹਨ ਕਿ ਜੀਭ ਚਟਖਾਰੇ ਮਾਰਦੀ ਹੈ। ਬਿਆਨ ਹੀ ਨਹੀਂ ਕਰ ਸਕਦੇ ਕਿ ਇਹ ਕਿਸ ਤਰ੍ਹਾਂ ਦਾ ਮੇਵਾ ਹੈ। ਸਾਹਿਤ ਰਚਣ ਵਾਲਿਆਂ ਦੇ ਜਗਤ-ਗੁਰੂ ਮਿਰਜ਼ਾ ਰਫ਼ੀਹ "ਸੌਦਾ" ਅਤੇ ਸ਼ਾਇਰਾਂ ਦੇ ਸਿਰਤਾਜ ਮੀਰ ਤਕੀ "ਮੀਰ" ਨੇ ਵੀ ਕਈ ਕਈ ਮਸਨਵੀਆਂ ਲਿਖੀਆਂ। ਸਾਹਿਤਕ ਕਿਤਾਬ ਘਰ ਵਿਚ ਉਸ ਅਲਮਾਰੀ ਵਿਚ ਥਾਂ ਨਾ ਪ੍ਰਾਪਤ ਕੀਤੀ ਜਿਸ ਵਿਚ ਇਨ੍ਹਾਂ ਦੀਆਂ ਰਚਨਾਵਾਂ ਰਖੀਆਂ ਗਈਆਂ ਸਨ। ਉਨ੍ਹਾਂ ਦੀਆਂ ਪੁਸਤਕਾਂ ਘਰ ਘਰ ਵਿਚ ਹਨ ਅਤੇ ਉਨ੍ਹਾਂ ਦੇ ਸ਼ਿਅਰ ਹਰ ਇਕ ਦੀ ਜ਼ਬਾਨ 'ਤੇ ਹਨ। ਇਸ ਲਈ ਇਥੇ ਦਰਜ ਕਰਨ ਦੀ ਜ਼ਰੂਰਤ ਨਹੀਂ।

ਸਾਡੀ ਸਾਹਿਤਕ ਦੁਨੀਆ ਵਿਚ ਸੈਂਕੜੇ ਮਸਨਵੀਆਂ ਲਿਖੀਆਂ ਗਈਆਂ ਪਰ ਉਨ੍ਹਾਂ ਸਭਨਾਂ ਵਿਚੋਂ ਦੋ ਸੰਚੀਆਂ ਹੀ ਐਸੀਆਂ ਸਾਕਾਰ ਹੋਈਆਂ ਜੋ ਲੋਕਾਂ ਦੀਆਂ ਰੁਚੀਆਂ ਦੇ ਅਨੁਕੂਲ ਹੋਣ ਕਰਕੇ ਆਮ ਪਰਸੰਸਾ ਦੀਆਂ ਪਾਤਰ ਬਣੀਆਂ। ਇਕ "ਸਹਿਰ-ਉਲ-ਬਿਆਨ" ਅਤੇ ਦੂਸਰੀ "ਗੁਲਜ਼ਾਰ-ਏ-ਨਸੀਮ"। ਹੈਰਾਨੀ ਦੀ ਗੱਲ ਇਹ ਹੈ ਕਿ ਦੋਨਾਂ ਦੇ ਰਾਹ ਵੱਖੋ ਵੱਖਰੇ ਹਨ। ਇਸ ਵਾਸਤੇ "ਆਜ਼ਾਦ" (ਪੁਸਤਕ ਦੇ ਲੇਖਕ) ਲਈ ਵਾਜਬ ਹੈ ਕਿ ਜੋ ਕੁਛ ਚਾਹੇ ਲਿਖੇ ਅਤੇ ਪੜਚੋਲੀਆਂ ਕੋਲੋਂ ਆਪਣੀਆਂ ਦਿੱਤੀਆਂ ਰਾਵਾਂ ਦੇ ਠੀਕ ਹੋਣ ਬਾਰੇ ਪੁੱਛੇ। ਮਸਨਵੀ ਦਰਅਸਲ ਇਕ ਆਪ ਬੀਤੀ ਦੀ ਤਰ੍ਹਾਂ ਬਿਰਤਾਂਤਕ ਸਮਾਚਾਰ ਹੁੰਦੀ ਹੈ ਜਿਸ ਤੋਂ ਸਚਮੁਚ ਵਾਪਰ ਚੁੱਕੇ ਹੋਣ ਦਾ ਸ਼ਕ ਪੈਣਾ ਚਾਹੀਦਾ ਹੈ। ਇਸ ਲਈ ਅਸੂਲਨ ਸਾਫ਼ ਸਾਫ਼ ਗੱਲਬਾਤ ਦੀ ਤਰ੍ਹਾਂ ਹੋਣੀ ਚਾਹੀਦੀ ਹੈ ਇਵੇਂ ਹੀ ਕਿ ਜਿਵੇਂ ਅਸੀਂ ਗੱਲਾਂ ਕਰਦੇ ਹਾਂ।

ਸ੍ਵਰਗਵਾਸੀ ਮੀਰ "ਹਸਨ" ਨੇ ਇਸ ਨੂੰ ਲਿਖਿਆ ਅਤੇ ਐਸੀ ਸਾਫ਼ ਮੁਹਾਵਰਿਆਂ ਭਰੀ ਮਿੱਠੀ ਜ਼ਬਾਨ ਵਿਚ, ਜੋ ਪਰਸੰਸਾ ਦੀ ਹੱਕਦਾਰ ਹੈ। ਲਿਖਤ ਇਸ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਨਦੀ ਦਾ ਪਾਣੀ ਚਲ ਰਿਹਾ ਹੋਵੇ। ਅਸਲ ਘਟਨਾ ਦਾ ਨਕਸ਼ਾ ਅੱਖਾਂ ਸਾਹਮਣੇ ਸਾਕਾਰ ਹੋ ਜਾਦਾ ਹੈ ਅਤੇ ਗੱਲਬਾਤ ਦੀ ਆਵਾਜ਼ ਉਸੇ ਤਰ੍ਹਾਂ ਕੰਨਾਂ ਵਿਚ ਪੈਂਦੀ ਹੈ ਜਿਵੇਂ ਉਹ ਅਸਲ ਵਿਚ ਹੋ ਰਹੀ ਸੀ। ਭਾਵੇਂ ਆਪਣੇ ਫਨ ਤੋਂ ਅਸੂਲਾਂ ਨੂੰ ਤਿਆਗਦੇ ਵੀ ਦਿਸੇ ਫਿਰ ਵੀ ਲੋਕਾਂ ਦੀ ਪਸੰਦੀਦਗੀ ਨੇ ਉਨ੍ਹਾਂ ਦੀਆਂ ਰਚਨਾਵਾਂ ਦਾ ਪੂਰਨ ਸਤਿਕਾਰ ਕਰਦਿਆਂ ਆਪਣੀਆਂ ਅੱਖੀਆਂ ਤੇ ਚੁਕ ਕੇ ਰਖਿਆ। ਅੱਖੀਆਂ ਨੇ ਉਸੇ ਰਚਨਾ ਨੂੰ ਦਿਲ ਦੇ ਹਵਾਲੇ ਕੀਤਾ ਜਿਸ ਕਰਕੇ ਜ਼ਬਾਨ ਉਸਨੂੰ ਉਚਾਰਣ ਲਗ ਪਈ। ਉਨ੍ਹਾਂ ਨੇ ਸਿਰਫ਼ ਖ਼ਾਸ ਪਾਰਖੂਆਂ ਦੀ ਪ੍ਰਸੰਸਾ ਤੇ ਹੀ ਆਪਣਾ ਆਧਾਰ ਨਾ ਰਖਿਆ ਬਲਕਿ ਆਮ ਲੋਕ ਜੋ ਇਕ ਹਰਫ਼ ਵੀ ਪੜ੍ਹਨਾ ਨਹੀਂ ਸਨ ਜਾਣਦੇ ਉਨ੍ਹਾਂ ਨੇ ਰਚਨਾਵਾਂ ਨੂੰ ਬਹੁਤ ਕੀਮਤੀ ਪਰਵਾਨ ਕਰਕੇ ਕੰਠ ਕਰ ਲਿਆ। ਮਹਿਫ਼ਲਾਂ ਦੀ ਰੌਣਕ ਕਾਇਮ ਰਖਣ ਵਾਲਿਆਂ ਨੇ ਉਨ੍ਹਾਂ ਦੀਆਂ ਰਚਨਾਵਾਂ ਦਾ ਗਾਇਨ ਕਰਕੇ ਲੋਕਾਂ ਨੂੰ ਮਸਤ ਕੀਤਾ ਅਤੇ ਰੁਆਇਆ।

ਪੰਡਤ ਦਇਆ ਸ਼ੰਕਰ ਨੇ "ਗੁਲਜ਼ਾਰ-ਏ-ਨਸੀਮ" ਲਿਖੀ ਅਤੇ ਬਹੁਤ ਵਧੀਆ ਲਿਖੀ। ਉਸ ਦੀ ਸ਼ੈਲੀ ਬਿਲਕੁਲ ਵੱਖਰੀ ਸੀ ਕਿਉਂਕਿ ਪੰਡਤ ਸਾਹਿਬ ਨੇ ਮਿਸਾਲਾਂ ਅਤੇ ਇਸਤਿਆਰਿਆਂ ਦੇ ਕਪੜੇ ਪਵਾ ਕੇ ਰੂਨੁਮਾ ਕੀਤਾ ਅਤੇ ਮਾਸ਼ੂਕਾਨਾ ਅਰਥਾਤ ਖ਼ੁਸ਼ੀ ਨਾਲ

ਪਸੰਦ ਆਉਣ ਵਾਲਾ ਪਰਤੀਤ ਹੋਇਆ। ਉਸ ਦੇ ਵਰਣਨ ਵਿਚ ਉਹੀ ਬਾਂਕੀ ਜਵਾਨੀ ਦੀਆਂ ਗੁੰਝਲਾਂ ਹਨ ਜਿਨ੍ਹਾਂ ਨੂੰ ਹੁਸੀਨ ਔਰਤਾਂ ਬਾਂਕੇ ਦੁਪੱਟੇ ਸੰਵਾਰਦੀਆਂ ਹੋਈਆਂ ਦਿਖਾਂਦੀਆਂ ਹਨ। ਬਹੁਤ ਕਰਕੇ ਇਸ਼ਾਰਿਆਂ ਨਾਲ ਅਤੇ ਛੋਹਾਂ ਦਿਖਾ ਕੇ ਮਤਲਬ ਭਰਪੂਰ ਨੁਕਤੇ ਬਿਆਨ ਕੀਤੇ ਹਨ। ਫਿਰ ਵੀ ਬੋਲੀ ਵਿਚਲਾ ਬਿਆਨ ਅਥਾਹ ਅਤੇ ਰਚਨਾਵਾਂ ਸੁਥਰੀਆਂ ਅਤੇ ਪਾਕ ਹਨ। ਸੰਕੋਚਵਾਨ ਹੋਣਾ ਵੀ ਇਸ ਮਸਨਵੀ ਦਾ ਇਕ ਖ਼ਾਸ ਵਸਫ਼ ਹੈ ਜਿਸ ਸਿਫ਼ਤ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਹੈ ਕਿਉਂਕਿ ਹਰ ਇਕ ਘਟਨਾ ਨੂੰ ਇਸ ਹੱਦ ਤੱਕ ਛੋਟਾ ਕਰਕੇ ਦਰਸਾਇਆ ਹੈ ਕਿ ਉਸ ਤੋਂ ਵੱਧ ਛੋਟਾ ਨਹੀਂ ਸੀ ਕੀਤਾ ਜਾ ਸਕਦਾ। ਇਕ ਵੀ ਸ਼ਿਅਰ ਵਿਚੋਂ ਹਿਲਾ ਦਿਉ ਤਾਂ ਸਾਰੀ ਕਹਾਣੀ ਬਿਖਰ ਜਾਂਦੀ ਹੈ। ਉਪਰੋਕਤ ਸਿਫ਼ਤਾਂ ਦੇ ਹੁੰਦਿਆਂ ਉਮੀਦ ਕੀਤੀ ਜਾ ਸਕਦੀ ਸੀ ਕਿ ਕਿਤਾਬ ਸਭਨਾ ਨੂੰ ਪਸੰਦ ਆਉਣ ਵਾਲੀ ਹੋਵੇਗੀ ਅਤੇ ਹੋਇਆ ਵੀ ਇਉਂ ਕਿ ਖ਼ਾਸ ਲੋਕਾਂ ਅਤੇ ਆਮ ਲੋਕਾਂ ਵਿਚ ਏਨੀ ਸ਼ੁਹਰਤ ਹੋ ਗਈ ਕਿ ਭਾਵੇਂ ਉਸ ਵਿਚਲੇ ਨੁਕਤੇ ਅਤੇ ਬਰੀਕੀਆਂ ਸਮਝ ਆਉਣ ਜਾਂ ਨਾ ਆਉਣ, ਸਾਰੇ ਹੀ ਖਰੀਦਦੇ ਅਤੇ ਪੜ੍ਹਦੇ ਹਨ। ਜਿਨੀ ਵੀ ਸਮਝ ਆਵੇ ਉਸੇ ਦੇ ਕਾਰਨ ਖੁਸ਼ ਅਤੇ ਮਸਤ ਹੁੰਦੇ ਜਾਂਦੇ ਹਨ। ਦੀਵਾਨ ਹੁਣ ਨਹੀਂ ਮਿਲਦਾ (ਨੋਟ : ਦੀਵਾਨ ਦੇ ਬਹੁਤ ਹੱਥ ਲਿਖਤ ਹਿੱਸੇ ਮਿਲਦੇ ਹਨ ਅਤੇ ਕੁਝ ਛੱਪ ਵੀ ਚੁੱਕੇ ਹਨ)

ਹਕੀਮ ਕੁਦਰਤ ਅਲਾ ਖਾਂ "ਕਾਸਿਮ" ਫ਼ਰਮਾਂਦੇ ਹਨ ਕਿ ਉਹ ਹੁਸੀਨ ਕਲਾਮ ਤੋਂ ਭਰਪੂਰ ਹੈ। ਅਫ਼ਸੋਸ ਹੈ ਕਿ ਪਰਮਾਤਮਾ ਨੇ ਸਰਦੀ ਪੁਜਦੀ ਔਲਾਦ ਦਿੱਤੀ ਪਰ ਕਿਸੇ ਨੇ ਆਪਣੇ ਬਜ਼ੁਰਗ ਦੇ ਨਾਂ ਨੂੰ ਰੌਸ਼ਨ ਕਰਨ ਦਾ ਉਦਮ ਨਾ ਕੀਤਾ। ਉਸ ਦੇ ਵੀ ਕਈ ਕਾਰਨ ਸਨ। ਲੜਕਿਆਂ ਨੂੰ ਨਾ ਤਾਂ ਸਮੇਂ ਨੇ ਸਮਝਾਇਆ ਅਤੇ ਨਾ ਉਨ੍ਹਾਂ ਨੂੰ ਆਪਣਾ ਨਾਂ ਉੱਚਾ ਅਤੇ ਸੁੱਚਾ ਚਮਕਾਣ ਦੀ ਇੱਛਾ ਨੇ ਫ਼ੁਰਸਤ ਦਿੱਤੀ। ਉਸ ਵਕਤ ਤੱਕ ਤਾਂ ਛਾਪਣ ਵਾਲਾ ਪ੍ਰੈੱਸ ਵੀ ਕਲਕੱਤਿਉਂ ਏਧਰ ਨਹੀਂ ਸੀ ਆਇਆ। ਪੋਤੇ ਸੁਰਗਵਾਸੀ ਮੀਰ "ਅਨਸ" ਆਦਿ ਹੋਏ। ਉਨ੍ਹਾਂ ਨੂੰ ਪਵਿੱਤਰ ਜੀਵਨ ਅਤੇ ਪਰਮਾਤਮਾ ਉੱਤੇ ਪੂਰਨ ਭਰੋਸੇ ਨੇ ਬੜਾ ਅੱਛਾ ਜ਼ਮਾਨਾ ਦਿਖਾਇਆ ਅਤੇ ਐਸੀਆਂ ਪਦਵੀਆਂ ਦੇਈ ਰਖੀਆਂ ਜਿਨ੍ਹਾਂ ਕਰਕੇ ਆਪਣੇ ਦਾਦੇ ਦਾ ਕਮਾਲ ਉਨ੍ਹਾਂ ਨੂੰ ਬਹੁਤ ਛੋਟਾ ਦਿਸਿਆ। ਉਹ ਇਹੀ ਅਨੁਭਵ ਕਰਦੇ ਸਨ ਕਿ ਉਨ੍ਹਾਂ ਦਾ ਜ਼ਾਤੀ ਕਮਾਲ ਉਨ੍ਹਾਂ ਦੇ ਦਾਦੇ ਵਾਸਤੇ ਪ੍ਰਚਲਿਤ ਪ੍ਰਸੰਸਾ ਤੋਂ ਸੁਤੰਤਰ ਸੀ। ਇਹ ਵੀ ਠੀਕ ਸੀ ਪਰ ਹੁਣ ਦੀ ਨਸਲ ਦੇ ਦਿਨਾਂ ਬਾਅਦ ਅਤੇ ਆਉਣ ਵਾਲੀਆਂ ਨਸਲਾਂ ਸਮੇਂ ਅਨੁਕੂਲ ਖ਼ਤਮ ਹੋ ਜਾਣਗੀਆਂ ਅਤੇ ਅਫ਼ਸੋਸ ਕਰਦੀਆਂ ਰਹਿਣਗੀਆਂ ਕਿ ਸਮਾਂ ਬਦਲ ਗਿਆ ਹੈ ਅਤੇ ਬਦਲਦਾ ਰਹੇਗਾ ਅਤੇ ਜੋ ਪਹਿਲਾ ਵਕਤ ਚਲਾ ਗਿਆ ਹੈ ਤਾਂ ਇਹ ਵੀ ਨਹੀਂ ਰਹੇਗਾ। ਅੱਜ ਤਾਂ ਇਹ ਹਾਲਤ ਹੈ ਕਿ ਪੰਜ ਗ਼ਜ਼ਲਾਂ ਵੀ ਨਹੀਂ ਪ੍ਰਾਪਤ ਹੋਈਆਂ ਜੋ ਇਸ ਕਿਤਾਬ ਵਿੱਚ ਸੰਮਿਲਤ ਕੀਤੀਆਂ ਜਾ ਸਕਦੀਆਂ। ਮੁਕਦੀ ਗੱਲ ਤਾਂ ਇਹ ਹੈ ਕਿ 1786 ਈਸਵੀ ਵਿਚ ਉਨ੍ਹਾਂ ਨੇ ਇਸ ਸੰਸਾਰ ਤੋਂ ਕੂਚ ਕੀਤਾ। ਮੁਫ਼ਤੀ ਗੰਜ ਵਿਚ ਨਵਾਸ ਕਾਸਮ ਏਅਲੀ ਖਾਂ ਦੇ ਬਾਗ਼ ਦੇ ਪਿੱਛੇ ਦਫ਼ਨ ਕੀਤੇ ਗਏ। ਉਮਰ ਬਾਰੇ ਪਤਾ ਨਹੀਂ ਲਗਦਾ। ਲਿਖਿਆ ਹੈ ਕਿ ਪੰਜਾਹ ਵਰ੍ਹੇ ਤੋਂ ਜ਼ਿਆਦਾ ਸੀ। ਗ਼ਜ਼ਲ ਦਾ ਨਮੂਨਾ ਦੇਖੋ :

ਜੋ ਚਾਹੇ ਆਪ ਕੋ ਤੋ ਉਸੇ ਕਿਆ ਨਾ ਚਾਹੀਏ

ਇਨਸਾਫ਼ ਕਰ ਤੋ ਚਾਹੀਏ ਫਿਰ ਯਾ ਨਾ ਚਾਹੀਏ।
ਮੁਝ ਜੈਸਾ ਤੁਝ ਕੋ ਚਾਹੇ ਨਾ ਚਾਹੇ ਅਜਬ ਨਹੀਂ
ਤੁਝ ਸਾ ਜੋ ਚਾਹੇ ਮੁਝ ਕੋ ਤੋ ਫਿਰ ਕਿਆ ਨਾ ਚਾਹੀਏ।
ਕਿਸ ਕੋ ਸੁਨਾ ਕੇ ਕਹਿਤੇ ਹੋ ਮੈਂ ਚਾਹਤਾ ਨਹੀਂ
ਅਬ ਕਿਉਂ ਜੀ ਹਮ ਬੁਰੇ ਹੂਏ ਅਛਾ ਨਾ ਚਾਹੀਏ।
ਗਰ ਪਾਸ ਤੇਰੇ ਬੈਠੂੰ ਤੋ ਮਾਜ਼ੂਰ ਰਖ ਮੁਝੇ
ਜਿਸ ਜਾ ਪੈ ਸ਼ਮ੍ਹਾ ਹੋਏ ਤੋ ਪਰਵਾਨਾ ਚਾਹੀਏ।
ਐਸ਼-ਓ-ਵਸਾਲ-ਓ-ਸੁਹਬਤ-ਏ-ਯਾਰਾਂ ਫਰਾਗ਼ ਦਿਲ
ਇਸ ਏਕ ਜਾਨ ਕੇ ਲੀਏ ਕਿਆ ਕਿਆ ਨਾ ਚਾਹੀਏ।
ਦੇਤੇ ਹੋ ਤੁਮ ਦਿਖਾਈ ਜੋ ਹਮਰਾਹ ਗ਼ੈਰ ਕੇ
ਇਸ ਤਰਹ ਸੇ ਗ਼ਰਜ਼ ਤੁਮ੍ਹੇ ਦੇਖਾ ਨਾ ਚਾਹੀਏ।
ਅਬ ਜੈਸੇ ਇੱਕ "ਹਸਨ" ਸੇ ਹੰਸੇ ਥੇ ਤੋ ਹਸ ਲੀਏ
ਪਰ ਇਸ ਤਰ੍ਹਾਂ ਹਰ ਏਕ ਸੇ ਠਠਾ ਨਾ ਚਾਹੀਏ।

-

ਵੋਹ ਜਬ ਤਕ ਜ਼ੁਲਫ਼ੇਂ ਸੰਵਾਰਾ ਕੀਆ ਖੜਾ ਉਸ ਪੈ ਮੈਂ ਜਾਨ ਵਾਰਾ ਕੀਆ।
ਅਭੀ ਦਿਲ ਕੋ ਲੇਕਰ ਗਿਆ ਮੇਰੇ, ਆਹ ਵੋਹ ਚਲਤਾ ਰਹਾ ਮੈਂ ਪੁਕਾਰਾ ਕੀਆ।
ਕੁਮਾਰ-ਏ-ਮੁਹਬੱਤ ਮੇਂ ਬਾਜ਼ੀ ਸਦਾ ਵੋਹ ਜੀਤਾ ਕੀਆ ਔਰ ਮੈਂ ਹਾਰਾ ਕੀਆ।
ਕੀਆ ਕਤਲ ਔਰ ਜਾਨ ਬਖ਼ਸ਼ੀ ਭੀ ਕੀ "ਹਸਨ" ਇਸ ਨੇ ਅਹਿਸਾਂ ਦੋਬਾਰਾ ਕੀਆ।

**ਸਯਦ ਇਨਸ਼ਾ ਅੱਲਾ ਖਾਂ :-** "ਇਨਸ਼ਾ" ਤਖ਼ੱਲਸ ਸੀ ਅਤੇ ਸਯਦ ਇਨਸ਼ਾ ਅਲਾ ਖਾਂ ਨਾਂ ਸੀ। ਸਪੁੱਤਰ ਹਕੀਮ ਮਾਸ਼ਾ ਅੱਲਾ ਖਾਂ ਦੇ ਸਨ। ਭਾਵੇਂ ਖ਼ਾਨਦਾਨ ਨੂੰ ਸਾਹਮਣੇ ਰਖਦਿਆ ਵੀ ਉੱਚ ਘਰਾਣੇ ਦੇ ਮਸ਼ਹੂਰ ਪੁਰਸ਼ ਸਨ ਪਰ ਉਨ੍ਹਾਂ ਦੀ ਆਪਣੀ ਮਸ਼ਹੂਰੀ ਨੇ ਵੀ ਪਿਤਾ ਦੇ ਨਾਮ ਨੂੰ ਹੀ ਨਹੀਂ ਸਗੋਂ ਸਾਰੇ ਖ਼ਾਨਦਾਨ ਦੇ ਨਾਂ ਨੂੰ ਨਵੀਂ ਸ਼ੁਹਰਤ ਦੇ ਕੇ ਚਮਕਾਇਆ।

ਇਨ੍ਹਾਂ ਦੇ ਬਜ਼ੁਰਗ ਹਿੰਦੁਸਤਾਨ ਵਿਚ "ਨਜ ਅਸ਼ਰਫ਼" ਤੋਂ ਆਏ ਸਨ ਅਤੇ ਕੁਝ ਲੋਕ ਤਾਂ ਇਹ ਵੀ ਕਹਿੰਦੇ ਹਨ ਕਸ਼ਮੀਰ ਦੀ ਵਾਦੀ ਦੀ "ਸਾਦਾਤ ਸਹੀ" ਨਸਲ ਵਿਚੋਂ ਸਨ। ਉਥੇ ਉਹ ਕਿਸੇ ਸਮੇਂ "ਸਮਰ ਕੰਦ" ਤੋਂ ਆਏ ਸਨ ਅਤੇ ਫਿਰ ਦਿੱਲੀ ਦੇ ਵਸਨੀਕ ਹੋ ਗਏ। ਆਹਿਸਤਾ ਆਹਿਸਤਾ ਉਸ ਖ਼ਾਨਦਾਨ ਦੇ ਪੁਰਸ਼ ਸ਼ਾਹੀ ਦਰਬਾਰ ਦੇ ਅਮੀਰਾਂ ਵਿਚ ਗਿਣੇ ਜਾਣ ਲਗ ਪਏ ਅਤੇ ਉਨ੍ਹਾਂ ਵਿਚੋਂ ਕੁਝ ਐਸੇ ਵੀ ਸਨ ਜਿਨ੍ਹਾਂ ਨੂੰ ਤਬਲੇ ਅਤੇ ਨਗਾਰੇ ਵਜਾ ਕੇ ਸਨਮਾਨਿਤ ਕੀਤਾ ਜਾਂਦਾ ਸੀ। ਖ਼ਾਨਦਾਨੀ ਪੇਸ਼ੇ ਦੀ ਬਿਨਾ ਤੇ ਮੀਰ ਮਾਸ਼ਾ ਅੱਲਾ ਖਾਂ ਸ਼ਾਹੀ ਦਰਬਾਰ ਵਿਚ ਸ਼ਾਹੀ ਹਕੀਮ ਹੋਣ ਕਰਕੇ ਸ਼ਸ਼ੋਭਤ ਹੁੰਦੇ ਸਨ ਅਤੇ ਸ਼ਾਹੀ ਅਮੀਰਾਂ ਵਿਚ ਇਕ ਵਜ਼ੀਰ ਦੀ ਤਰ੍ਹਾਂ ਪਰਵਾਨ ਕੀਤੇ ਜਾਂਦੇ ਸਨ। ਇਨ੍ਹਾਂ ਦੇ ਖ਼ਾਨਦਾਨ ਦੀਆਂ ਸਿਫਤਾਂ ਅਤੇ ਵਿਹਾਰਕ ਆਚਰਣ ਦੇ ਪਰਸੰਸਕ ਤਾਂ ਦਿੱਲੀ ਅਤੇ ਲਖਨਊ ਦੋਵਾਂ ਦੇ ਆਦਰਯੋਗ ਪੁਰਸ਼,ਸਨ। ਇਕ ਗੱਲ ਮਿਸਾਲ ਦੇ ਤੌਰ ਇਹ ਵੀ ਦੱਸੀ ਜਾਂਦੀ ਹੈ ਕਿ ਇਨ੍ਹਾਂ ਵਿਚ ਰਿਵਾਜ ਸੀ ਕਿ ਔਰਤਾਂ ਦੇ ਕਪੜੇ ਜਾਂ ਤਾਂ ਘਰ ਵਿਚ ਧੋਤੇ ਜਾਂਦੇ ਸਨ ਜਾਂ

ਜਲਾ ਦਿੱਤੇ ਜਾਂਦੇ ਸਨ। ਧੋਬੀਆਂ ਨੂੰ ਧੋਣ ਵਾਸਤੇ ਨਹੀਂ ਸਨ ਦਿੱਤੇ ਜਾਂਦੇ ਤਾਂ ਕੇ ਨਾਵਾਕਫ਼ਾਂ ਦੇ ਹੱਥਾਂ ਵਿਚ ਔਰਤਾਂ ਦਾ ਲਿਬਾਸ ਨਾ ਜਾਏ।

ਸਮਾਂ ਪਾ ਕੇ ਮੀਰ ਮਾਸ਼ਾ ਅੱਲਾ ਖਾਂ ਨੂੰ "ਸਲਤਨਤੇ ਚੁਗ਼ਤਾਈਆਂ" ਦੀ ਵਾਗਡੋਰ ਵਿਚ ਪਰੁਚਣ ਵਾਸਤੇ ਮੁਰਸ਼ਦਾਬਾਦ ਜਾਣਾ ਪਿਆ। ਉਥੇ ਵੀ ਬੜੇ ਸਤਿਕਾਰ ਦੇ ਭਾਗੀ ਰਹੇ ਅਤੇ ਜਿਸ ਤਰ੍ਹਾਂ ਪੁਰਾਣੇ ਵਕਤਾਂ ਵਿਚ ਖ਼ਾਨਦਾਨੀ ਅਮੀਰਾਂ ਦੇ ਪੁੱਤਰਾਂ ਨੂੰ ਵਿਦਿਆ ਦਿੱਤੀ ਜਾਂਦੀ ਸੀ ਉਸੇ ਤਰ੍ਹਾਂ ਸਯਦ ਇਨਸ਼ਾ ਨੂੰ ਵੀ ਸਾਰੇ ਜ਼ਰੂਰੀ ਇਲਮ ਅਤੇ ਫਨ ਸਿਖਾਏ ਗਏ। ਬਾਪ ਨੇ ਤਾਂ ਆਪਣੇ ਪਿਆਰੇ ਪੁੱਤਰ ਨੂੰ ਇਸ ਮਿਹਨਤ ਨਾਲ ਪੜ੍ਹਾਈ ਕਰਵਾਈ ਜੋ ਆਪਣੇ ਆਪ ਵਿਚ ਇਕ ਮਿਸਾਲ ਸੀ ਪਰ ਪੁੱਤਰ ਜੋ ਕ੍ਰਿਸ਼ਮੇ-ਕਾਰੀ ਸ਼ਖ਼ਸੀਅਤ ਲੈ ਕੇ ਆਇਆ ਸੀ ਉਹ ਵੀ ਤਾਂ ਆਪਣੀ ਮਿਸਾਲ ਆਪ ਹੀ ਸੀ। ਜਦੋਂ ਇਹ ਹੋਣਹਾਰ ਵਿਦਿਆ ਪ੍ਰਾਪਤੀ ਦੇ ਬਾਗ਼ ਵਿਚੋਂ ਨਿਕਲਿਆ ਤਾਂ ਉਸ ਦੀ ਬਣਤਰ ਦੀਆਂ ਤੰਦਾਂ ਵਿਚ ਸੋਹਲ ਪੱਤੀਆਂ, ਮਖਮਲੀ ਪੱਤਿਆਂ, ਫੁੱਲਾਂ ਅਤੇ ਫਲਾਂ ਵਾਲੇ ਸਭ ਅੰਕੁਰ ਅਨੁਭਵ ਹੁੰਦੇ ਸਨ। ਇਸ ਤਰ੍ਹਾਂ ਦੀ ਸਮਰਥਾ ਸੀ ਕਿ ਜਿਸ ਤਰ੍ਹਾਂ ਦੀ ਧਰਤੀ ਵਿਚੋਂ ਉਗਾਣ ਦੀ ਕੋਸ਼ਿਸ਼ ਕੀਤੀ ਜਾਏ, ਉਸੇ ਦੇ ਪੌਣ ਪਾਣੀ ਅਨੁਸਾਰ ਪ੍ਰਫੁਲਤ ਰੂਨੁਮਾ ਹੋਵੇ। ਐਸੀ ਉੱਚੀ ਤਬੀਅਤ ਅਤੇ ਉੱਚੇ ਦਿਮਾਗ਼ ਵਾਲਾ ਆਦਮੀ ਹਿੰਦੁਸਤਾਨ ਵਿਚ ਘੱਟ ਹੀ ਕਦੇ ਪੈਦਾ ਹੋਇਆ। ਉਹ ਜੇ ਕਦੇ ਕਿਸੇ ਨਿਰਣੈ ਪੂਰਬਕ ਕਰਮ ਵਾਸਤੇ ਹੀ ਨਿਰੰਤਰ ਲਗੇ ਰਹਿੰਦੇ ਤਾਂ ਸੈਂਕੜੇ ਵਰ੍ਹਿਆਂ ਤੱਕ ਉਸ ਦਾ ਖ਼ੁਸ਼ਬੋ-ਭਰਪੂਰ ਰਸ ਪਰਵਾਨ ਕੀਤੇ ਜਾਂਦੇ। ਤਬੀਅਤ ਇਸ ਤਰ੍ਹਾਂ ਦੀ ਸੂਖ਼ਸ਼ਮ ਸੀ ਕਿ ਹਰ ਇਕ ਤਰ੍ਹਾਂ ਦੀ ਸ਼ਕਲ ਅਪਣਾ ਸਕਦੀ ਸੀ। ਉਵੇਂ ਹੁੰਦਿਆਂ ਵੀ ਸ਼ੋਖੀ ਇਸ ਤਰ੍ਹਾਂ ਦੀ ਸੀ ਕਿ ਪਾਰੇ ਦੀ ਤਰ੍ਹਾਂ ਇਕ ਜਗ੍ਹਾ ਨਹੀਂ ਸਨ ਟਿਕ ਸਕਦੇ। ਨਤੀਜੇ ਦੇ ਤੌਰ ਤੇ ਇਨ੍ਹਾਂ ਦੀਆਂ ਰਚਨਾਵਾਂ ਦੀ ਸੈਂਚੀ ਇਨ੍ਹਾਂ ਦੇ ਸਾਰੇ ਉਪਰੋਕਤ ਗੁਣਾਂ ਦੇ ਵਿਆਪਕ ਹੋਣ ਦੀ ਹਾਮੀ ਭਰਦੀ ਹੈ। ਇਨ੍ਹਾਂ ਦੀ ਰੁਚੀ ਜੋ ਸ਼ੇਰ ਦੀ ਆਦਤ ਅਨੁਸਾਰ ਕਿਸੇ ਦਾ ਜੂਠਾ ਮਾਸ ਖਾਣਾ ਸਵੀਕਾਰ ਨਹੀਂ ਸੀ ਕਰਦੀ ਆਪਣੇ ਬਜ਼ੁਰਗਾਂ ਦੇ ਪੇਸ਼ੇ ਨੂੰ ਹੀ ਅਪਣਾ ਰਖਣ ਵਲ ਨਾ ਝੁਕੀ। ਉਵੇਂ ਹੁੰਦਿਆਂ ਵੀ ਕਿਉਂਕਿ ਅਜੇਹੇ ਰੰਗਾਰੰਗ ਖ਼ਿਆਲ ਸ਼ਾਇਰੀ ਦੇ ਸਿਵਾਏ ਹੋਰ ਕਿਸੇ ਤਰ੍ਹਾਂ ਪਰਸਾਰਥ ਨਹੀਂ ਹੋ ਸਕਦੇ ਇਸ ਕਰ ਕੇ ਸ਼ਾਇਰੀ ਦੀ ਰੌਂ ਵਿੱਚ ਉਨ੍ਹਾਂ ਦਾ ਮਨ ਵਹਿ ਤੁਰਿਆ। ਉਹ ਤਾਂ ਇਨ੍ਹਾਂ ਨੂੰ ਰੱਬ ਦੀ ਦੇਣ ਸੀ। ਉਸ ਦੇ ਵਿਕਾਸ ਵਿੱਚ ਵੀ ਉਨ੍ਹਾਂ ਨੇ ਆਪਣਾ ਨਿਵੇਕਲਾ ਰਸਤਾ ਸਾਕਾਰ ਕੀਤਾ।

ਇਨ੍ਹਾਂ ਨੇ ਕਦੇ ਆਪਣੀ ਰਚਨਾ ਕਿਸੇ ਪਾਸੋਂ ਠੀਕ ਕਰਵਾਣੀ ਉਚਿਤ ਨਾ ਸਮਝੀ। ਸ਼ੁਰੂ ਵਿਚ ਆਪਣੇ ਪਿਤਾ ਜੀ ਨੂੰ ਆਪਣਾ ਕਲਾਮ ਦਿਖਾਂਦੇ ਸਨ। ਅਸਲ ਗੱਲ ਤਾਂ ਇਹ ਹੈ ਕਿ ਸ਼ਿਅਰ-ਓ-ਸ਼ਾਇਰੀ ਦੀ ਦੁਨੀਆ ਹੀ ਵੱਖਰੀ ਹੈ। ਜੋ ਲੋਕ ਮਾਨਸਿਕ ਪੱਖ ਤੋਂ ਮੋਟੀ ਅਕਲ ਦੇ ਹਨ ਉਨ੍ਹਾਂ ਵਾਸਤੇ ਤਾਂ ਉਸਤਾਦ ਦੀ ਕੀਤੀ ਸਾਰੀ ਮਿਹਨਤ ਅਤੇ ਮੁਹੱਬਤ ਬਰਬਾਦ ਹੀ ਹੋ ਜਾਂਦੀ ਹੈ। ਪਰ ਇਹ ਵੀ ਯਾਦ ਰਖਣ ਵਾਲੀ ਗੱਲ ਹੈ ਕਿ ਜਿੰਨਾ ਵੀ ਰਚਨਾਤਮਕ ਸ਼ਕਤੀ ਵਾਲਾ ਤੇਜ਼ ਤਬੀਅਤ ਵਾਲਾ ਹੋਵੇ ਓਨਾ ਹੀ ਜ਼ਿਆਦਾ ਉਹ ਉਸਤਾਦ ਦਾ ਮੁਥਾਜ ਹੁੰਦਾ ਹੈ। ਉਵੇਂ ਹੀ ਸਮਝੋ ਕਿ ਜਿਵੇਂ ਕੋਈ ਹੋਣਹਾਰ ਵਛੇਰਾ ਚੰਗੇ ਚਾਬਕ ਸਵਾਰ ਦੀ ਮਿਹਨਤ ਤੋਂ ਹੀ ਠੀਕ ਸਿਖਲਾਈ ਹਾਸਿਲ ਕਰਦਾ ਹੈ ਅਤੇ ਆਪਣੇ ਅੱਛੇ ਕਰਤੱਵ ਦਿਖਾ ਸਕਦਾ ਹੈ। ਨਹੀਂ ਤਾਂ ਬਿਨਾਂ ਕਿਸੇ ਤਰਤੀਬ ਦੇ ਹੀ ਹੱਥ ਪੈਰ ਮਾਰਦਾ

ਹੈ ਸਗੋਂ ਕਈ ਵਾਰ ਤਾਂ ਬਦਸੂਰਤ ਹੋ ਜਾਂਦਾ ਹੈ। ਉਵੇਂ ਹੀ ਜੇ ਤੇਜ਼ ਤਰਾਰ ਨੌਜਵਾਨ ਤਬੀਅਤ ਕਿਸੇ ਸਮਰਥਾਵਾਨ ਉਸਤਾਦ ਦੀ ਕਲਮ ਨਾਲ ਦਰੁਸਤ ਨਾ ਕੀਤੀ ਜਾਏ ਤਾਂ ਗੁੰਮਰਾਹ ਹੋ ਜਾਂਦੀ ਹੈ। ਇਸੇ ਕਾਰਨ ਪਰਖਣ ਵਾਲਿਆਂ ਨੇ "ਅਰਫ਼ੀ" ਦੇ ਕਲਾਮ ਵਿਚ ਇਹੀ ਨੁਕਸ ਦੇਖਿਆ ਹੈ।

ਜਦੋਂ ਹਿੰਦੁਸਤਾਨ ਦੇ ਆਮ ਹਿੱਸਿਆਂ ਵਿਚ ਤਬਾਹੀ ਹੋਣ ਲਗ ਪਈ ਤਾਂ ਸਯਦ ਇਨਸ਼ਾ ਮੁਰਸ਼ਦਾਬਾਦ ਤੋਂ ਦਿੱਲੀ ਆਏ। ਉਸ ਵਕਤ ਦਿੱਲੀ ਦਾ ਦਰਬਾਰ ਇਕ ਟੁੱਟੀ ਫੁੱਟੀ ਦਰਗਾਹ ਸੀ ਅਤੇ ਇਸ ਦੇ "ਸਜਾਦਾ ਨਸ਼ੀਨ" ਸਨ ਸ਼ਾਹ ਆਲਮ ਬਾਦਸ਼ਾਹ। ਉਹ ਆਪ ਵੀ ਸ਼ਾਇਰ ਸਨ। ਭਾਵੇਂ ਇਹ ਸਮਝੋ ਕਿ ਸ਼ਾਇਰੀ ਦੀ ਕਦਰ ਕਰਨ ਵਾਸਤੇ ਅਤੇ ਭਾਵੇਂ ਉਸ ਮਿਹਰ ਦੀ ਨਿਗਾਹ ਦੇ ਕਾਰਨ ਜੋ ਬਾਦਸ਼ਾਹ ਆਪਣੇ ਪਾਸ ਪਨਾਹ ਲੈਣ ਅਤੇ ਆ ਕੇ ਰਹਿਣ ਵਾਲਿਆਂ ਤੋਂ ਨਿਛਾਵਰ ਕਰਦੇ ਹਨ ਅਤੇ ਇਹ ਤੈਮੂਰ ਦੇ ਖ਼ਾਨਦਾਨ ਦੀ ਸਿਫ਼ਤ ਸੀ। ਇਸ ਨੌਜਵਾਨ ਨੂੰ ਬੇਅੰਤ ਇਜ਼ਤ ਦੇਂਦਿਆਂ ਸ਼ਾਹੀ ਦਰਬਾਰੀਆਂ ਦਾ ਪਹਿਰਾਵਾ ਦੇ ਕੇ ਸ਼ਸ਼ੋਭਤ ਕੀਤਾ ਗਿਆ। ਸਯਦ ਇਨਸ਼ਾ ਸ਼ਾਹੀ ਦਰਬਾਰੀਆਂ ਵਿਚ ਸ਼ਾਮਲ ਹੋ ਗਏ ਅਤੇ ਆਪਣੇ ਸ਼ਿਅਰਾਂ ਅਤੇ ਲਤੀਫ਼ਿਆਂ ਦੇ ਸੁਣਾਨ ਨਾਲ ਸ਼ਾਹੀ ਦਰਬਾਰ ਨੂੰ ਕੇਸਰ ਦੇ ਬਾਗ਼ ਦੀ ਤਰ੍ਹਾਂ ਭਰਪੂਰ ਕੀਤਾ। ਰਸਨਾ ਤੋਂ ਫੁੱਲਾਂ ਦੀ ਵਰਖਾ ਕਰਦੇ ਹੋਏ ਮਹਿਫਲ ਵਿਚ ਸ਼ਾਮਲ ਹੋਏ ਸਭਨਾਂ ਨੂੰ ਮਸਤੀ ਵਿਚ ਝੂਮਾਣ ਲਗ ਪੈਂਦੇ ਸਨ। ਐਸੀ ਹਾਲਤ ਹੋ ਗਈ ਕਿ ਸ਼ਾਹ ਆਲਮ ਪਲ ਭਰ ਵਾਸਤੇ ਵੀ ਇਨ੍ਹਾਂ ਦੀ ਜੁਦਾਈ ਸਹਾਰਨ ਲਈ ਤਿਆਰ ਨਹੀਂ ਸਨ।

ਦਿੱਲੀ ਵਿਚ ਭਾਵੇਂ ਬਾਦਸ਼ਾਹ ਦਾ ਹਾਲ ਸ਼ਤਰੰਜ ਦੇ ਬਾਦਸ਼ਾਹ ਦੀ ਤਰ੍ਹਾਂ ਸੀ ਅਤੇ ਇਹ ਵੀ ਠੀਕ ਸੀ ਕਿ ਮਾਲ ਅਤੇ ਦੌਲਤ ਨੂੰ ਖੋਹ ਕੇ ਲੈ ਜਾਣ ਦੇ ਨਾਲ ਨਾਲ "ਗ਼ੁਲਾਮ ਕਾਦਰ" ਅੱਛੇ ਪਹਿਰਾਵੇ ਤੱਕ ਵੀ ਚੁਣ ਕੇ ਲੈ ਕਿਆ ਸੀ ਫਿਰ ਵੀ ਇਹ ਕਿਸੇ ਨਾ ਕਿਸੇ ਤਰ੍ਹਾਂ ਆਪਣੀਆਂ ਖ਼ਾਹਸ਼ਾਂ ਪੂਰੀਆਂ ਕਰ ਹੀ ਲੈਂਦੇ ਸਨ। ਮਿਸਾਲ ਦੇ ਤੌਰ ਤੇ ਜਦੋਂ ਵੀਰਵਾਰ ਦਾ ਦਿਨ ਹੁੰਦਾ ਤਾਂ ਗੱਲਾਂ ਕਰਦਿਆਂ ਕਰਦਿਆਂ ਚੁੱਪ ਹੋ ਜਾਂਦੇ ਅਤੇ ਫਿਰ ਕਹਿੰਦੇ ਕਿ ਹੇ ਪੀਰ ਮੁਰਸ਼ਦ ਕੀ ਗ਼ੁਲਾਮ ਨੂੰ ਕੁਝ ਕਹਿਣ ਦੀ ਇਜਾਜ਼ਤ ਹੈ? ਬਾਦਸ਼ਾਹ ਕਹਿੰਦੇ "ਹਾਂ, ਜ਼ਰੂਰ ਕਹੋ"। ਕਿਥੇ ਕਿਥੇ ਜਾਣਾ ਚਾਹੁੰਦੇ ਹੋ? ਇਹ ਕਹਿੰਦੇ ਹਜ਼ੂਰ ਜੁਮਾਰਾਤ ਦਾ ਦਿਨ ਹੈ ਕਿ ਗੁਲਾਮ "ਨਬੀ ਕਰੀਮ" ਜਾ ਸਕਦਾ ਹੈ? ਉਥੇ ਦੀਨ ਦੁਨੀਆ ਦੇ ਬਾਦਸ਼ਾਹ ਦਾ ਦਰਬਾਰ ਹੈ ਉਥੇ ਜਾ ਕੇ ਕੋਈ ਬੇਨਤੀ ਕਰ ਸਕਾਂ। ਸ਼ਾਹ ਆਲਮ ਅਦਬ ਨਾਲ ਕਹਿੰਦੇ ਕਿ ਹਾਂ ਹਾਂ ਭਾਈ ਜ਼ਰੂਰ ਜਾਓ। ਸਯਦ ਇਨਸ਼ਾ ਅੱਲਾ ਖਾਂ, ਸਾਡੇ ਵਾਸਤੇ ਵੀ ਕੁਝ ਬੇਨਤੀ ਕਰਨਾ। ਇਹ ਅੱਗੋਂ ਕਹਿੰਦੇ ਕਿ ਹਜ਼ੂਰ ਇਸ ਗ਼ੁਲਾਮ ਦੀ ਹੋਰ ਇੱਛਾ ਹੋ ਵੀ ਕੀ ਸਕਦੀ ਹੈ? ਇਹੀ ਤਾਂ ਇੱਛਾ ਧਾਰਮਿਕ ਤੌਰ ਤੇ ਹੋ ਸਕਦੀ ਹੈ ਅਤੇ ਇਹੀ ਦੁਨਿਆਵੀ ਤੌਰ ਤੇ ਹੋ ਸਕਦੀ ਹੈ। ਇਉਂ ਕਹਿੰਦੇ ਅਤੇ ਚੁੱਪ ਕਰ ਜਾਂਦੇ। ਬਾਦਸ਼ਾਹ ਕੁਝ ਹੋਰ ਗੱਲਬਾਤ ਕਰਨ ਲਗਦੇ ਤਾਂ ਥੋੜ੍ਹੀ ਦੇਰ ਪਿਛੋਂ ਇਹ ਫਿਰ ਉਵੇਂ ਬੇਨਤੀ ਕਰਦੇ ਕਿ ਹੇ ਪੀਰ ਮੁਰਸ਼ਦ ਗ਼ੁਲਾਮ ਨੂੰ ਦੁਬਾਰਾ ਇਜਾਜ਼ਤ ਦਿਓ। ਬਾਦਸ਼ਾਹ ਕਹਿੰਦੇ ਕਿ ਹਾਂ ਭਾਈ ਮੀਰ ਇਨਸ਼ਾ ਅੱਲਾ ਖਾਂ ਤੁਸੀਂ ਅਜੇ ਜਾ ਨਹੀਂ ਸਕੇ? ਤਾਂ ਇਹ ਅੱਗੋਂ ਕਹਿੰਦੇ, "ਹਜ਼ੂਰ, ਬਾਦਸ਼ਾਹ ਆਲੀਜਾਹ ਦੇ ਦਰਬਾਰ ਵਿਚੋਂ ਇਹ ਸੇਵਕ ਖਾਲੀ ਹੱਥ ਕਿਸ ਤਰ੍ਹਾਂ ਜਾਵੇ? ਕੁਝ ਦਰਗ਼ਾਹ ਉਤੇ ਚੜ੍ਹਾਣ ਵਾਸਤੇ ਪੈਸੇ ਮਿਲਣ, ਕੁਝ ਦੀਵੇ ਜਗਾਣ ਵਾਸਤੇ ਮਿਲੇ ਤਾਂ ਮਿਹਰ ਸਮਝਾਂ"। ਬਾਦਸ਼ਾਹ

ਕਹਿੰਦੇ ਹਾਂ ਭਾਈ ਠੀਕ ਹੈ ਮੈਨੂੰ ਤਾਂ ਖਿਆਲ ਹੀ ਨਹੀਂ ਰਿਹਾ ਅਤੇ ਜੇਬ ਵਿਚ ਹੱਥ ਪਾਂਦੇ ਅਤੇ ਕੁਝ ਰੁਪਏ ਕੱਢ ਕੇ ਦੇਂਦੇ। ਮੀਰ ਇਨਸ਼ਾ ਅੱਲਾ ਖਾਂ ਲੈ ਲੈਂਦੇ ਅਤੇ ਕੁਝ ਫਿਕਰੇ ਅਸੀਸਾਂ ਭਰੇ ਬੋਲ ਕੇ ਫਿਰ ਕਹਿੰਦੇ ਕਿ ਹਜ਼ੂਰ ਜੇ ਦੂਸਰੀ ਜੇਬ ਵਿਚ ਵੀ ਹਜ਼ੂਰ ਦਾ ਮੁਬਾਰਕ ਹੱਥ ਜਾਏ ਤਾਂ ਇਸ ਨਾਚੀਜ਼ ਦਾ ਕੰਮ ਸੰਪੂਰਨ ਹੋ ਸਕੇ ਕਿਉਂਕਿ ਉਥੋਂ ਪਰਤ ਕੇ ਵੀ ਤਾਂ ਆਉਣਾ ਹੈ। ਬਾਦਸ਼ਾਹ ਕਹਿੰਦੇ ਕਿ ਹਾਂ ਹਾਂ ਬਿਲਕੁਲ ਸੱਚ ਹੈ ਕਿਉਂਕਿ ਉਥੋਂ ਦੋ ਦੋ ਖਜੂਰਾਂ ਤਾਂ ਕਿਸੇ ਨੂੰ ਲਿਆ ਕੇ ਦੇਣਾ ਨਹੀਂ ਤਾਂ ਬਾਲ ਬੱਚੇ ਕੀ ਜਾਨਣਗੇ ਕਿ ਅੱਜ ਤੁਸੀਂ ਕਿਥੇ ਗਏ ਸਾਓ। ਭਾਵੇਂ ਇਸ ਤਰ੍ਹਾਂ ਗੱਲਬਾਤ ਕਰਕੇ ਕੰਮ ਸਾਰ ਲੈਂਦੇ ਸਨ ਪਰ ਇਉਂ ਕੱਦ ਤੱਕ ਗੁਜ਼ਾਰਾ ਚਲ ਸਕਦਾ ਸੀ? ਆਖਰ ਦਿੱਲੀ ਤੋਂ ਦਿਲ ਉਚਾਟ ਹੋ ਗਿਆ, ਲਖਨਊ ਤੋਂ ਆ ਰਹੀਆਂ ਖਬਰਾਂ ਅਨੁਸਾਰ ਆਸਫ ਅਲ ਦੌਲਾ ਦੇ ਖੁਲ੍ਹਦਿਲੀ ਨਾਲ ਹਰ ਇਕ ਦੇ ਕੰਮ ਸਵਾਰਨ ਦੀ ਮਸ਼ਹੂਰੀ ਨੇ ਹਾਤਮਤਾਈ ਦੇ ਕਿੱਸੇ ਨੂੰ ਮਾਤ ਪਾ ਦਿੱਤਾ ਸੀ। ਉਹ ਲੋਕ ਵੀ ਇਸ ਕਮਾਲ ਦੇ ਮਾਲਕ ਸਨ ਕਿ ਜੋ ਦਿੱਲੀ ਤੋਂ ਗਿਆ ਫਿਰ ਵਾਪਸ ਨਾ ਆਇਆ। ਇਸ ਵਾਸਤੇ ਉਥੇ ਜਾਣ ਵਾਸਤੇ ਮੁਹਾਰ ਮੋੜੀ ਸੀ। ਜਾਣ ਸਾਰ ਹੀ ਵਿਦਵਤਾ ਅਤੇ ਸਾਹਿਤਕ ਵਿਕਾਸ ਦੇ ਰੌਣਕ ਮਚਾਣ ਵਾਲੇ ਤੋਪਖ਼ਾਨੇ ਬੀੜ ਦਿੱਤੇ ਜਿਨ੍ਹਾਂ ਨਾਲ ਸਾਰੇ ਮੁਸ਼ਾਇਰੇ ਗੂੰਜ ਉਠੇ। ਉਸੇ ਤਰ੍ਹਾਂ ਹੀ ਉਪਜੀਵਕਾ ਨਿਭਾਣ ਦੇ ਪੁਰਾਤਨ ਪੂਰਨਿਆਂ ਤੇ ਚਲਦਿਆਂ ਮਿਰਜ਼ਾ ਸੁਲੇਮਾਨ ਸ਼ਕੋਹ ਦੀ ਹਕੂਮਤ ਵਿਚ ਆ ਪਹੁੰਚੇ। ਉਹ ਸ਼ਾਹ ਆਲਮ ਦੇ ਪੁੱਤਰ ਸਨ। ਬਾਪ ਦਾਦੇ ਦੇ ਘਰਾਣਿਆਂ ਨਾਲ ਸੰਬੰਧਿਤ ਪੁਰਸ਼ਾਂ ਤੇ ਮਿਹਰਬਾਨੀ ਕਰਨੀ ਉਨ੍ਹਾਂ ਦੀ ਤਬੀਅਤ ਪ੍ਰਸੰਨ ਕਰਦੀ ਸੀ। ਇਸ ਤੋਂ ਇਲਾਵਾ ਉਹ ਸ਼ਾਇਰ ਵੀ ਸਨ। ਇਸ ਕਰਕੇ ਆਮ ਦਿੱਲੀ ਵਾਸੀਆਂ ਤੋਂ ਇਲਾਵਾ ਸ਼ਾਇਰਾਂ ਦੇ ਇਕੱਠ ਵੀ ਦੋਵੇਂ ਵਕਤ ਉਨ੍ਹਾਂ ਪਾਸ ਹੁੰਦੇ ਸਨ। "ਸੌਦਾ" "ਮੀਰ ਜ਼ਾਹਕ" "ਮੀਰ ਸੋਜ਼" ਆਦਿ ਦਾ ਸਮਾਂ ਬਦਲ ਚੁੱਕਾ ਸੀ। "ਮੁਸਹਫ਼ੀ" "ਜੁੱਰਾਤ" "ਮਿਰਜ਼ਾ ਕਤੀਲ" ਆਦਿ ਸ਼ਾਇਰਾਂ ਅਤੇ ਸ਼ਾਇਰੀ ਨੂੰ ਸਮਝਣ ਵਾਲਿਆਂ ਦੇ ਜਲਸੇ ਚਲਦੇ ਰਹਿੰਦੇ ਸਨ। ਜੋ ਮਹਿਫਲ ਭਰਪੂਰ ਬਗ਼ੀਚੇ ਦੇ ਫੁੱਲਾਂ ਦੇ ਗੁਲਦਸਤਿਆਂ ਨਾਲ ਸਜਾਈ ਗਈ ਹੋਵੇ, ਉਸ ਦੀਆਂ ਰੰਗੀਨੀਆਂ ਕਿਸ ਤਰ੍ਹਾਂ ਦੀਆਂ ਹੋਈਆਂ ਹੋਣਗੀਆਂ। ਜੀਅ ਤਾਂ ਕਰਦਾ ਹੈ ਕਿ ਉਨ੍ਹਾਂ ਨੂੰ ਵਰਣਨ ਕਰਦਿਆਂ ਨਵੀਂ ਗੁਲਜ਼ਾਰ ਖਿੜਾ ਦਿਆਂ ਪਰ ਫੁੱਲ ਐਸੇ ਕੰਡਿਆਂ ਵਿੱਚ ਉਲਝੇ ਹੋਏ ਹਨ ਕਿ ਕਾਗ਼ਜ਼ ਪਰਜੇ ਪੁਰਜੇ ਹੁੰਦਾ ਜਾ ਰਿਹਾ ਹੈ। ਇਸ ਲਈ ਇਸ ਦੇ ਸਫ਼ਿਆਂ ਉਤੇ ਉਹ ਨਕਸ਼ ਉਤਾਰਨੇ ਮੁਸ਼ਕਲ ਹਨ।

ਪਹਿਲਾਂ ਮਿਰਜ਼ਾ ਸੁਲੇਮਾਨ ਸ਼ਕੋਹ "ਮੁਸਹਫ਼ੀ" ਤੋਂ ਕਵਿਤਾ ਦਰੁਸਤ ਕਰਵਾਂਦੇ ਸਨ ਪਰ ਜੱਦ ਸਯਦ ਇਨਸ਼ਾ ਪਹੁੰਚ ਗਏ ਤਾਂ "ਮੁਸਹਫ਼ੀ" ਦਾ ਮੁਸਹਫ਼ ਹੋਣਾ ਧਰਿਆ ਦਾ ਧਰਿਆ ਰਹਿ ਗਿਆ। ਸਮੇਂ ਦਾ ਦਸਤੂਰ ਹੈ ਕਿ ਸਿਹਤ ਵਿਚੋਂ ਹੀ ਬਿਮਾਰੀ ਉਤਪੰਨ ਕਰਦਾ ਹੈ ਅਤੇ ਜ਼ਿੰਦਗੀ ਵਿਚੋਂ ਹੀ ਮੌਤ ਦੀ ਘੜੀ ਨਮੂਦਾਰ ਹੁੰਦੀ ਹੈ। ਉਸੇ ਦਸਤੂਰ ਅਨੁਸਾਰ ਹਾਸਿਆਂ ਤੇ ਮਖੌਲਾਂ ਵਿਚੋਂ ਹੀ ਮੁਖ਼ਾਲਫ਼ਤ ਉਗਮ ਪਈ। ਉਸਦਾ ਨਤੀਜਾ ਇਹ ਨਿਕਲਿਆ ਕਿ ਉਸ ਗੀਤ ਗਾਣ ਵਾਲੀ ਬੁਲ ਬੁਲ ਨੂੰ ਉਸ ਦੇ ਆਪਣੇ ਘਰ ਦੇ ਪਿੰਜਰੇ ਵਿੱਚ ਹੀ ਕੈਦ ਕਰ ਦਿੱਤਾ ਗਿਆ ਅਤੇ ਉਥੇ ਐਸੀ ਗੁਮਨਾਮੀ ਦੀ ਹਾਲਤ ਵਿੱਚ ਮਿਟੀ ਨਾਲ ਮਿਟੀ ਦੀ ਤਰ੍ਹਾਂ ਰਲ ਗਏ ਕਿ ਕਿਸੇ ਨੂੰ ਵੀ ਉਨ੍ਹਾਂ ਦੀ ਉਸ ਹਾਲਤ ਦੀ ਖ਼ਬਰ ਨਾ ਮਿਲੀ। 1817 ਵਿੱਚ ਸਵਰਗਵਾਸ ਹੋ ਗਏ। ਉਨ੍ਹਾਂ ਬਾਰੇ ਪਗਪਤ ਸਮਾਚਾਰ ਤੋਂ ਪ੍ਰਤੀਤ ਹੁੰਦਾ ਹੈ ਕਿ

ਉਨ੍ਹਾਂ ਦੀਆਂ ਰਚਨਾਵਾਂ ਦੀ ਸਮਗ੍ਰੀ ਬਹੁਤ ਹੋਈ ਹੋਵੇਗੀ ਪਰ ਜੋ ਕੁਝ ਮੇਰੀ ਨਜ਼ਰ ਵਿਚੋਂ ਲੰਘਿਆ ਹੈ ਉਸ ਅਨੁਸਾਰ:

(1) ਇੱਕ ਹੈ "ਕਲੀਆਤ"
(2) ਦਰਿਆਏ ਲਤਾਫ਼ਤ, ਕਵਾਇਦੇ ਉਰਦੂ, ਮੰਤਕ, ਮਆਨੀ ਆਦਿ ਹਨ।
(3) ਇੱਕ ਦਾਸਤਾਨ ਉਰਦੂ ਵਾਰਤਕ ਵਿੱਚ ਲਿਖੀ ਹੈ ਇਸ ਤਰ੍ਹਾਂ ਕਿ ਇਕ ਲਫ਼ਜ਼ ਵੀ ਉਸ ਵਿੱਚ ਅਰਬੀ ਫ਼ਾਰਸੀ ਦਾ ਨਹੀਂ ਆਉਣ ਦਿਤਾ। ਉਵੇਂ ਕਰਦਿਆਂ ਰਚਨਾ ਨਿਰੋਲ ਉਰਦੂ ਦੀ ਹੋਣ ਦੇ ਵਸਫ਼ ਤੋਂ ਵੰਚਿਤ ਨਹੀਂ ਹੋਈ। ਇਹ ਠੀਕ ਹੈ ਕਿ ਉਸ ਵਿੱਚ ਇਕਸਾਰ ਉਸ ਤਰ੍ਹਾਂ ਦੇ ਚੌਚਲੇ ਅਤੇ ਕੁਤਕੁਤਾਰਿਆਂ ਕਢਣ ਵਾਲਿਆਂ ਗੱਲਾਂ ਅੰਕਿਤ ਹਨ। ਕੋਈ ਪੰਜਾਬ ਸਫ਼ੇ ਦੀ ਪੁਸਤਕ ਹੋਵੇਗੀ।

ਜਿਸ ਦੀਵਾਨ ਵਿੱਚ ਉਨ੍ਹਾਂ, ਦੀਆਂ ਗਜ਼ਲਾਂ ਇੱਕਤਰ ਹਨ ਅਜੀਬ ਤਲਿਸਮ ਅਰਥਾਤ ਜਾਦੂ ਭਰੀ ਰਚਨਾ ਹੈ। ਜੋ ਬੋਲੀ ਵਰਤੀ ਗਈ ਹੈ ਉਸ ਵਿੱਚ ਕੁਦਰਤੀ ਕਮਾਲ, ਸਵਾਦ, ਦੇਣ ਵਾਲਾ ਬਿਆਨ, ਮੁਹਾਵਰਿਆਂ ਦੀ ਸਹੀ ਵਰਤੋਂ, ਕਾਵਿ ਸ਼ੈਲੀ ਦੀ ਨਵੀਨ ਸੰਗੀਤ ਮਈ ਨੁਹਾਰ ਦੇਖਣ ਯੋਗ ਹਨ। ਹੰਫਰ ਵੀ ਐਸਾ ਸੰਚਾਰ ਹੈ ਕਿ ਕਦੇ ਕੁਝ ਅਤੇ ਕੁਝ ਹੋਰ ਰੰਗ ਨਜ਼ਰ ਆਉਂਦਾ ਹੈ। ਜੋ ਗ਼ਜ਼ਲਾਂ ਸਮੁੱਚੇ ਤੌਰ ਤੇ ਅਤੇ ਜਾਂ ਅਜਿਹੀਆਂ ਗ਼ਜ਼ਲਾਂ ਜਿਨ੍ਹਾਂ ਦੇ ਕੁਝ ਸ਼ਿਅਰ ਅਸੂਲਾਂ ਅਨੁਸਾਰ ਅੰਕਿਤ ਹਨ ਉਨ੍ਹਾਂ ਦਾ ਤਾਂ ਜਵਾਬ ਹੀ ਨਹੀਂ ਪਰ ਜਿਸ ਸਮੇਂ ਮਾਨਸਿਕ ਰੁਚੀ ਉਟਕ ਗਈ ਉਸ ਸਮੇਂ ਦੀ ਰਚਨਾ ਵਿਚ ਕੋਈ ਅਸਥਿਰਤਾ ਨਹੀਂ। ਗ਼ਜ਼ਲਾਂ ਉਨ੍ਹਾਂ ਨੂੰ ਅੰਕਿਤ ਕਰਨ ਦੇ ਅਸੂਲਾਂ ਦੀਆਂ ਪਾਬੰਦ ਨਹੀਂ ਹਨ ਜਿਸਦਾ ਕਾਰਨ ਇਹ ਹੈ ਕਿ ਉਹ ਉਚਾਰਣ ਦੀ ਮਹਾਨ ਸਮਰਥਾ ਰਖਣ ਵਾਲਾ ਵੱਖਰੇ ਵੱਖਰੇ ਮਜ਼ਮੂਨਾਂ ਦੀ ਸਮਗ੍ਰੀ ਆਪਣੇ ਪਾਸ ਰਖਦਾ ਸੀ ਅਤੇ ਉਸ ਵਿਚੋਂ ਜਿਸ ਤਰ੍ਹਾਂ ਦੀਆਂ ਜਾਨਦਾਰ ਲਿਖਤਾਂ ਉਹ ਚਾਹੇ ਪੈਦਾ ਕਰ ਲੈਂਦਾ ਸੀ।

ਹਿੰਦੁਸਤਾਨ ਦੀਆਂ ਭਿੰਨ ਭਿੰਨ ਬੋਲੀਆਂ ਉਸ ਵਾਸਤੇ ਆਪਣੇ ਘਰ ਵਿਚ ਵਸਦੀਆਂ ਬਾਲੜੀਆਂ ਦੀ ਤਰ੍ਹਾਂ ਸਨ। ਹੁਣੇ ਜੇ ਪੰਜਾਬ ਵਿਚ ਬਿਰਾਜਮਾਨ ਹਨ ਤਾਂ ਦੂਜੀ ਘੜੀ ਪੂਰਬ ਵਿਚ ਬੈਠੇ ਗੱਲਾਂ ਕਰ ਰਹੇ ਦਿਸਦੇ ਹਨ। ਜੇ ਹੁਣ ਬ੍ਰਿਜ ਭਾਸ਼ਾ ਦੀ ਧਰਤੀ ਦੇ ਵਸਨੀਕ ਪ੍ਰਤੀਤ ਹੋ ਰਹੇ ਹਨ ਤਾਂ ਨਾਲ ਦੇ ਨਾਲ ਹੀ ਮਰਹੱਟੇ ਅਤੇ ਕਸ਼ਮੀਰੀ ਵੀ ਦਿਸਦੇ ਹਨ ਅਤੇ ਫਿਰ ਅਫ਼ਗਾਨ ਵੀ। ਸਾਰੀਆਂ ਜ਼ਬਾਨਾਂ ਵਿਚ ਹੀ ਕੁਝ ਨਾ ਕੁਝ ਕਿਹਾ ਹੈ। ਉਨ੍ਹਾਂ ਦੇ ਲਫ਼ਜ਼ ਜੋ ਮੋਤੀਆਂ ਦੀ ਤਰ੍ਹਾਂ ਰੇਸ਼ਮ ਉਪਰ ਚਮਕਦੇ ਹਨ ਉਸ ਦਾ ਕਾਰਨ ਇਹੀ ਦਿਸਦਾ ਹੈ ਕਿ ਇਹ ਖ਼ੂਬਸੂਰਤੀ ਕੁਦਰਤੀ ਦਾਤ ਹੈ ਅਤੇ ਰਚਨਾ ਦੇ ਸੁੰਦਰ ਅਤੇ ਸਾਫ਼ ਹੋਣ ਦੀ ਸੂਚਕ ਹੈ। ਕਲਾਮ ਜੋ ਤੰਦਰੁਸਤ ਖਿਚੀਆਂ ਹੋਈਆਂ ਤਾਰਾਂ ਵਿਚੋਂ ਉਤਪੰਨ ਹੋ ਰਹੇ ਰਾਗ ਦੀ ਤਰ੍ਹਾਂ ਹੈ ਕਾਵਿ ਪੰਗਤੀਆਂ ਵਿਚ ਪਰਵਿਰਤ ਰਾਗਾਂ ਦੀ ਬੰਦਸ਼ ਦੀ ਚੁਸਤੀ ਅਤੇ ਸਹੀ ਸ਼ਬਦਾਂ ਦੇ ਵਰਤਣ ਦੀ ਖ਼ੂਬੀ ਕਰਕੇ ਹੈ। ਅਜੀਬ ਗੱਲ ਤਾਂ ਇਹ ਹੈ ਕਿ ਇਨ੍ਹਾਂ ਦੀ ਵਰਤੀ ਬੋਲੀ ਜੋ ਵਿਕਾਸ ਦਾ ਸਹੀ ਅਨੁਮਾਨ ਹੈ ਉਸ ਵਿਚੋਂ ਜੇ ਕੁਝ ਫਾਲਤੂ ਲਫ਼ਜ਼ ਵੀ ਦਿਖਾਈ ਦੇਂਦੇ ਹਨ ਤਾਂ ਉਹ ਵੀ ਮਜ਼ਾ ਦੇਂਦੇ ਹਨ।

ਉਨ੍ਹਾਂ ਦੇ ਰਚੇ ਕਸੀਦੇ ਬੜੀ ਵਿਸ਼ੇਸ਼ਤਾ ਵਾਲੇ ਹਨ। ਲਫ਼ਜ਼ਾਂ ਦੀ ਸੰਕੋਚ ਭਰੀ ਵਰਤੋਂ ਅਤੇ ਖ਼ਿਆਲਾਂ ਦੇ ਉੱਚੇ ਪਰਵਾਜ਼ ਦੀ ਕੋਈ ਹੱਦ ਨਹੀਂ। ਫਿਰ ਵੀ ਸਿੱਧੇ ਚਲਦਿਆਂ

ਚਲਦਿਆਂ ਐਸੀ ਚਾਲ ਬਦਲਦੇ ਹਨ ਕਿ ਇਨਸਾਨ ਹੈਰਾਨ ਰਹਿ ਜਾਂਦਾ ਹੈ। ਗੱਲ ਤਾਂ ਇਹੀ ਹੈ ਕਿ ਆਪ ਦੀ ਬਿਆਨ ਦੀ ਸ਼ਕਤੀ ਅਤੇ ਬੋਲੀ ਦੀ ਭਰਪੂਰ ਵਾਕਫੀਅਤ ਦੇ ਹੁੰਦਿਆਂ ਹੋਇਆਂ ਸੋਹਜ ਸਵਾਦ ਦੇ ਅਧੀਨ ਜਦ ਕਦੇ ਕੋਈ ਸ਼ੋਖ਼ ਮਜ਼ਮੂਨ ਜਾਂ ਕੋਈ ਨਵੀਂ ਖੁਸ਼-ਨੁਮਾ ਤਰਕੀਬ ਸੁਝ ਜਾਂਦੀ ਹੈ ਤਾਂ ਉਸਨੂੰ ਰਚਨਾ ਦਾ ਰੂਪ ਦੇਣ ਤੋਂ ਬਗ਼ੈਰ ਨਹੀਂ ਰਹਿ ਸਕਦੇ ਅਤੇ ਉਸ ਤਰ੍ਹਾਂ ਲਿਖਦਿਆਂ ਕਸੀਦੇ ਦੀ ਪ੍ਰਤਿਭਾ ਅਸਥਾਪਤ ਕਰਨ ਦੇ ਅਸੂਲ ਹੱਥੋਂ ਨਿਕਲ ਜਾਂਦੇ ਹਨ। ਉਵੇਂ ਕਰਦਿਆਂ ਵੀ ਕਲਾਮ ਵਿਚ ਸ਼ੋਖ਼ੀ ਅਤੇ ਇਕ ਤਰ੍ਹਾਂ ਦਾ ਬਾਂਕਾਪਨ ਪੈਦਾ ਹੋ ਜਾਂਦੇ ਹਨ ਅਤੇ ਕਦੇ ਮਤਲਬ ਤੋਂ ਪਰ੍ਹੇ ਚਲੇ ਜਾਂਦੇ ਹਨ। ਪਰ ਲੁਤਫ਼ ਦੀ ਗੱਲ ਇਹ ਹੈ ਜੋ ਕੁਦਰਤੀ ਸੁਆਦ ਉਨ੍ਹਾਂ ਦੀ ਜ਼ਬਾਨ ਵਿਚ ਹੈ ਉਹ ਉਨ੍ਹਾਂ ਦੀ ਰਚਨਾ ਦੇ ਸੁਆਦ ਵਿਚ ਵਿਘਨ ਨਹੀਂ ਪੈਣ ਦੇਂਦਾ। ਇਸੇ ਕਰਕੇ ਜਿਸ ਦਰਬਾਰ ਜਾਂ ਜਲਸੇ ਵਿਚ ਕਸੀਦਾ ਪੜ੍ਹ ਰਹੇ ਹੁੰਦੇ ਸਨ ਉਸ ਵਿਚ ਸ਼ਾਮਲ ਸਰੋਤੇ "ਸੁਬਹਾਨ ਅੱਲਾ" ਅਤੇ ਵਾਹ! ਵਾਹ! ਕਹਿਣ ਤੋਂ ਸਿਵਾਏ ਹੋਸ਼ ਵਿਚ ਹੁੰਦੇ ਹੀ ਨਹੀਂ ਸਨ। ਇਸ ਬੇਅਖ਼ਤਿਆਰੀ ਦਾ ਕਾਰਨ ਇਹ ਸੀ ਕਿ ਉਨ੍ਹਾਂ ਦੀ ਤਬੀਅਤ ਵਿਚ ਤਾਕਤ ਬਹੁਤ ਸੀ ਪਰ ਉਸ ਉੱਤੇ ਉਨ੍ਹਾਂ ਨੂੰ ਕਾਬੂ ਨਹੀਂ ਸੀ।

ਫ਼ਾਰਸੀ ਉਤੇ ਉਹ ਬੇਸ਼ੁਮਾਰ ਹੁਕਮਰਾਨੀ ਰਖਦੇ ਸਨ ਉਸ ਵਿਚ ਭਾਵੇਂ ਨਜ਼ਮ ਉਚਾਰ ਰਹੇ ਹੋਣ ਅਤੇ ਭਾਵੇਂ ਸੁਭਾਵਿਕ ਗੱਲਬਾਤ ਕਰ ਰਹੇ ਹੋਣ ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਕਿ ਕੋਈ "ਸ਼ੀਰਾਜ਼ੀ" ਬੁਲਬੁਲ ਸਾਹਮਣੇ ਬੋਲ ਰਹੀ ਹੈ। ਉਨ੍ਹਾਂ ਦੇ ਉਪਰੋਕਤ ਵਿਕਾਸ ਦਾ ਰਾਜ਼ ਇਸ ਤੋਂ ਖੁਲ੍ਹਦਾ ਹੈ ਕਿ ਭਰਪੂਰ ਬੋਲ ਦੀ ਬੇਸ਼ੁਮਾਰ ਤਰਤੀਬ ਦਾ ਲਾਮ ਲਸ਼ਕਰ ਤਾਂ ਉਨ੍ਹਾਂ ਪਾਸ ਹੈ ਹੀ ਸੀ ਅਤੇ ਜੇ ਉਸ ਤੋਂ ਮਜ਼ਮੂਨ ਉਤਪੰਨ ਕਰਨਾ ਚਾਹੁਣ ਤਾਂ ਆਕਾਸ਼ ਤੋਂ ਤਾਰੇ ਤੋੜ ਲਿਆਉਂਦੇ ਸਨ। ਫ਼ਾਰਸੀ ਕਸੀਦੇ ਲਿਖਣ ਲਗਿਆਂ ਵੀ ਤਬੀਅਤ ਨੂੰ ਰੋਕਦੇ ਨਹੀਂ ਸਨ। ਕਸੀਦਾ ਲਿਖਣ ਦੀਆਂ ਲੀਹਾਂ ਤਿਆਗ ਕੇ ਮੁਹਾਵਰਿਆਂ ਨਾਲ ਸਜਾ ਕੇ ਬੋਲ ਚਾਲ ਦੀ ਫੁਰਤੀ ਨਾਲ ਸਵਾਦ ਪੈਦਾ ਕਰਦੇ ਸਨ। ਉਸ ਤਰ੍ਹਾਂ ਕਰਦਿਆਂ ਨਿਰਸੰਦੇਹ ਆਪਣੇ ਨਿਸ਼ਾਨੇ ਤੇ ਪੁਜਣ ਵਿਚ ਕਾਮਯਾਬ ਹੁੰਦੇ ਹਨ ਕਿਉਂਕਿ ਆਪਣੇ ਭਾਵ ਨੂੰ ਸਮਝਾਣ ਦੀ ਸਮਰੱਥਾ ਤਾਂ ਉਨ੍ਹਾਂ ਦੀ ਕਮਾਲ ਦੀ ਹੈ ਅਤੇ ਜ਼ਬਾਨ ਉਤੇ ਤਾਂ ਉਨ੍ਹਾਂ ਦੀ ਹੁਕਮਰਾਨੀ ਕੁਦਰਤਨ ਹੈ ਹੀ। ਇਕ ਬਿਨਾਂ ਕਿਸੇ ਨਿਰਣੈ ਪੂਰਬਕ ਕਾਰਨ ਦੇ ਲਿਖੇ ਕਸੀਦੇ ਨੂੰ, ਬਹੁਤ ਸਾਰੀਆਂ ਸਿਫ਼ਤਾਂ ਨਾਲ ਸਜਾ ਕੇ ਆਪਣੀ ਪ੍ਰਤਿਭਾ ਦਰਸਾਈ ਹੈ ਸਗੋਂ ਬਹੁਤ ਫ਼ਖ਼ਰ ਨਾਲ ਉਸਦਾ ਨਾਮ "ਤੂਰ-ਉਲ-ਕਲਾਮ" ਰਖਿਆ ਹੈ ਅਤੇ ਉਸ ਉੱਤੇ ਉਨ੍ਹਾਂ ਨੂੰ ਆਪ ਵੀ ਬਹੁਤ ਮਾਣ ਸੀ। "ਦਰਿਆ-ਏ-ਲਤਾਫ਼ਤ" ਉਰਦੂ ਜ਼ਬਾਨ ਦੇ ਕਾਇਦਿਆਂ ਅਨੁਸਾਰ ਸਿਰਜੀ ਪੁਸਤਕ ਹੈ। ਇਸ ਵਿਚ ਵੀ ਭਾਵੇਂ ਉਹੀਓ ਹਾਸਰਸ ਅਤੇ ਸ਼ੋਖ਼ੀ ਹਨ ਪਰ ਇਹ ਪਹਿਲੀ ਪੁਸਤਕ ਹੈ ਜੋ ਉਰਦੂ ਦੇ ਕਾਇਦਿਆਂ ਅਰਥਾਤ ਲਿਖਣ ਦੇ ਨਿਯਮਾਂ ਨੂੰ ਸਥਾਪਿਤ ਕਰਦੀ ਹੈ। ਇਸ ਵਿਚ ਪਹਿਲਾਂ ਤਾਂ ਉਰਦੂ ਬੋਲਣ ਵਾਲੇ ਵੱਖ ਵੱਖ ਵਰਗਾਂ ਦੀਆਂ ਜ਼ਬਾਨਾਂ ਦੇ ਨਮੂਨੇ ਦਿਖਾਏ ਹਨ ਅਤੇ ਫਿਰ ਨਿਯਮ ਬਿਆਨ ਕੀਤੇ ਹਨ।

ਇਹ ਸਮਝੋ ਕਿ ਉਨ੍ਹਾਂ ਦੀਆਂ ਰਚਨਾਵਾਂ ਦੀ ਸਮੁੱਚੀ ਸਮਗ੍ਰੀ ਦੇਖ ਕੇ ਪਤਾ ਲਗਦਾ ਹੈ ਕਿ ਨਵੇਂ ਨਵੇਂ ਤਜਰਬਿਆਂ ਅਤੇ ਨਵੀਆਂ ਨਵੀਆਂ ਈਜਾਦਾਂ ਦੇ ਦ੍ਰਿਸ਼ਟੀਕੋਣ ਤੋਂ ਸਯਦ ਇਨਸ਼ਾ, ਇਨਸ਼ਾਈ ਸ਼ੈਲੀ ਦੇ ਹੁਕਮਰਾਨ ਸ਼ਹਿਨਸ਼ਾਹ ਸਨ। ਇਸ ਬਾਰੇ ਵੀ ਕੋਈ ਦੂਸਰੀ

ਰਾਏ ਨਹੀਂ ਹੋ ਸਕਦੀ ਕਿ ਜੋ ਜੋ ਪ੍ਰਯੋਗ ਕੀਤੇ ਜਾਂ ਨਵੀਆਂ ਕਾਢਾਂ ਕੱਢੀਆਂ ਇਨ੍ਹਾਂ ਵਿਚ ਕਈ ਜਗ੍ਹਾ ਸੀਨਾ ਜ਼ੋਰੀ ਵੀ ਹੈ ਪਰ ਸੁਹਿਰਦ ਬਿਆਨ ਅਤੇ ਖ਼ੁਸ਼ਨੁਮਾ ਲਿਖਤ ਬਾਰੇ ਕੋਈ ਸ਼ੱਕ ਪੈਦਾ ਨਹੀਂ ਹੁੰਦਾ। ਹਕੀਕਤ ਤਾਂ ਇਹ ਹੈ ਕਿ ਇਨ੍ਹਾਂ ਦੀ ਤੇਜ਼ ਤਬੀਅਤ ਨੇ ਸਾਕਾਰ ਹੋਣ ਵਿਚ ਵੀ ਤੇਜ਼ੀ ਦਿਖਾਈ ਜੇ ਕਦੇ ਉਹ ਸੌ ਵਰ੍ਹੇ ਬਾਅਦ ਪੈਦਾ ਹੁੰਦੇ ਤਾਂ ਸਾਡੀ ਜ਼ਬਾਨ ਦੀ ਰੂਪ ਰੇਖਾ ਬਹੁਤ ਖ਼ੂਬਸੂਰਤੀ ਨਾਲ ਬਦਲਾਂਦੇ।

ਉਨ੍ਹਾਂ ਦੇ ਦੀਵਾਨ ਨੂੰ ਵਾਚਣ ਨਾਲ ਉਨ੍ਹਾਂ ਦੀ ਮਨ ਦੀ ਹਾਲਤ ਅਤੇ ਉਨ੍ਹਾਂ ਦੀਆਂ ਆਦਤਾਂ ਦੀ ਇਕ ਤਸਵੀਰ ਨਜ਼ਰ ਆਉਣ ਲਗ ਪੈਂਦੀ ਹੈ ਕਿ ਕਿਸ ਤਰ੍ਹਾਂ ਉਹ ਮੁਸ਼ਾਇਰੇ ਵਿਚ ਆਉਂਦੇ ਹੋਣਗੇ ਜਾਂ ਦਰਬਾਰ ਵਿਚ ਜਾਂਦੇ ਹੋਣਗੇ। ਇਕ ਤਾਂ ਭਰਪੂਰ ਅਦਬ ਨਾਲ ਸਲਾਮ ਕੀਤੀ ਅਤੇ ਨਾਲ ਹੀ ਮੁਸਕਰਾ ਵੀ ਦਿੱਤਾ। ਕਦੇ ਇਕ ਪਾਸੇ ਕਰਕੇ ਕਿਸੇ ਨੂੰ ਮੂੰਹ ਬਣਾ ਕੇ ਚਿੜਾਣ ਲਗ ਪਏ। ਕਦੇ ਇਜ਼ਤਦਾਰ ਵੱਡੀ ਉਮਰ ਦੇ ਪੁਰਸ਼ ਦਿਸਣਾ ਅਤੇ ਕਦੇ ਦਿੱਲੀ ਦੇ ਬਾਂਕਿਆਂ ਦਾ ਵੇਸ ਕਰਨਾ। ਕਦੇ ਅੱਧੀ ਦਾੜ੍ਹੀ ਮੁੰਨਵਾ ਦਿੱਤੀ ਅਤੇ ਕਦੇ ਅੱਖਾਂ ਦੀਆਂ ਭਵਾਂ ਉਡਵਾ ਦਿੱਤੀਆਂ।

ਲੋਕ ਕਹਿੰਦੇ ਹਨ ਕਿ ਸਯਦ ਇਨਸ਼ਾ ਦਾ ਕਲਾਮ ਹਰ ਜਗ੍ਹਾ ਪਰਵਾਨ ਹੋਣ ਦੇ ਯੋਗ ਨਹੀਂ। ਇਹ ਗੱਲ ਠੀਕ ਹੈ ਪਰ ਉਨ੍ਹਾਂ ਦੀਆਂ ਬੇਤੁਕੀਆਂ ਕਿਸੇ ਮੂਰਖਤਾ ਦੇ ਕਾਰਨ ਨਹੀਂ ਸਨ ਸਗੋਂ ਜਾਣ ਬੁੱਝ ਕੇ ਸਾਕਾਰ ਕੀਤੀਆਂ ਹੋਈਆਂ ਸਨ ਜਾਂ ਬੇਪਰਵਾਹੀ ਦੇ ਕਾਰਨ ਸਨ ਕਿਉਂਕਿ ਆਪਣੀ ਮਾਨਸਿਕ ਉੱਚਤਾ ਅਤੇ ਸੰਬੰਧਿਤ ਸਾਹਿਤਕ ਦੁਨੀਆ ਵਿਚ ਪ੍ਰਾਪਤ ਕੀਤੀ ਪਦਵੀ ਦੇ ਮੁਕਾਬਿਲੇ ਉੱਤੇ ਕਿਸੇ ਕਿਸਮ ਦੇ ਨਿਯਮਾਂ ਜਾਂ ਉਨ੍ਹਾਂ ਦੇ ਸੰਚਾਲਕਾਂ ਨੂੰ ਆਪਣੀ ਪ੍ਰਸੰਸਾ ਦਾ ਪਾਤਰ ਪਰਵਾਨ ਨਹੀਂ ਸਨ ਕਰਦੇ। ਸੱਚ ਤਾਂ ਇਹ ਹੈ ਕਿ ਕਮਾਲ ਦੇ ਸਿਖ਼ਰ ਨੂੰ ਛੋਹ ਲੈਣ ਦੇ ਜੋਸ਼ ਨੇ ਤਬੀਅਤ ਦੀ ਤੇਜ਼ੀ ਦੇ ਤੇਜ਼ਾਬ ਨਾਲ ਅਸੂਲਾਂ ਅਤੇ ਕਾਇਦਿਆਂ ਨੂੰ ਆਪਣੇ ਆਪ ਨਾਲੋਂ ਬਿਲਕੁਲ ਨਿਖੇੜ ਦਿੱਤਾ ਸੀ। ਲਫ਼ਜ਼ਾਂ ਅਤੇ ਮੁਹਾਵਰਿਆਂ ਦੇ ਵਰਤੋਂ ਦੇ ਬਹੁਤ ਸਾਰੇ ਤਜਰਬੇ ਕੀਤੇ। ਜੇ ਇਹ ਤਜਰਬੇ ਸਿਰਫ਼ ਕੁਝ ਪਾਬੰਦ ਕਾਵਿ ਅਸਥਾਨਾਂ ਤੇ ਹੁੰਦੇ ਤਾਂ ਕੋਈ ਸ਼ਿਕਾਇਤ ਨਾ ਹੁੰਦੀ ਕਿਉਂਕਿ ਉਸ ਜ਼ਬਾਨ ਦੇ ਉਸਰਈਏ ਤੋਂ ਵਧ ਜ਼ਬਾਨ ਦਾ ਕਾਰਜ-ਕਰਤਾ ਤੇ ਜ਼ਬਾਨ ਨੂੰ ਜਾਣਨ ਵਾਲਾ ਕੌਣ ਹੋ ਸਕਦਾ ਹੈ, ਖ਼ਾਸ ਕਰਕੇ ਜਦੋਂ ਖ਼ੁਦਾਈ ਬਖ਼ਸ਼ਿਸ਼ ਤੋਂ ਨਿਵਾਜਿਆ ਹੋਵੇ ਪਰ ਅਖ਼ਰਾਤ ਨੇ ਸਾਨੂੰ ਵੀ ਚੁੱਪ ਕਰਾ ਦਿੱਤਾ ਹੈ। ਉਹ ਇੰਤਹਾਈ ਖ਼ੁਮਾਰੀ ਵਿਚ ਮਸਤ ਰਹਿਣ ਵਾਲੇ ਕਿਸੇ ਦੀ ਪਰਵਾਹ ਵੀ ਤਾਂ ਨਹੀਂ ਸਨ ਕਰਦੇ। ਸਗੋਂ ਜੇ ਕੋਈ ਸ਼ਾਮਤ ਦਾ ਮਾਰਿਆ ਝਗੜਾ ਪਾ ਬਹਿੰਦਾ ਸੀ ਤਾਂ ਕਦੇ ਮਿਸਾਲਾਂ ਦੇ ਕੇ ਤੇ ਕਦੇ ਵਜ੍ਹਾ ਜਾ ਬੇਵਜ੍ਹਾ ਦਲੀਲਾਂ ਨਾਲ ਉਸਨੂੰ ਨੁਕਤਾਚੀਨੀ ਦੇ ਤੋਪਖ਼ਾਨੇ ਦਾ ਨਿਸ਼ਾਨਾ ਬਣਾ ਲੈਂਦੇ ਸਨ। ਇਹ ਬਿਲਕੁਲ ਠੀਕ ਹੈ ਕਿ ਹਾਲਾਤ ਦੀ ਵਾਕਫ਼ੀਅਤ ਦਾ ਚਾਹਵਾਨ ਅਤੇ ਕਮਾਲ ਹਾਸਲ ਕਰਨ ਦਾ ਤਲਬਗਾਰ ਇਨ੍ਹਾਂ ਦੇ ਕਲਾਮ ਦੀ ਗਿਆਤ ਤੋਂ ਬਹੁਤ ਫਾਇਦਾ ਉਠਾ ਸਕਦਾ ਹੈ।

ਲੋਕ ਇਹ ਵੀ ਕਹਿੰਦੇ ਹਨ ਕਿ ਸਯਦ ਇਨਸ਼ਾ ਦੀ ਰਚਨਾ ਰਿੰਦਾਨਾ ਹੈ ਅਤੇ ਜੋ ਉਭਾਰ ਇਸ ਵਿਚ ਹੈ ਉਹ ਲੂਣ ਦੀ ਮਿਲਾਵਟ ਦੀ ਨਿਆਈਂ ਨਹੀਂ ਸਗੋਂ ਖਾਣੇ ਵਿਚ ਜਿੰਨਾ ਹੋਣਾ ਉਚਿਤ ਹੈ ਉਸ ਤੋਂ ਵੱਧ ਹੈ। ਇਹ ਗੱਲ ਵੀ ਠੀਕ ਹੈ ਪਰ ਕਾਰਨ ਤਾਂ ਇਹ ਹੈ ਕਿ ਸਮਾਂ ਸਭ ਤੋਂ ਵੱਧ ਕਠੋਰ ਮਨ ਨਾਲ ਹਕੂਮਤ ਕਰਦਾ ਹੈ ਅਤੇ ਇਸ ਦਾ ਪ੍ਰਚਲਿਤ

ਕਨੂੰਨ ਹੈ ਕਿ ਉਹੀਉ ਠੀਕ ਹੁੰਦਾ ਹੈ ਜਿਸ ਨੂੰ ਲੋਕਾਂ ਦੀ ਪ੍ਰਸੰਸਾ ਪ੍ਰਾਪਤ ਹੋਵੇ। ਉਸ ਸਮੇਂ ਦੇ ਸ਼ਾਹ ਤੇ ਅਮੀਰ ਅਤੇ ਗ਼ਰੀਬ ਮੰਗਤੇ ਇਕੋ ਤਰ੍ਹਾਂ ਦੀਆਂ ਗੱਲਾਂ ਤੋਂ ਖ਼ੁਸ਼ ਹੁੰਦੇ ਸਨ ਅਤੇ ਕਦਰ ਕਰਨ ਦਾ ਤਾਂ ਇਹ ਹਾਲ ਸੀ ਕਿ ਆਮ ਲਿਖੀਆਂ ਕਵਿਤਾਵਾਂ ਸੁਣ ਕੇ ਏਨਾ ਕੁਝ ਦੇਂਦੇ ਸਨ ਜੋ ਅੱਜ ਕੱਲ੍ਹ ਦੇ ਸਾਹਿਤਕਾਰਾਂ ਨੂੰ ਮੁਕੰਮਲ ਕਿਤਾਬਾਂ ਬਾਰੇ ਵੀ ਨਹੀਂ ਮਿਲਦਾ। ਸਯਦ ਇਨਸ਼ਾ ਵੀ ਜੇ ਇਸ ਤਰ੍ਹਾਂ ਸਵੀਕਾਰ ਕਰਨਾ ਅਖ਼ਤਿਆਰ ਨਾ ਕਰਦੇ ਤਾਂ ਕੀ ਕਰਦੇ? ਪੇਟ ਨੂੰ ਕਟ ਕੇ ਕਿਥੇ ਸੁੱਟ ਦੇਂਦੇ। ਦੁਨੀਆ ਵਿਚ ਜੀਵਨ ਕਿਰਤ ਦੀ ਉਪਜ ਵਾਸਤੇ ਜੂਝਣ ਵਾਲੇ ਸੰਗਰਾਮੀਏ ਇਸ ਪ੍ਰਾਪਤੀ ਨੂੰ ਵੀ ਕਮਾਲ ਦੇ ਤੁੱਲ ਸਮਝਦੇ ਹਨ ਕਿ ਕੋਈ ਐਸਾ ਵੀ ਹੋਵੇ ਜੋ ਕਿਸੇ ਹਾਲਤ ਵਿਚ ਵੀ ਉਦਾਸ ਅਤੇ ਕਿਸੇ ਚੀਜ਼ ਦਾ ਤਲਬਗਾਰ ਨਾ ਰਹੇ। ਜੋ ਪੱਥਰ ਰਸਤੇ ਦਾ ਰੋੜਾ ਬਣੇ ਉਸ ਨੂੰ ਠੋਕਰ ਮਾਰ ਕੇ ਹਟਾ ਦਿੱਤਾ ਜਾਏ ਅਤੇ ਇਨਸਾਨ ਅੱਗੇ ਨਿਕਲ ਜਾਏ। ਇਨਸਾਫ਼ ਦੀਆਂ ਨਜ਼ਰਾਂ ਪਰਵਾਨ ਕਰ ਰਹੀਆਂ ਹਨ ਕਿ ਜੋ ਕੁਝ ਉਹ ਭਰਪੂਰ ਗੁਣਾਂ ਵਾਲਾ ਪੁਰਸ਼ ਕਰ ਗਿਆ ਓਨਾ ਕੁਝ ਕਰ ਸਕਣਾ ਹਰ ਇਕ ਵਾਸਤੇ ਸੰਭਵ ਨਹੀਂ।

ਉਨ੍ਹਾਂ ਦੇ ਸੰਪਰਕ ਵਿਚ ਕਦੇ ਤਾਂ ਦਿੱਲੀ ਦੇ ਬਾਦਸ਼ਾਹ ਸ਼ਾਹ ਆਲਮ ਆਏ, ਕਦੇ ਸੁਲੇਮਾਨ ਸ਼ਿਕੋਹ ਅਤੇ ਕਦੇ ਅਵਧ ਦੇ ਹਾਕਮ ਸਆਦਤ ਅਲੀ ਖਾਂ ਆਦਿ। ਕਈ ਗ਼ਜ਼ਲਾਂ ਉਪਰੋਕਤ ਮੇਲ ਜੋਲ ਨੂੰ ਦਰਸਾਂਦੀਆਂ ਹਨ। ਸਆਦਤ ਅਲੀ ਖਾਂ ਦੀ ਜ਼ਬਾਨ ਤੋਂ ਨਿਕਲੇ ਕਿਸੇ ਸੁਭਾਵਿਕ ਮਿਸਰੇ ਨੂੰ ਪੂਰੀ ਗ਼ਜ਼ਲ ਵਿਚ ਅਸਥਿਤ ਕਰ ਲੈਣਾ ਉਨ੍ਹਾਂ ਦਾ ਕੰਮ ਹੀ ਸੀ।

ਇਕ ਵਾਰੀ ਕਿਸੇ ਸ਼ਖ਼ਸ ਦੀ ਪੱਗ ਬੇਢੰਗੀ ਬੱਧੀ ਹੋਈ ਸੀ। ਸਆਦਤ ਅਲੀ ਖਾਂ ਨੇ ਕਿਹਾ :

ਪਗੜੀ ਤੋ ਨਹੀਂ, ਹੈ ਯਿਹ ਫਰਾਸੀਸ ਕੀ ਟੋਪੀ

ਸਾਰੀ ਗ਼ਜ਼ਲ ਇਨ੍ਹਾ ਦੀਆਂ ਗ਼ਜ਼ਲਾਂ ਨੂੰ ਫੋਲ ਕੇ ਪੜ੍ਹੋ।

ਸਆਦਤ ਅਲੀ ਖਾਂ ਬੇੜੀ ਵਿਚ ਮੀਰ ਇਨਸ਼ਾ ਅਲਾ ਖਾਂ ਦੀ ਗੋਦ ਵਿਚ ਸਿਰ ਰਖ ਕੇ ਲੇਟੇ ਹੋਏ ਦਰਿਆ ਦੀ ਸੈਰ ਕਰ ਰਹੇ ਸਨ। ਦਰਿਆ ਦੇ ਕਿਨਾਰੇ ਬਣੀ ਇਕ ਹਵੇਲੀ ਉਪਰ ਲਿਖਿਆ ਸੀ "ਹਵੇਲੀ ਅਲੀ ਨਕੀ ਖਾਂ ਬਹਾਦਰ ਕੀ"। ਦੇਖ ਕੇ ਉਨਾਂ ਨੇ ਕਿਹਾ ਕਿ ਇਨਸ਼ਾ ਦੇਖੋ ਕਿਸੇ ਨੇ "ਤਾਰੀਖ਼" ਕਹੀ ਪਰ ਨਜ਼ਮ ਵਿਚ ਅੰਕਿਤ ਨਾ ਕਰ ਸਕਿਆ। ਤੁਸਾਂ ਅਨੁਭਵ ਕੀਤਾ ਹੈ ਨਾ ਕਿ ਖ਼ਾਸ ਭਾਵ ਉਪਜਾਣ ਵਾਲੀ ਇਸ ਸ਼ੈ ਨੂੰ ਰੁਬਾਈ ਵਿਚ ਪਰੋ ਦਿਉ। ਉਸੇ ਸਮੇਂ ਅਰਜ਼ ਕੀਤੀ।

ਨਾ ਅਰਬੀ ਨਾ ਫ਼ਾਰਸੀ ਨਾ ਤੁਰਕੀ ਨਾ ਸੁਮ ਕੀ ਨਾ ਤਾਲ ਕੀ ਨਾ ਸੁਰ ਕੀ।
ਯਿਹ ਤਾਰੀਖ਼ ਕਹੀ ਹੈ ਕਿਸੀ ਲੁਰਕੀ ਹਵੇਲੀ ਅਲੀ ਨਕੀ ਖਾਂ ਬਹਾਦਰ ਕੀ।

ਉਨ੍ਹਾਂ ਦੇ ਉਪਰੋਕਤ ਤਰ੍ਹਾਂ ਦੇ ਜੀਵਨ ਦੀ ਤਾਈਦ ਇਸ ਰਵਾਇਤ ਤੋਂ ਹੁੰਦੀ ਹੈ ਕਿ ਜਦੋਂ ਸ਼ਾਹ ਨਸੀਰ ਦਿਹਲਵੀ ਲਖ਼ਨਊ ਗਏ ਅਤੇ ਪੱਥਰਾਂ ਭਰੀ ਸਖ਼ਤ ਧਰਤੀ ਉੱਤੇ ਬਗ਼ੀਚਾ ਸਜਾ ਕੇ ਮੁਸ਼ਾਇਰਿਆਂ ਨੂੰ ਰੌਣਕ ਭਰਪੂਰ ਕੀਤਾ ਤਾਂ ਸਯਦ ਇਨਸ਼ਾ ਨੂੰ ਵੀ ਮਿਲੇ ਜੋ ਕਿ ਦਿੱਲੀ ਵਾਲਿਆਂ ਦੇ ਪ੍ਰਚਲਿਤ ਰਚਨਾਤਮਕ ਤਰੀਕੇ

ਸੁਰਖਿਅਤ ਰਖਣ ਦੀ ਜ਼ੁੰਮੇਵਾਰੀ ਨਿਭਾਅ ਰਹੇ ਸਨ ਅਤੇ ਕਿਹਾ ਕਿ ਭਾਈ ਮੀਰ ਇਨਸ਼ਾ ਅੱਲਾ ਖਾਂ ਮੈਂ ਸਿਰਫ਼ ਤੇਰਾ ਖ਼ਿਆਲ ਕਰਕੇ ਹੀ ਇਥੇ ਆਇਆ ਹਾਂ ਵਰਨਾ ਮੇਰਾ ਲਖਨਊ ਵਿਚ ਕੌਣ ਬੈਠਾ ਸੀ ਜਿਸ ਦੇ ਪਾਸ ਆਉਂਦਾ। ਉਸ ਵਕਤ ਬਹੁਤ ਰਾਤ ਬੀਤ ਚੁੱਕੀ ਸੀ। ਮੀਰ ਇਨਸ਼ਾ ਅੱਲਾ ਖਾਂ ਨੇ ਕਿਹਾ ਕਿ ਸ਼ਾਹ ਸਾਹਿਬ ਇਥੇ ਦੇ ਦਰਬਾਰ ਦਾ ਵਾਤਾਵਰਣ ਕੁਝ ਹੋਰ ਹੀ ਤਰ੍ਹਾਂ ਦਾ ਹੈ, ਕੀ ਲੋਕ ਜਾਣਦੇ ਨੇ ਕਿ ਮੈਂ ਸ਼ਾਇਰੀ ਕਰਕੇ ਨੌਕਰੀ ਨਿਭਾ ਰਿਹਾ ਹਾਂ ਪਰ ਮੈਂ ਖੁਦ ਨਹੀਂ ਜਾਣਦਾ ਕਿ ਮੈਂ ਕੀ ਕਰ ਰਿਹਾ ਹਾਂ। ਦੇਖੋ ਸਵੇਰ ਵੇਲੇ ਦਾ ਗਿਆ ਹੋਇਆ ਸ਼ਾਮ ਨੂੰ ਵਾਪਸ ਆਇਆ ਸਾਂ। ਲੱਕ ਦੁਆਲਿਉਂ ਕਪੜਾ ਖੋਲ੍ਹ ਰਿਹਾ ਸਾਂ ਕਿ ਚੋਬਦਾਰ ਨੇ ਆ ਕੇ ਕਿਹਾ ਕਿ "ਜਨਾਬ ਆਲੀ" ਫਿਰ ਯਾਦ ਕਰ ਰਹੇ ਹਨ। ਜਾ ਕੇ ਦੇਖਿਆ ਕਿ ਕੋਠੇ ਉਪਰ ਇਕ ਰਿੜ੍ਹਨ ਵਾਲੀ ਪੰਘੂੜੀ ਵਿਚ ਬੈਠੇ ਹਨ। ਚਾਂਦਨੀ ਰਾਤ ਵਿਚ ਫੁੱਲਾਂ ਦਾ ਬਣਾਇਆ ਇਕ ਗਹਿਣਾ, ਸਾਹਮਣੇ ਰੱਖਿਆ ਹੋਇਆ ਹੈ ਅਤੇ ਇਕ ਗਜਰਾ ਹੱਥ ਵਿਚ ਹੈ ਤੇ ਉਸ ਨੂੰ ਉਛਾਲ ਰਹੇ ਹਨ। ਪੈਰ ਦੇ ਇਸ਼ਾਰੇ ਨਾਲ ਹੀ ਉਹ ਪੰਘੂੜੀ ਝੱਟ ਅੱਗੇ ਵਧ ਜਾਂਦੀ ਹੈ। ਮੈਂ ਸਲਾਮ ਕਹੀ ਤਾਂ ਕਹਿਣ ਲਗੇ ਕਿ ਇਨਸ਼ਾ ਕੋਈ ਸ਼ਿਅਰ ਤਾਂ ਸੁਣਾਓ। ਇਹ ਦੱਸੋ ਕਿ ਜਿਸ ਹਾਲਤ ਵਿਚ ਆਪਣਾ ਹੀ ਕਾਫ਼ੀਆ ਤੰਗ ਹੋਵੇ ਉਸ ਹਾਲਤ ਵਿਚ ਸ਼ਿਅਰ ਭਲਾ ਕੋਈ ਕੀ ਪੜ੍ਹੇ? ਖ਼ੈਰ ਉਸ ਵੇਲੇ ਇਹੀ ਸਮਝ ਆਈ ਕਿ ਇਥੇ ਹੀ ਕੁਝ ਜੋ ਨਵਾਂ ਉਪਜੇ ਪੜ੍ਹ ਦਿਓ। ਅਤੇ ਕਿਹਾ :

ਲਗਾ ਛਾਪਰ ਖਟ ਮੇਂ ਚਾਰ ਪਹੀਏ ਉਛਾਲਾ ਤੂੰ ਨੇ ਜੋ ਲੇ ਗਜਰਾ।
ਤੂ ਮੌਜ ਦਰਿਆ-ਏ-ਚਾਂਦਨੀ ਮੇਂ ਵੋਹ ਐਸੇ ਚਲਤਾ ਥਾ ਜੈਸੇ ਬਜਰਾ।

ਇਹੀ ਸ਼ੁਰੂ ਦਾ ਸ਼ਿਅਰ ਸੁਣ ਕੇ ਖੁਸ਼ ਹੋ ਗਏ। ਦੱਸੋ ਕੀ ਇਸ ਨੂੰ ਸ਼ਾਇਰੀ ਕਹਿੰਦੇ ਹਨ? ਇਸੇ ਤਰ੍ਹਾਂ ਦੇ ਕਈ ਮੁਸ਼ਕਿਲ ਮੌਕਿਆਂ ਦਾ ਉਨ੍ਹਾਂ ਨੂੰ ਸਾਹਮਣਾ ਕਰਨਾ ਪੈਂਦਾ ਸੀ ਜੋ ਆ ਰਹੀ ਲਿਖਤ ਵਿਚੋਂ ਪਤਾ ਲਗਣਗੇ। ਅਸਲ ਵਿਚ ਤਾਂ ਇਸ ਮਾਮਲੇ ਵਿਚ ਮੀਆਂ "ਬੇਤਾਬ" ਦਾ ਕਥਨ ਲਿਖ ਰਖਣ ਦੇ ਯੋਗ ਹੈ ਕਿ ਸਯਦ ਇਨਸ਼ਾ ਦੇ ਪ੍ਰਫੁਲਤ ਕਮਾਲ ਦਾ ਪੁਰਸ਼ ਹੋਣ ਨੂੰ ਸ਼ਾਇਰੀ ਨੇ ਖੋਹ ਲਿਆ ਅਤੇ ਸ਼ਾਇਰੀ ਨੂੰ ਸਆਦਤ ਅਲੀ ਖਾਂ ਦੇ ਮੇਲ ਜੋਲ ਨੇ ਡੋਬ ਦਿੱਤਾ।

ਇਕ ਦਿਨ ਨਵਾਬ ਸਾਹਿਬ ਨਾਲ ਬੈਠੇ ਖਾਣਾ ਖਾ ਰਹੇ ਸਨ ਅਤੇ ਗਰਮੀ ਤੋਂ ਘਬਰਾ ਕੇ ਪੱਗ ਸਿਰੋਂ ਲਾਹ ਕੇ ਰਖ ਦਿੱਤੀ ਹੋਈ ਸੀ। ਮੁੰਨਿਆ ਹੋਇਆ ਸਿਰ ਦੇਖ ਕੇ ਨਵਾਬ ਨੂੰ ਮਖ਼ੌਲ ਸੁੱਝਿਆ। ਹੱਥ ਵਧਾ ਕੇ ਪਿਛੋਂ ਸਿਰ ਤੇ ਇਕ ਚਪਤ ਮਾਰੀ। ਆਪ ਨੇ ਜਲਦੀ ਨਾਲ ਟੋਪੀ ਸਿਰ ਉਤੇ ਰਖ ਲਈ ਅਤੇ ਕਿਹਾ "ਸੁਬਹਾਨ ਅਲਾ! ਬਚਪਨ ਵਿਚ ਬਜ਼ੁਰਗ ਜੋ ਸਮਝਾਂਦੇ ਸਨ ਉਹ ਸੱਚ ਹੈ ਕਿ ਨੰਗੇ ਸਿਰ ਖਾਣਾ ਖਾ ਰਹੇ ਹੋਵੋ ਤਾਂ ਸ਼ੈਤਾਨ ਸਿਰ ਤੇ ਧੌਲਾਂ ਅਰਥਾਤ ਹੱਥ ਦੀਆਂ ਚਪੇੜਾਂ ਮਾਰਦਾ ਹੈ।"

ਇਕ ਦਿਨ ਇਸ ਤਰ੍ਹਾਂ ਹੋਇਆ ਕਿ ਸਆਦਤ ਅਲੀ ਖਾਂ ਨੇ ਇਨ੍ਹਾਂ ਨੂੰ ਬੁਲਾ ਭੇਜਿਆ। ਇਹ ਕਿਸੇ ਹੋਰ ਅਮੀਰ ਦੇ ਪਾਸ ਗਏ ਹੋਏ ਸਨ। ਚੋਬਦਾਰ ਨੇ ਆ ਕੇ ਜਵਾਬ ਦਿੱਤਾ ਕਿ ਘਰ ਨਹੀਂ ਮਿਲੇ। ਨਰਾਜ਼ ਹੋ ਕੇ ਉਸ ਨੇ ਇਕ ਦਿਨ ਹੁਕਮ ਦਿੱਤਾ ਕਿ ਸਾਡੇ ਤੋਂ ਬਿਨਾਂ ਕਿਸੇ ਹੋਰ ਦੇ ਘਰ ਨਾ ਜਾਇਆ ਕਰੋ। ਇਸ ਬਿਨਾਂ ਜੰਜੀਰ ਦੇ ਕੈਦ ਕੀਤੇ ਜਾਣ ਨੇ ਇਨ੍ਹਾਂ

ਨੂੰ ਬਹੁਤ ਤੰਗ ਕੀਤਾ। ਤਾਜ਼ਾ ਮੁਸੀਬਤ ਇਹ ਪਈ ਕਿ ਤਾਅਲਾ ਅਲਾ ਖਾਂ ਜਵਾਨ ਬੇਟਾ ਮਰ ਗਿਆ। ਇਸ ਸਦਮੇ ਦੇ ਕਾਰਨ ਸਮਝਣ ਅਤੇ ਸਹਿਣ ਦੀ ਸ਼ਕਤੀ ਵਿਚ ਫ਼ਰਕ ਆ ਗਿਆ। ਏਥੋਂ ਤਕ ਕਿ ਇਕ ਦਿਨ ਜਦੋਂ ਸਆਦਤ ਅਲੀ ਖਾਂ ਦੀ ਸਵਾਰੀ ਇਨ੍ਹਾਂ ਦੇ ਘਰ ਵਲੋਂ ਨਿਕਲ ਰਹੀ ਸੀ ਤਾਂ ਕੁਝ ਤਾਂ ਗੁੱਸੇ ਅਤੇ ਗ਼ਮ ਦੇ ਕਾਰਨ ਅਤੇ ਕੁਝ ਦਿਲ ਦੇ ਕਾਬੂ ਤੋਂ ਬਾਹਰ ਹੋ ਜਾਣ ਕਰਕੇ ਐਨ ਰਾਹ ਰੋਕ ਕੇ ਕਾਫ਼ੀ ਸਖ਼ਤ ਜ਼ਬਾਨ ਦੀ ਵਰਤੋਂ ਕਰਨੀ ਸ਼ੁਰੂ ਕੀਤੀ। ਸਆਦਤ ਅਲੀ ਖਾਂ ਨੇ ਵਾਪਸ ਆ ਕੇ ਤਨਖਾਹ ਬੰਦ ਕਰਨ ਦਾ ਹੁਕਮ ਜਾਰੀ ਕਰ ਦਿਤਾ।

ਸਆਦਤ ਯਾਰ ਖਾਂ "ਰੰਗੀਨ" ਇਨ੍ਹਾਂ ਦੇ ਬੜੇ ਦੋਸਤ ਸਨ ਅਤੇ ਦੋਵੇਂ ਪੱਗ-ਵਟ ਭਰਾ ਬਣੇ ਹੋਏ ਸਨ। ਇਸੇ ਕਰਕੇ ਤਾਂ ਸਯਦ ਇਨਸ਼ਾ ਨੇ ਆਪ ਕਿਹਾ ਸੀ :

ਅਜਬ ਰੰਗੀਨੀਆਂ ਹੋਤੀ ਹੈਂ ਕੁਛ ਬਾਤੋਂ ਮੇਂ ਐ "ਇਨਸ਼ਾ"
ਬਹਮ ਮਿਲ ਬੈਠਤੇ ਹੈਂ ਜਬ ਸਆਦਤ ਯਾਰ ਖਾਂ ਔਰ ਹਮ।

ਉਪ੍ਰੋਕਤ ਖਾਨ ਸਾਹਿਬ ਕਿਹਾ ਕਰਦੇ ਸਨ ਕਿ ਲਖਨਊ ਵਿਚ ਸਯਦ ਇਨਸ਼ਾ ਦੇ ਅਜਿਹੇ ਬਦਲਦੇ ਰੰਗ ਦੇਖੇ ਸਨ ਜਿਨ੍ਹਾਂ ਦਾ ਖ਼ਿਆਲ ਕਰਕੇ ਦਿਲ ਦੁਨੀਆ ਵਲੋਂ ਦੁੱਖੀ ਹੋ ਜਾਂਦਾ ਸੀ। ਇਕ ਤਾਂ ਉਹ ਓਜ ਦਾ ਸਮਾਂ ਸੀ ਕਿ ਸਆਦਤ ਅਲੀ ਖਾਂ ਦੀ ਮੁੱਛ ਦਾ ਵਾਲ ਸਨ। ਆਪਣੀ ਲਿਆਕਤ ਦੇ ਕਮਾਲ ਅਤੇ ਹੱਸਮੁਖ ਤਬੀਅਤ ਦੇ ਕਾਰਨ ਸਾਰੀ ਖ਼ਲਕਤ ਤੋਂ ਪ੍ਰਸੰਸਾ ਪ੍ਰਾਪਤ ਕਰਨ ਵਾਲੀ ਕੇਂਦਰੀ ਸ਼ਖ਼ਸੀਅਤ ਸਨ। ਦਰਵਾਜ਼ੇ ਉਤੇ ਘੋੜੇ, ਹਾਥੀ, ਪਾਲਕੀ ਆਦਿ ਰਹਿੰਦੇ ਸਨ। ਆਉਣ ਜਾਣ ਵਾਲਿਆਂ ਦੀ ਏਨੀ ਭੀੜ ਹੁੰਦੀ ਸੀ ਕਿ ਰਾਹ ਨਹੀਂ ਸੀ ਮਿਲਦਾ। ਦੂਸਰੀ ਹਾਲਤ ਜਦੋਂ ਮੈਂ ਫਿਰ ਲਖਨਊ ਗਿਆ ਤਾਂ ਦੇਖਿਆ ਕਿ ਜ਼ਾਹਰਾ ਤੌਰ ਤੇ ਸਭ ਠੀਕ ਠਾਕ ਸੀ ਪਰ ਇਜ਼ਤ ਅਤੇ ਮਸ਼ਹੂਰੀ ਦੇ ਦਰੱਖ਼ਤ ਦੀ ਜੜ੍ਹ ਨੂੰ ਸਿਉਂਕ ਲੱਗ ਚੁੱਕੀ ਸੀ। ਮੈਂ ਇਕ ਪੁਰਸ਼ ਨੂੰ ਮਿਲਣ ਗਿਆ ਜੋ ਗੱਲਬਾਤ ਦੌਰਾਨ ਦੁਨੀਆਂ ਦੇ ਦੋਸਤਾਂ ਦੇ ਨਾ-ਆਸ਼ਨਾ ਅਤੇ ਬੇਵਫ਼ਾ ਹੋ ਜਾਣ ਬਾਰੇ ਅਫ਼ਸੋਸ ਪ੍ਰਗਟ ਕਰਨ ਲਗ ਪਏ। ਮੈਂ ਕਿਹਾ ਕਿ ਇਹ ਸਭ ਠੀਕ ਹੈ ਪਰ ਸਾਰਾ ਜ਼ਮਾਨਾ ਉਸ ਤਰ੍ਹਾਂ ਦਾ ਨਹੀਂ ਅਤੇ ਇਹ ਦੁਨੀਆ ਚੰਗੇ ਆਦਮੀਆਂ ਤੋਂ ਖ਼ਾਲੀ ਨਹੀਂ। ਜਦੋਂ ਉਨ੍ਹਾ ਨੇ ਆਪਣੇ ਪੱਖ ਬਾਰੇ ਬਹੁਤ ਜ਼ੋਰ ਨਾਲ ਕਿਹਾ ਤਾਂ ਮੈਂ ਕਿਹਾ ਕਿ ਸਾਡਾ ਦੋਸਤ ਇਨਸ਼ਾ ਐਸਾ ਦੋਸਤ ਹੈ ਜੋ ਦੋਸਤ ਵਾਸਤੇ ਜਾਨ ਕੁਰਬਾਨ ਕਰਨ ਵਾਸਤੇ ਤਿਆਰ ਰਹਿੰਦਾ ਹੈ। ਉਹ ਕੁਝ ਦੇਰ ਚੁੱਪ ਰਹਿਣ ਤੋਂ ਬਾਅਦ ਕਹਿਣ ਲੱਗੇ ਕਿ ਠੀਕ ਹੈ ਹੋਰ ਕੋਈ ਜ਼ਿਆਦਾ ਗੱਲ ਕਰਨ ਦੀ ਲੋੜ ਨਹੀਂ। ਅੱਜ ਤੁਸੀਂ ਉਨ੍ਹਾਂ ਪਾਸ ਜਾਓ ਅਤੇ ਕਹੋ ਸਾਨੂੰ ਆਪ ਬਾਜ਼ਾਰ ਜਾ ਕੇ ਇਕ ਹਦਵਾਣਾ ਖ਼ਰੀਦ ਕੇ ਲਿਆ ਕੇ ਖੁਆ ਦਿਉ। ਮੌਸਮੀ ਫਲ ਹੈ ਅਤੇ ਇਹ ਮੰਗ ਕੋਈ ਵੱਡੀ ਗੱਲ ਵੀ ਨਹੀਂ। ਮੈਂ ਕਿਹਾ ਕਿ ਭਲਾਂ ਇਹ ਵੀ ਕੋਈ ਖਾਸ ਮੰਗ ਹੈ। ਉਹ ਕਹਿਣ ਲੱਗੇ ਕਿ ਬਸ ਇਹੀ ਮੰਗ ਹੈ, ਪਰ ਸ਼ਰਤ ਇਹ ਹੈ ਕਿ ਉਹ ਆਪ ਲਿਆ ਕੇ ਖੁਆਣ। ਲਉ ਮੇਰੇ ਕੋਲੋਂ ਚਾਰ ਆਨੇ ਦੇ ਪੈਸੇ ਵੀ ਲੈ ਜਾਉ। ਮੈਂ ਉਸੇ ਵੇਲੇ ਉਠ ਕੇ ਚਲ ਪਿਆ ਅਤੇ ਜਾ ਪਹੁੰਚਾ। ਇਨਸ਼ਾ ਆਪਣੀ ਪੁਰਾਣੀ ਆਦਤ ਅਨੁਸਾਰ ਦੇਖਦਿਆਂ ਹੀ ਦੌੜਦੇ ਚਲੇ ਆਏ ਅਤੇ ਵਾਰਨੇ ਸਦਕੇ ਜਾਣ

ਲਗੇ। "ਜੰਮ ਜੰਮ ਆਉ! ਨਿਤ ਨਿਤ ਆਉ" ਕਹਿ ਕੇ ਖੁਸ਼ੀ ਮਨਾਣ ਲਗ ਪਏ। ਮੈਂ ਕਿਹਾ ਕਿ ਨਾਜ਼ ਅੰਦਾਜ਼ ਜ਼ਰਾ ਤਿਆਗ ਦਿਉ ਪਹਿਲਾਂ ਇਕ ਹਦਵਾਣਾ ਤਾਂ ਲਿਆ ਕੇ ਖੁਆਓ, ਗਰਮੀ ਨੇ ਅੱਗ ਲਾਈ ਹੋਈ ਹੈ। ਉਨ੍ਹਾਂ ਨੇ ਇਕ ਆਦਮੀ ਨੂੰ ਬੁਲਾਣ ਵਾਸਤੇ ਆਵਾਜ਼ ਦਿੱਤੀ। ਮੈਂ ਕਿਹਾ ਕਿ ਕਿਸੇ ਆਦਮੀ ਉਤੇ ਇਤਬਾਰ ਨਹੀਂ ਕੀਤਾ ਜਾ ਸਕਦਾ। ਤੁਸੀਂ ਆਪ ਜਾਓ ਅਤੇ ਕੋਈ ਚੰਗੀ ਤਰ੍ਹਾਂ ਦਾ ਬਹੁਤ ਮਿੱਠਾ ਨਿਕਲਣ ਵਾਲਾ ਹਦਵਾਣਾ ਚੁਣ ਕੇ ਲਿਆਉ। ਉਨ੍ਹਾਂ ਨੇ ਕਿਹਾ ਕਿ ਆਦਮੀ ਸਮਝਦਾਰ ਹੈ ਅੱਛਾ ਹੀ ਚੁਣ ਕੇ ਲਿਆਵੇਗਾ। ਮੈਂ ਕਿਹਾ ਕਿ ਜੇ ਖਾਵਾਂਗਾ ਤਾਂ ਤੁਹਾਡਾ ਆਪਣਾ ਲਿਆਇਆ ਹੋਇਆ ਹੀ ਖਾਵਾਂਗਾ। ਉਨ੍ਹਾਂ ਨੇ ਕਿਹਾ ਕਿ ਕੀ ਤੂੰ ਦੀਵਾਨਾ ਤਾਂ ਨਹੀਂ ਹੋ ਗਿਆ? ਅਸਲ ਵਿਚ ਗੱਲ ਕੀ ਹੈ? ਤਦ ਮੈਂ ਸਾਰੀ ਕਹਾਣੀ ਦੱਸੀ। ਸੁਣ ਕੇ ਉਨ੍ਹਾਂ ਨੇ ਠੰਢਾ ਸਾਹ ਲਿਆ ਅਤੇ ਕਿਹਾ ਕਿ ਭਾਈ ਉਹ ਸ਼ਖ਼ਸ ਸੱਚਾ ਹੈ ਅਤੇ ਮੈਂ ਅਤੇ ਤੂੰ ਦੋਵੇਂ ਹੀ ਝੂਠੇ ਹਾਂ। ਕੀ ਕਰਾਂ? ਜ਼ਾਲਮ ਦੀ ਕੈਦ ਵਿਚ ਹਾਂ। ਦਰਬਾਰ ਜਾਣ ਦੇ ਸਿਵਾਏ ਘਰੋਂ ਬਾਹਰ ਨਿਕਲਣ ਦਾ ਹੁਕਮ ਨਹੀਂ।

ਤੀਸਰਾ ਰੰਗ ਮੀਆਂ ਰੰਗੀਨ ਬਿਆਨ ਕਰਦੇ ਹਨ ਕਿ ਉਹ ਵਪਾਰ ਖਾਤਰ ਘੋੜੇ ਲੈ ਕੇ ਲਖਨਊ ਗਏ ਅਤੇ ਇਕ ਸਰਾਂ ਵਿਚ ਜਾ ਕੇ ਠਹਿਰੇ। ਸ਼ਾਮ ਹੋਈ ਤਾਂ ਪਤਾ ਲੱਗਾ ਕਿ ਨਜ਼ਦੀਕ ਹੀ ਮੁਸ਼ਾਇਰਾ ਹੋ ਰਿਹਾ ਹੈ। ਖਾਣਾ ਖਾ ਕੇ ਮੈਂ ਵੀ ਜਲਸੇ ਵਿਚ ਜਾ ਪਹੁੰਚਿਆ। ਅਜੇ ਦੋ ਤਿੰਨ ਸੌ ਆਦਮੀ ਹੀ ਆਏ ਹੋਏ ਸਨ। ਲੋਕ ਬੈਠੇ ਗੱਲਾਂ ਬਾਤਾਂ ਕਰ ਰਹੇ ਸਨ, ਹੁਕੇ ਪੀ ਰਹੇ ਸਨ। ਮੈਂ ਵੀ ਬੈਠਾ ਸਾਂ। ਇਸ ਤਰ੍ਹਾਂ ਦੇਖਿਆ ਕਿ ਇਕ ਆਦਮੀ ਮੈਲੀ ਕੁਚੈਲੀ ਰੂੰ ਦੀ ਫਤੂਹੀ ਪਾਈ, ਸਿਰ ਉਤੇ ਇਕ ਮੈਲਾ ਪਟਕਾ ਬੰਨਿਆ ਹੋਇਆ, ਪੈਰਾਂ ਵਿਚ ਘੁਫਨਾ ਪਾਇਆ ਹੋਇਆ, ਗਲੇ ਵਿਚ ਪੀਕਾਂ ਸੁਟਣ ਵਾਸਤੇ ਤੋਬੜਾ ਪਾਇਆ ਹੋਇਆ, ਹੁਕਾ ਹੱਥ ਵਿਚ ਲਈ ਆਇਆ ਅਤੇ ਸਲਾਮ ਅਲੈਕਮ ਕਹਿ ਕੇ ਬੈਠ ਗਿਆ। ਕਿਸੇ ਕਿਸੇ ਨੇ ਉਸਦਾ ਹਾਲ ਚਾਲ ਵੀ ਪੁੱਛਿਆ। ਉਸਨੇ ਆਪਣੇ ਤੋਬੜੇ ਵਿਚੋਂ ਹੱਥ ਪਾ ਕੇ ਤਮਾਖੂ ਕੱਢਿਆ, ਚਿਲਮ ਵਿਚ ਭਰਿਆ ਅਤੇ ਕਿਹਾ "ਭਾਈ ਜੇ ਥੋੜ੍ਹੀ ਜਿਹੀ ਅੱਗ ਹੋਵੇ ਤਾਂ ਇਸ ਉਪਰ ਰਖ ਦੇਣਾ"। ਉਸੇ ਵਕਤ ਬਹੁਤ ਸਾਰੀਆਂ ਆਵਾਜ਼ਾ ਉਠੀਆ ਅਤੇ ਲੋਕ ਸੁਆਗਤ ਕਰਨ ਲਗ ਪਏ। ਉਹ ਗੁੱਸੇ ਨਾਲ ਕਹਿਣ ਲੱਗਾ ਕਿ ਸਾਹਿਬ ਮੈਨੂੰ ਏਸੇ ਹਾਲਤ ਵਿਚ ਹੀ ਰਹਿਣ ਦਿਉ ਨਹੀਂ ਤਾਂ ਮੈਂ ਚਲਾ ਜਾਂਦਾ ਹਾਂ। ਸਾਰਿਆ ਨੇ ਉਸ ਦੀ ਗੱਲ ਸੁਣਦਿਆਂ ਹੀ ਸਵੀਕਾਰ ਕਰ ਲਈ। ਕੁਝ ਪਲਾਂ ਦੇ ਪਿਛੋਂ ਉਹ ਫਿਰ ਕਹਿਣ ਲੱਗਾ ਕਿ ਕਿਉਂ ਸਾਹਿਬ ਕੀ ਅਜੇ ਮੁਸ਼ਾਇਰਾ ਸ਼ੁਰੂ ਨਹੀਂ ਹੋਇਆ? ਲੋਕਾਂ ਨੇ ਕਿਹਾ ਕਿ ਜਨਾਬ ਆਣ ਵਾਲੇ ਆ ਆ ਕੇ ਇਕੱਠੇ ਹੋ ਰਹੇ ਹਨ ਸਾਰੇ ਆਉਣ ਵਾਲੇ ਆ ਜਾਣ ਤਾ ਸ਼ੁਰੂ ਹੋ ਜਾਵੇਗਾ। ਉਹ ਬੋਲਿਆ ਕਿ ਸਾਹਿਬ ਅਸੀਂ ਤਾਂ ਆਪਦੀ ਗ਼ਜ਼ਲ ਪੜ੍ਹ ਦੇਨੇ ਆਂ! ਇਹ ਕਹਿ ਕੇ ਤੋਬੜੇ ਵਿਚੋਂ ਇਕ ਕਾਗਜ਼ ਕੱਢਿਆ ਅਤੇ ਗ਼ਜ਼ਲ ਪੜ੍ਹਨੀ ਸ਼ੁਰੂ ਕਰ ਦਿੱਤੀ:

ਕਮਰ ਬਾਂਧੇ ਹੂਏ ਚਲਨੇ ਕੋ ਯਾਂਅ ਸਬ ਯਾਰ ਬੈਠੇ ਹੈਂ
ਬਹੁਤ ਆਗੇ ਗਏ ਬਾਕੀ ਜੋ ਹੈਂ ਤਯਾਰ ਬੈਠੇ ਹੈਂ।
ਨਾ ਛੇੜ ਐ ਨਿਕਹਤ-ਏ-ਬਾਦ-ਏ ਬਹਾਰੀ ਰਾਹ ਲਗ ਅਪਨੀ
ਤੁਝੇ ਅਠਖੇਲੀਆਂ ਸੂਝੀ ਹੈ ਹਮ ਬੇਜ਼ਾਰ ਬੈਠੇ ਹੈਂ।
ਤਸਵਰ ਅਰਸ਼ ਪਰ ਹੈ ਔਰ ਸਰ ਹੈ ਪਾ-ਏ-ਸਾਕੀ ਪਰ,

ਗ਼ਰਜ਼ ਕੁਛ ਜ਼ੋਰ-ਏ-ਧੁਨ ਮੇਂ ਇਸ ਘੜੀ ਮੈਂ ਖ਼ਵਾਰ ਬੈਠੇ ਹੈਂ।
ਬਸਾਨ-ਏ-ਨਕਸ਼ ਪਾਏ ਰਹਰਵਾਨ ਕੂਏ ਤਮਨਾ ਮੇਂ
ਨਹੀਂ ਉਠਨੇ ਕੀ ਤਾਕਤ ਕਿਆ ਕਰੇਂ ਲਾਚਾਰ ਬੈਠੇ ਹੈਂ।
ਯਿਹ ਅਪਨਾ ਹਾਲ ਹੈ ਉਫ਼ਤਾਦਗੀ ਸੇ ਅਬ ਕਿ ਪਹਿਰੋਂ ਤਕ
ਨਜ਼ਰ ਆਇਆ ਜਹਾਂ ਪਰ ਸਾਇਆ-ਏ-ਦੀਵਾਰ ਬੈਠੇ ਹੈਂ।
ਕਹਾਂ ਸਬਰ-ਓ-ਤਹਮਲ, ਆਹੰਗ-ਓ-ਨਾਮ ਕਿਆ ਸ਼ੈ ਹੈ
ਮੀਆਂ ਰੋ ਪੀਟ ਕਰ ਇਨ ਸਬ ਕੋ ਹਮ ਯਕਬਾਰ ਬੈਠੇ ਹੈਂ।
ਨਜੀਬੋਂ ਕਾ ਅਜਬ ਕੁਛ ਹਾਲ ਹੈ ਇਸ ਦੌਰ ਮੇਂ ਯਾਰੋ
ਜਹਾਂ ਪੂਛੋ ਯਹੀ ਕਹਿਤੇ ਹੈਂ ਹਮ ਬੇਕਾਰ ਬੈਠੇ ਹੈਂ।
ਭਲਾ ਗਰਦਸ਼ ਫ਼ਲਕ ਕੀ, ਚੈਨ ਦੇਤੀ ਹੈ ਕਿਸੇ "ਇਨਸ਼ਾ"
ਗ਼ਨੀਮਤ ਹੈ ਕਿ ਹਮ-ਸੂਰਤ ਯਹਾਂ ਦੋ ਚਾਰ ਬੈਠੇ ਹੈਂ!

ਉਹ ਤਾਂ ਗ਼ਜ਼ਲ ਪੜ੍ਹ ਕੇ ਕਾਗਜ਼ ਸੁਟ ਕੇ ਸਲਾਮ ਅਲੈਕਮ ਕਹਿ ਕੇ ਚਲੇ ਗਏ ਪਰ ਜ਼ਮੀਨ ਆਸਮਾਨ ਤੇ ਸੰਨਾਟਾ ਛਾ ਗਿਆ ਅਤੇ ਬਹੁਤ ਦੇਰ ਤੱਕ ਦਿਲਾ ਉਤੇ ਐਸਾ ਪ੍ਰਭਾਵ ਪਿਆ ਰਿਹਾ ਜਿਸ ਦੀ ਗੰਭੀਰਤਾ ਬਿਆਨ ਨਹੀਂ ਹੋ ਸਕਦੀ। ਗ਼ਜ਼ਲ ਪੜ੍ਹਦਿਆਂ ਹੋਇਆ ਨੂੰ ਮੈਂ ਵੀ ਪਛਾਣਿਆ। ਹਾਲ ਚਾਲ ਪਤਾ ਕਰਨ ਤੇ ਬਹੁਤ ਦੁੱਖ ਹੋਇਆ ਅਤੇ ਘਰ ਜਾ ਕੇ ਫਿਰ ਮੁਲਾਕਾਤ ਕੀਤੀ। ਚੌਥੀ ਵਾਰ ਜਦ ਲਖਨਊ ਗਿਆ ਤਾਂ ਘਰ ਦਾ ਪਤਾ ਕਰਦਿਆ ਹੋਇਆ ਪਹੁੰਚਿਆ। ਅਫ਼ਸੋਸ ਜਿਸ ਦਰਵਾਜ਼ੇ ਦੇ ਬਾਹਰ ਹਾਥੀ ਝੂਮਦੇ ਸਨ ਉਥੇ ਖ਼ਾਕ ਉਡ ਰਹੀ ਸੀ ਅਤੇ ਕੁੱਤੇ ਪਲਸੇਟੇ ਮਾਰ ਰਹੇ ਸਨ। ਜਾ ਕੇ ਦਰਵਾਜ਼ਾ ਖਟਖਟਾਇਆ। ਅੰਦਰੋਂ ਕਿਸੇ ਵੱਡੀ ਉਮਰ ਦੀ ਔਰਤ ਨੇ ਪੁੱਛਿਆ ਕਿ ਭਾਈ ਕੌਣ ਹੈ? (ਉਹ ਉਨ੍ਹਾਂ ਦੀ ਬੀਵੀ ਸੀ) ਮੈਂ ਕਿਹਾ ਕਿ ਸਆਦਤ ਯਾਰ ਖਾਂ ਦਿੱਲੀ ਤੋਂ ਆਇਆ ਹੈ। ਕਿਉਂਕਿ ਧਯਦ ਇਨਸ਼ਾ ਨਾਲ ਬਹੁਤ ਮੇਲ ਜੋਲ ਰਿਹਾ ਸੀ ਇਸ ਕਰਕੇ ਉਸ ਵਡੇਰੀ ਉਮਰ ਵਾਲੀ ਨੇ ਵੀ ਪਛਾਣ ਲਿਆ। ਦਰਵਾਜ਼ੇ ਤੇ ਆ ਕੇ ਬਹੁਤ ਰੋਈ ਅਤੇ ਕਿਹਾ ਕਿ ਭਾਈ ਉਨ੍ਹਾਂ ਦੀ ਤਾਂ ਅਜੀਬ ਹਾਲਤ ਹੈ। ਤੁਸੀਂ ਅੰਦਰ ਆਓ ਅਤੇ ਦੇਖ਼ ਲਉ। ਮੈਂ ਅੰਦਰ ਗਿਆ ਅਤੇ ਦੇਖਿਆ ਕਿ ਇਕ ਨੁਕਰ ਵਿਚ ਬੈਠੇ ਹਨ, ਤਨ ਨੰਗਾ ਹੈ ਅਤੇ ਦੋਵਾਂ ਗੋਡਿਆ ਤੇ ਸਿਰ ਰਖਿਆ ਹੋਇਆ ਹੈ। ਸਾਹਮਣੇ ਸੁਆਹ ਦੇ ਢੇਰ ਅਤੇ ਉਨ੍ਹਾ ਦੇ ਪਾਸ ਰਖਿਆ ਹੋਇਆ ਇਕ ਟੁੱਟਾ ਜਿਹਾ ਹੁਕਾ ਪਿਆ ਹੋਇਆ ਸੀ। ਕਿਥੇ ਉਹ ਸ਼ਾਨ ਅਤੇ ਰੌਣਕਾਂ ਭਰੇ ਝੁਰਮਟ ਅਤੇ ਨਿੱਘੀਆਂ ਉਛਲ ਉਛਲ ਕੇ ਹੁੰਦੀਆ ਮੁਲਾਕਾਤਾ ਅਤੇ ਕਿਥੇ ਇਹ ਹਾਲਾਤ। ਸੁਭਾਵਿਕ ਹੀ ਮਨ ਬਹੁਤ ਦੁੱਖੀ ਹੋ ਗਿਆ ਅਤੇ ਕਾਫ਼ੀ ਦੇਰ ਰੋਂਦਾ ਰਿਹਾ। ਜਦੋਂ ਦਿਲ ਜਰਾ ਠੰਢਾ ਹੋਇਆ ਤਾਂ ਮੈਂ ਉਨ੍ਹਾਂ ਨੂੰ ਸਯਦ ਇਨਸ਼ਾ, ਸਯਦ ਇਨਸ਼ਾ ਆਖ ਕੇ ਬੁਲਾਇਆ। ਸਿਰ ਚੁੱਕ ਕੇ ਉਨ੍ਹਾਂ ਨੇ ਬੜੀ ਹਸਰਤ ਭਰੀ ਨਿਗਾਹ ਨਾਲ ਦੇਖਿਆ ਜੋ ਕਹਿ ਰਹੀ ਸੀ ਕਿ ਕੀ ਕਰਾਂ ਅੱਖਾਂ ਵਗਾਣ ਜੋਗੇ ਤਾਂ ਮੇਰੇ ਪਾਸ ਅੱਥਰੂ ਵੀ ਨਹੀਂ ਸਨ। ਮੈਂ ਪੁੱਛਿਆ ਕੀ ਹਾਲ ਹੈ? ਇਕ ਠੰਢਾ ਸਾਹ ਭਰ ਕੇ ਕਹਿਣ ਲੱਗੇ ਸ਼ੁਕਰ ਹੈ ਅਤੇ ਸਿਰ ਗੋਡਿਆਂ ਉਤੇ ਇਸ ਤਰ੍ਹਾ ਰਖ ਲਿਆ ਕਿ ਫਿਰ ਉਠਾਇਆ ਹੀ ਨਾ।

ਕੁਝ ਯੂਨਾਨ ਦੇ ਫ਼ਿਲਾਸਫ਼ਰਾਂ ਦਾ ਕਥਨ ਹੈ ਕਿ ਹਰ ਇਕ ਇਨਸਾਨ ਦੀ ਉਮਰ ਮੁਕਰਰ ਸਵਾਸਾਂ ਅਨੁਸਾਰ ਨਿਭਦੀ ਹੈ। ਮੈਂ ਤਾਂ ਇਹ ਕਹਿੰਦਾ ਹਾਂ ਹਰ ਇਕ ਪੁਰਸ਼ ਜਿੰਨੇ ਸਵਾਸ ਜਾਂ ਜਿੰਨਾ ਰਿਜ਼ਕ ਆਪਣੇ ਹਿੱਸੇ ਵਿਚ ਲਿਆਇਆ ਹੈ ਉਸੇ ਤਰ੍ਹਾਂ ਉਸ ਵਾਸਤੇ ਹਰ ਇਕ ਚੀਜ਼ ਦੀ ਪ੍ਰਾਪਤੀ ਪਹਿਲੇ ਤੋਂ ਹੀ ਮੁਕਰਰ ਹੈ ਅਤੇ ਇਸ ਸ਼ੁਮਾਰ ਵਿਚ ਖ਼ੁਸ਼ੀ ਦੀ ਹਦ ਅਤੇ ਹੱਸਣ ਦੇ ਮੌਕੇ ਵੀ ਸ਼ਾਮਲ ਹਨ ਜੋ ਧੁਰ ਦਰਗਾਹੋਂ ਲਿਖੇ ਲਿਖਾਏ ਨਾਲ ਆਉਂਦੇ ਹਨ। ਮਿਕਦਾਰ ਸਯਦ ਸਾਹਿਬ (ਸਯਦ ਇਨਸ਼ਾ) ਨੇ ਉਸ ਹੱਸਣ ਦੀ ਜੋ ਉਮਰ ਭਰ ਵਾਸਤੇ ਮੁਕਰੱਰ ਹੋਈ ਸੀ ਥੋੜ੍ਹੇ ਸਮੇਂ ਵਿਚ ਹੀ ਖ਼ਰਚ ਕਰ ਦਿੱਤੀ। ਬਾਕੀ ਸਮਾਂ ਜਾ ਤਾਂ ਐਵੇਂ ਹੀ ਲੰਘ ਗਿਆ ਜਾ ਗ਼ਮਾ ਦੇ ਹਿੱਸੇ ਆ ਗਿਆ। ਗ਼ਜ਼ਲਾ ਦੇਖੋ:

ਝਿੜਕੀ ਸਹੀ, ਅਦਾ ਸਹੀ, ਚੈਨ-ਏ-ਜਬੀਂ ਸਹੀ।
ਯਿਹ ਸਬ ਸਹੀ ਪਰ ਏਕ ਨਹੀਂ ਕੀ ਨਹੀਂ ਸਹੀ।
ਮਰਨਾ ਮੇਰਾ ਜੋ ਚਾਹੇ ਤੋ ਲਗ ਜਾ ਗਲੇ ਸੇ ਟੁਕ
ਅੱਬ ਹੀ ਕਾ ਦਮ ਯੇਹ ਮੇਰਾ ਦਮ-ਏ-ਵਾਪਸੀ ਸਹੀ।
ਗਰ ਨਾਜ਼ਨੀਂ ਕੇ ਕਹਿਨੇ ਸੇ ਮਾਨਾ ਬੁਰਾ ਹੋ ਕੁਛ
ਮੇਰੀ ਤਰਫ਼ ਤੋ ਦੇਖੀਏ ਮੈਂ ਨਾਜ਼ਨੀਂ ਸਹੀ।
ਆਗੇ ਬੜ੍ਹੇ ਜੋ ਜਾਤੇ ਹੋ ਕਿਉਂ ਕੌਨ ਹੈ ਯਹਾ
ਜੋ ਬਾਤ ਹਮ ਕੋ ਕਹਿਨੀ ਹੈ ਤੁਮ ਸੇ ਨਹੀਂ ਸਹੀ।
ਮਨਜ਼ੂਰ ਦੋਸਤੀ ਜੋ ਤੁਮੇਂਹ ਹੈ ਹਰ ਏਕ ਸੇ
ਅਛਾ ਤੋ ਕੀਆ ਮੁਜ਼ਾਇਕਾ "ਇਨਸ਼ਾ" ਸੇ ਕੀ ਸਹੀ।

—

ਖ਼ਿਆਲ ਕੀਜੀਏ ਕਿਆ ਕਾਮ ਆਜ ਮੈਂ ਨੇ ਕੀਆ
ਜਬ ਉਸਨੇ ਦੀ ਮੁਝੇ ਗਾਲੀ ਸਲਾਮ ਮੈਂ ਨੇ ਕੀਆ।
ਕਹਾ ਯਿਹ ਸਬ੍ਰ ਨੇ ਦਿਲ ਸੇ ਕਿ ਲੋ ਖ਼ੁਦਾ ਹਾਫ਼ਿਜ
ਕਿ ਹਕ-ਏ-ਬੰਦਗੀ ਅਪਨਾ ਤਮਾਮ ਮੈਂ ਨੇ ਕੀਆ।
ਜਨੂੰ ਯਿਹ ਆਪ ਕੀ ਦੌਲਤ ਹੂਈ ਨਸੀਬ ਮੁਝੇ
ਕਿ ਨੰਗ-ਓ-ਨਾਮ ਕੋ ਛੋੜਾ ਯਿਹ ਨਾਮ ਮੈਂ ਨੇ ਕੀਆ।
ਲਗਾ ਯਿਹ ਕਹਿਨੇ ਕਿ ਖ਼ੈਰ ਇਖ਼ਤਲਾਤ ਕੀ ਖ਼ੂਬੀ
ਹਵਾਲੇ ਯਾਰ ਕੇ ਖ਼ਾਲੀ ਜੋ ਜਾਮ ਮੈਂ ਨੇ ਕੀਆ।
ਝਿੜਕ ਕੇ ਕਹਿਨੇ ਲਗੇ ਲਗ ਚਲੇ ਬਹੁਤ ਅਬ ਤੁਮ
ਕਭੀ ਜੋ ਭੂਲ ਕੇ ਉਨ ਸੇ ਕਲਾਮ ਮੈਂ ਨੇ ਕੀਆ।
ਕਿਆ ਜ਼ਬਾਨੀ-ਏ-ਦਿਲ ਕਰ ਬਿਆ ਕਿ ਕਹਿਤਾ ਹੈ
ਸਨਮ ਕੋ ਅਪਨੇ ਗ਼ਰਜ਼ ਅਬ ਤੋ ਰਾਮ ਮੈਂ ਨੇ ਕੀਆ।
ਕਹੀਂ ਨਾ ਮਾਨੀਓ ਬਹੁਤਾਨ ਹੈ ਯਿਹ ਸਬ ਇਸ ਪਰ
ਹੰਸੀ ਕੇ ਵਾਸਤੇ ਯਿਹ ਇਤਿਹਾਮ ਮੈਂ ਨੇ ਕੀਆ।
ਤੁਮ੍ਹਾਰੇ ਵਾਸਤੇ ਤੁਮ ਅਪਨੇ ਦਿਲ ਮੇਂ ਗ਼ੌਰ ਕਰੋ

ਕਭੀ ਕਿਸੀ ਸੇ ਨਾ ਹੋ ਜੋ ਮੁਦਾਮ ਮੈਂ ਨੇ ਕੀਆ।
ਮਕੀਮ ਕਾਅਬਾ ਏ ਦਿਲ ਜਬ ਹੂਆ ਤੋ ਜ਼ਾਹਿਦ ਕੋ
ਰਵਾਨਾ ਜਾਨਬ-ਏ-ਬੈਤ ਅਲਹਰਾਮ ਮੈਂ ਨੇ ਕੀਆ।
ਮਜ਼ਾ ਯਿਹ ਦੇਖੀਯੇ ਗਾ ਸ਼ੇਖ਼ ਜੀ ਰੁਕੇ ਉਲਟੇ
ਜੋ ਉਨ ਕਾ ਬਜ਼ਮ ਮੇਂ ਕਲ ਇਹਤਰਾਮ ਮੈਂ ਨੇ ਕੀਆ।
ਅਜਬ ਤਰ੍ਹਾ ਕੇ ਮਜ਼ੇ ਚਾਂਦਨੀ ਮੇਂ ਦੇਖੇ ਰਾਤ
ਕਰਾਰ ਜਾ ਕੇ ਜੋ ਬਰ ਪੁਸ਼ਤ-ਏ-ਬਾਮ ਮੈਂ ਨੇ ਕੀਆ।
ਹਵਸ ਯਿਹ ਰਹਿ ਗਈ ਸਾਹਿਬ ਨੇ ਯਿਹ ਕਭੀ ਨਾ ਕਹਾ
ਆਜ ਸੇ ਤੁਝੇ "ਇਨਸ਼ਾ" ਗ਼ੁਲਾਮ ਮੈਂ ਨੇ ਕੀਆ!

**ਸ਼ੇਖ਼ ਗ਼ੁਲਾਮ ਹਮਦਾਨੀ "ਮਸਹਫ਼ੀ"** :– "ਮਸਹਫ਼ੀ" ਤਖ਼ੱਲਸ ਅਤੇ ਨਾਮ ਗ਼ੁਲਾਮ ਹਮਦਾਨੀ। ਪਿਤਾ ਦਾ ਨਾਂ ਵਲੀ ਮੁਹੰਮਦ ਸੀ। ਅਮਰੋਹਾ ਦੇ ਰਹਿਣ ਵਾਲੇ ਸਨ। ਜਵਾਨੀ ਸ਼ੁਰੂ ਹੋ ਰਹੀ ਸੀ ਜਦ ਦਿੱਲੀ ਵਿਦਿਆ ਪ੍ਰਾਪਤ ਕਰਨ ਵਾਸਤੇ ਆਏ। ਤਬੀਅਤ ਵਿਚ ਇਕਸਾਰਤਾ ਇਕ ਰੱਬੀ ਦਾਤ ਦੀ ਤਰ੍ਹਾਂ ਵਸ ਰਹੀ ਸੀ। ਉਸ ਨੇ ਮਾਨਸਿਕ ਸਮਰੱਥਾ ਦਿੱਤੀ ਹੋਈ ਸੀ। ਸ਼ੁਰੂ ਤੋਂ ਹੀ ਗ਼ਰੀਬਾਂ, ਮਸਕੀਨਾਂ ਅਤੇ ਸਾਹਿਤਕਾਰਾਂ ਦੀ ਸੇਵਾ ਕਰਨ ਦਾ ਸ਼ੌਕ ਸੀ ਅਤੇ ਉਸ ਦੇ ਨਾਲ ਰਲੇ ਹੋਏ ਸਨ ਹਰ ਇਕ ਨਾਲ ਪਿਆਰ ਅਤੇ ਹੱਸਮੁਖ ਰਹਿਣ ਦੇ ਗੁਣ। ਉਨ੍ਹਾਂ ਗੁਣਾਂ ਨੇ ਦਿੱਲੀ ਦੇ ਬਜ਼ੁਰਗਾਂ ਦੇ ਇਕੱਠਾਂ ਵਿਚ ਰਲ ਬੈਠਣ ਦਾ ਰਾਹ ਖੋਲ੍ਹ ਦਿੱਤਾ। ਮੁਸ਼ਾਇਰੇ ਵੀ ਕੀਤੇ ਜਾਂਦੇ ਸਨ ਅਤੇ ਅਜਿਹੇ ਸਾਮਾਨ ਨਿਯੁਕਤ ਹੁੰਦੇ ਸਨ ਕਿ ਸਾਰੇ ਸ਼ਾਇਰ ਅਤੇ ਇਜ਼ਤਦਾਰ ਪੁਰਸ਼ ਉਨ੍ਹਾਂ ਵਿਚ ਸ਼ਾਮਲ ਹੁੰਦੇ ਸਨ। ਦਿੱਲੀ ਦੀ ਹਾਲਤ ਉਸ ਸਮੇਂ ਐਸੀ ਹੋ ਗਈ ਕਿ ਉਥੋਂ ਪੁਰਾਣੇ ਵਸਨੀਕਾਂ ਦੇ ਖ਼ਾਨਦਾਨ ਘਰ ਛੱਡ ਕੇ ਜਾਣ ਲਗ ਪਏ ਅਤੇ ਉਸੇ ਕਾਰਨ ਇਨ੍ਹਾਂ ਨੂੰ ਵੀ ਸ਼ਹਿਰ ਛੱਡਣਾ ਪਿਆ। ਵਤਨ ਤਾਂ ਇਹ ਹੈ ਨਹੀਂ ਸੀ ਪਰ ਪਤਾ ਨਹੀਂ ਦਿੱਲੀ ਵਿਚ ਕੀ ਰਖਿਆ ਹੋਇਆ ਸੀ। ਉਨ੍ਹਾਂ ਨੇ ਹੀ ਤਾਂ ਕਿਹਾ ਹੈ:

ਦਿੱਲੀ ਕਹੇਂ ਹੈਂ ਜਿਸ ਕੋ ਜ਼ਮਾਨੇ ਮੇਂ "ਮਸਹਫ਼ੀ",
ਮੈਂ ਰਹਿਨੇ ਵਾਲਾ ਹੂੰ ਇਸੀ ਉਜੜੇ ਦਿਆਰ ਕਾ

ਇਸ ਤਰ੍ਹਾਂ ਆਪਣੀ ਰਚਨਾ ਵਿਚ ਆਮ ਕਰ ਕੇ ਦਿੱਲੀ ਦੇ ਰਹਿਣ ਵਾਲਾ ਹੋਣ ਬਾਰੇ ਫ਼ਖ਼ਰ ਕਰਦੇ ਹਨ। ਫਿਰ ਵੀ ਆਸਫ਼ ਉਲਦੌਲਾ ਦਾ ਰਾਜਸੀ ਸਮਾਂ ਸੀ ਜਦ ਲਖਨਊ ਜਾ ਪਹੁੰਚੇ ਅਤੇ ਮਿਰਜ਼ਾ ਸੁਲੇਮਾਨ ਸ਼ਿਕੋਹ ਦੀ ਹਕੂਮਤ ਵਿਚ ਨੌਕਰੀ ਕਰ ਲਈ (ਦਿੱਲੀ ਛੱਡ ਕੇ ਜਾਣ ਵਾਲਿਆਂ ਵਾਸਤੇ ਟਿਕਾਣਾ ਉਹੀ ਸੀ)।

ਪ੍ਰਤਿਭਾ ਪ੍ਰਾਪਤੀ ਦਾ ਏਨਾ ਸ਼ੌਕ ਸੀ ਕਿ ਲਖਨਊ ਵਿਚ ਇਕ ਪੁਰਸ਼ ਪਾਸ "ਕੁਲੀਅਤ-ਏ-ਨਜ਼ੀਰੀ" ਸੀ। ਉਸ ਜ਼ਮਾਨੇ ਵਿਚ ਪੁਸਤਕ ਦੀ ਬਹੁਤ ਕਦਰ ਕੀਤੀ ਜਾਂਦੀ ਸੀ। ਮਾਲਕ ਜਾਂ ਤਾਂ ਆਮ ਮਿਲ ਸਕਣ ਵਾਲੀ ਨਾ ਹੋਣ ਕਰਕੇ ਅਤੇ ਜਾਂ ਸੰਭਾਲ ਕੇ ਰਖਣ ਵਾਲੀ ਸਮਝਦਿਆਂ ਇਸ ਬਾਰੇ ਦੱਸਦਾ ਨਹੀਂ ਸੀ। ਉਸ ਨਾਲ ਇਸ ਹੱਦ ਤੱਕ ਵਰਤਣਾ

ਪ੍ਰਵਾਨ ਕੀਤਾ ਕਿ ਇਹ ਆਪ ਆ ਕੇ ਪੁਸਤਕ ਦਾ ਕੁਝ ਹਿੱਸਾ ਲੈ ਜਾਇਆ ਕਰਨ ਅਤੇ ਉਸ ਨੂੰ ਪੜ੍ਹ ਕੇ ਵਾਪਸ ਕਰਕੇ ਕੁਝ ਹੋਰ ਹਿੱਸਾ ਲੈ ਜਾਇਆ ਕਰਨ। ਉਸ ਪੁਰਸ਼ ਦਾ ਘਰ ਸ਼ਹਿਰ ਦੇ ਉਸ ਕਿਨਾਰੇ ਤੇ ਸੀ ਤੇ ਇਨ੍ਹਾਂ ਦਾ ਐਨ ਦੂਸਰੇ ਮੁਖ਼ਾਲਫ਼ ਕਿਨਾਰੇ ਤੇ। ਉਸ ਹਾਲਤ ਵਿਚ ਇਨ੍ਹਾਂ ਨੇ ਇਹ ਨਿਯਮ ਬਣਾਇਆ ਕਿ ਇਕ ਦਿਨ ਛੱਡ ਕੇ ਦੂਸਰੇ ਦਿਨ ਉਥੇ ਜਾਂਦੇ ਅਤੇ ਕੁਝ ਹਿੱਸਾ ਜੋ ਪੜ੍ਹ ਲਿਆ ਹੋਵੇ ਦੇ ਕੇ ਹੋਰ ਹਿੱਸਾ ਉਸ ਦੇ ਬਦਲੇ ਲੈ ਆਉਂਦੇ ਸਨ। ਜਦੋਂ ਕੋਈ ਵੀ ਹਿੱਸਾ ਉਥੋਂ ਲੈ ਕੇ ਆਉਂਦੇ ਤਾਂ ਰਸਤੇ ਵਿਚ ਪੜ੍ਹਦੇ ਆਉਂਦੇ। ਘਰ ਆ ਕੇ ਜਾਂ ਤਾਂ ਉਸ ਦੀ ਨਕਲ ਉਤਾਰ ਕੇ ਰਖ ਲੈਂਦੇ ਜਾਂ ਉਸਦੇ ਭਾਵ ਅੰਕਿਤ ਕਰ ਲੈਂਦੇ। ਵਾਪਸ ਜਾਂਦਿਆਂ ਫਿਰ ਪੜ੍ਹਦੇ ਜਾਂਦੇ। ਸਾਨੂੰ ਇਸ ਜ਼ਮਾਨੇ ਦੇ ਲੋਕਾਂ ਨੂੰ ਆਪਣੇ ਅਮਲ ਉਤੇ ਅਫ਼ਸੋਸ ਕਰਨਾ ਚਾਹੀਦਾ ਹੈ ਕਿ ਅੱਜ ਛਪਾਈ ਕਾਰਨ ਉਹ ਪੁਸਤਕਾਂ ਦੁਕਾਨਾਂ ਤੇ ਪਈਆ ਸਿਮਟੀਆਂ ਹਨ ਜੋ ਕਦੇ ਦੇਖਣੀਆਂ ਵੀ ਨਸੀਬ ਨਹੀਂ ਸਨ ਹੁੰਦੀਆਂ ਪਰ ਲਾਪਰਵਾਹੀ ਕਾਰਨ ਅਸੀਂ ਨਜ਼ਰ ਚੁਕ ਕੇ ਵੀ ਨਹੀਂ ਦੇਖਦੇ।

ਉਹ ਸਯਦ "ਇਨਸ਼ਾ" ਅਤੇ "ਜੁੱਰਾਤ" ਨਾਲੋਂ ਵੱਡੇ ਹਨ। ਜਾਂ ਤਾਂ ਵਡੇਰੀ ਉਮਰ ਨੇ ਮਾਨਸਿਕ ਉਡਾਰੂ ਸ਼ਕਤੀ ਦੇ ਖੰਭ ਕਮਜ਼ੋਰ ਕਰ ਦਿੱਤੇ ਸਨ ਜਾਂ ਪੁਰਾਣੀਆਂ ਕੀਮਤਾਂ ਦੀ ਮੁਹੱਬਤ ਦੇ ਕਾਰਨ ਕੋਈ ਵੀ ਸ਼ੈਅ ਹੁਸੀਨ ਹੁੰਦਿਆਂ ਹੋਇਆਂ ਵੀ ਉਨ੍ਹਾਂ ਨੂੰ ਹੁਸੀਨ ਨਹੀਂ ਸੀ ਦਿਸਦੀ। ਜਿਸ ਤਰ੍ਹਾਂ ਕਿ ਇਹ ਨਾਕਾਬਲ "ਆਜ਼ਾਦ" ਭਾਵੇਂ ਹਜ਼ਾਰਾਂ ਵਾਰ ਚਾਹੁੰਦਾ ਹੈ ਫਿਰ ਵੀ ਨਵੀਨ ਸੁਘੜਤਾ ਦੇ ਆਗਮਨ ਨੂੰ ਸਵੀਕਾਰ ਨਹੀਂ ਕਰ ਸਕਦਾ। ਉਪਰੋਕਤ ਸੇਖ਼ ਸਾਹਿਬ ਨੇ ਲਖ਼ਨਊ ਵਿਚ ਸੈਂਕੜੇ ਸ਼ਾਗਿਰਦ ਬਣਾਏ ਪਰ ਕਿਸੇ ਲਿਖਤ ਤੋਂ ਇਹ ਪਤਾ ਨਹੀਂ ਲਗਦਾ ਕਿ ਉਹ ਆਪ ਕਿਸ ਦੇ ਸ਼ਾਗਿਰਦ ਸਨ। ਉਨ੍ਹਾਂ ਨੇ ਬੜੀ ਵੱਡੀ ਉਮਰ ਭੋਗੀ ਜਿਸ ਬਾਰੇ ਉਨ੍ਹਾਂ ਦੀ ਰਚਨਾ ਵਿਚੋਂ ਇਸ਼ਾਰੇ ਵੀ ਮਿਲਦੇ ਹਨ। ਬੁੱਢੇ ਵਾਰੇ ਫਿਰ ਵਿਆਹ ਕੀਤਾ ਸੀ। ਤਬੀਅਤ ਰੰਗੀਨ ਹੋਣ ਕਾਰਨ "ਮਿਸੀ" ਦੀ ਮਦਦ ਨਾਲ ਦੰਦਾਂ ਨੂੰ ਰੰਗ ਲਿਆ ਸੀ ਜਿਸ ਬਾਰੇ ਸਯਦ "ਇਨਸ਼ਾ" ਨੇ ਆਪਣੀ ਹਿਜੂ ਵਿਚ ਇਸ਼ਾਰੇ ਕੀਤੇ ਹਨ। ਜਦੋ ਤੱਕ ਜਿੰਦਾ ਰਹੇ ਲਖ਼ਨਊ ਵਿਚ ਹੀ ਰਹੇ ਅਤੇ ਉਥੇ ਹੀ 1824 ਈਸਵੀ ਵਿਚ ਸੰਸਾਰ ਤੋਂ ਕੂਚ ਕੀਤਾ। ਸਯਦ "ਇਨਸ਼ਾ", "ਜੁੱਰਾਤ", "ਮੀਰ ਹਸਨ" ਆਦਿ ਇਨ੍ਹਾਂ ਦੇ ਸਮਕਾਲੀ ਸਨ। ਆਮ ਸਾਹਿਤਕ ਇਤਿਹਾਸਾਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੀਆਂ ਰਚਨਾਵਾਂ ਵਿਚ ਛੇ ਦੀਵਾਨ ਸਾਰੇ ਦੇ ਸਾਰੇ ਉਰਦੂ ਵਿਚ ਉਸ ਪਾਏ ਦੇ ਗਿਣੇ ਜਾਂਦੇ ਹਨ ਜਿਨ੍ਹਾਂ ਵਿਚ ਹਜ਼ਾਰਾਂ ਗ਼ਜ਼ਲਾਂ ਹਨ, ਬਹੁਤ ਸਾਰੇ ਕਸੀਦੇ ਹਨ ਅਤੇ ਅਬੀਆਤ ਤੇ ਰੁਬਾਈਆਂ ਅਤੇ ਮਾਮੂਲੀ ਤਜ਼ਮੀਨਾਂ ਆਦਿ ਹਨ।

ਇਨ੍ਹਾ ਦੇ ਦੀਵਾਨ ਸਾਬਤ ਕਰਦੇ ਹਨ ਕਿ ਉਹ ਕਾਮਲ ਉਸਤਾਦ ਹਨ। ਨਵੀਨ ਕਿਸਮਾਂ ਦੀਆ ਸੈਂਕੜੇ ਗ਼ਜ਼ਲਾਂ ਹਨ। ਜੋ ਗ਼ਜ਼ਲਾਂ ਬਹੁਤ ਮੁੱਦਤ ਤੱਕ ਕਾਇਮ ਰਹਿਣ ਵਾਲੀ ਸਖ਼ਤ ਬੁਨਿਆਦ 'ਤੇ ਉਸਾਰੀਆਂ ਗਈਆ ਹਨ ਉਨ੍ਹਾਂ ਤੋਂ ਪ੍ਰਗਟ ਹੁੰਦਾ ਹੈ ਕਿ ਬਹੁਤ ਮਿਹਨਤ ਕਰਕੇ ਰਚਨਾ ਸੰਵਾਰਨ ਵਿਚ ਸੰਪੂਰਨਤਾ ਪ੍ਰਾਪਤ ਕੀਤੀ। ਲਫ਼ਜ਼ਾਂ ਨੂੰ ਅੱਗੇ ਪਿੱਛੇ ਕਰਕੇ ਅਤੇ ਮਜ਼ਮੂਨ ਨੂੰ ਘਟਾ ਵਧਾ ਕੇ ਇਸ ਤਰਤੀਬ ਨਾਲ ਸ਼ਿਅਰਾਂ ਵਿਚ ਨਿਭਾਇਆ ਹੈ ਜੋ ਕੋਈ ਉਸਤਾਦ ਹੀ ਕਰ ਸਕਦਾ ਸੀ ਅਤੇ ਉਸਤਾਦ ਹੋਣ ਦਾ ਹੱਕ ਪੂਰੀ ਤਰ੍ਹਾਂ ਸਾਕਾਰ ਹੁੰਦਾ ਹੈ। ਉਵੇਂ ਕਰਦਿਆਂ ਵੀ ਅਸਲ ਮੁਹਾਵਰੇ ਨੂੰ ਤਿਆਗਿਆ ਨਹੀਂ। ਇਸ ਪੱਖ ਵਿਚੋਂ

ਕੁਝ ਕੁਝ "ਸੌਦਾ" ਦਾ ਝਾਵਲਾ ਪੈਂਦਾ ਹੈ। ਜਿਥੇ ਸਾਦਗੀ ਹੈ ਉਥੇ ਪ੍ਰਤੀਤ ਹੁੰਦਾ ਹੈ ਜਿਵੇਂ ਮੀਰ "ਸੋਜ਼" ਦੇ ਅੰਦਾਜ਼ ਨਾਲ ਚਲ ਰਹੇ ਹੋਣ। ਉਸ ਰਾਹ ਤੇ ਚਲਦਿਆਂ ਲਿਖੇ ਹੋਏ ਸ਼ਿਅਰ ਮੀਰ ਸਾਹਿਬ ਦੀ ਝਲਕ ਦਿਖਾਂਦੇ ਹਨ ਪਰ ਜੋ ਉਨ੍ਹਾਂ ਦੇ ਜੌਹਰ ਹਨ ਉਹ ਉਨ੍ਹਾਂ ਤੇ ਹੀ ਖ਼ਤਮ ਹਨ ਅਤੇ ਇਸ ਸੰਗ੍ਰਾਮ ਵਿਚ ਇਹ ਪਛਾੜੇ ਹੋਏ ਦਿਸਦੇ ਹਨ। ਗੱਲ ਤਾਂ ਇਹ ਹੈ ਕਿ ਤਬੀਅਤ ਵਿਚ ਰਵਾਨੀ ਤਾਂ ਸੀ ਪਰ ਬੋਲੀ ਇਸ ਤਰ੍ਹਾਂ ਦੀ ਓਪਰੀ ਸੀ ਕਿ ਜ਼ਬਾਨ ਵਿਚ ਲੁਤਫ਼ ਨਾ ਪੈਦਾ ਹੋ ਸਕਿਆ। ਗ਼ਜ਼ਲਾਂ ਵਿਚ ਸਭ ਰੰਗਾਂ ਦੇ ਸ਼ਿਅਰ ਹੁੰਦੇ ਸਨ। ਕਿਸੇ ਖ਼ਾਸ ਨਿਵੇਕਲੇਪਨ ਦੇ ਹੋਣ ਬਾਰੇ ਜੋਰ ਨਾਲ ਨਹੀਂ ਕਿਹਾ ਜਾ ਸਕਦਾ। ਹਾਂ ਇਹ ਜ਼ਰੂਰ ਹੈ ਕਿ ਕੁਝ ਸ਼ਿਅਰ ਸਾਫ਼ ਸੁਥਰੇ ਅਤੇ ਚੁਸਤ ਹੋਣ ਕਰਕੇ ਲਾਜਵਾਬ ਹਨ ਅਤੇ ਬਹੁਤਿਆਂ ਵਿਚ ਆਮ ਜਿਹੀਆਂ ਗੱਲਾਂ ਹਨ ਜਿਨ੍ਹਾਂ ਨੂੰ ਸੁਸਤ ਛੰਦਾਂ ਵਿਚ ਅੰਕਿਤ ਕਰਕੇ ਮਧਮ ਸੁਰਾਂ ਵਿਚ ਦੁਹਰਾ ਦੁਹਰਾ ਕੇ ਲਿਖਦੇ ਰਹੇ ਦਿਸਦੇ ਹਨ। ਉਸਦਾ ਕਾਰਨ ਜਾਂ ਤਾਂ ਲਾਪ੍ਰਵਾਹ ਬੋਲੀ ਹੈ ਜਾਂ ਦਿੱਲੀ ਅਤੇ ਅਮਰੋਹਾ ਦੇ ਵਾਤਾਵਰਣ ਦਾ ਫ਼ਰਕ ਹੈ।

ਕਸੀਦੇ ਬਹੁਤ ਚੰਗੇ ਰਚੇ ਹਨ ਅਤੇ ਬਹੁਤ ਮੁਸ਼ਕਿਲ ਕਾਵਿ-ਰੂਪਾਂ ਵਿਚ ਹਨ। ਕੁਝ ਉਪਮਾ ਭਰੀਆ ਰਚਨਾਵਾਂ ਹਨ ਅਤੇ ਕੁਝ ਨਾਅਤਾਂ ਹਨ। ਕੁਝ ਮਿਰਜ਼ਾ ਸੁਲੇਮਾਨ ਸ਼ਿਕੋਹ ਅਤੇ ਲਖਨਊ ਦੇ ਹਾਕਮਾਂ ਦੀ ਸ਼ਾਨ ਬਿਆਨ ਕਰਦੀਆਂ ਹਨ। ਉਨ੍ਹਾਂ ਵਿਚ ਵੱਡੇ ਵੱਡੇ ਮੁਸ਼ਕਿਲ ਲਫ਼ਜ਼ ਉੱਚਕੋਟੀ ਦਾ ਵਰਣਨ ਕਰ ਰਹੇ ਹਨ। ਫ਼ਾਰਸੀ ਬੋਲੀ ਉਤੇ ਆਧਾਰਿਤ ਵਧੀਆ ਤਰਤੀਬਾਂ ਹਨ ਜਿਨ੍ਹਾਂ ਨੂੰ ਸਹੀ ਤਰੀਕੇ ਨਾਲ ਕਲਮਬੰਦ ਕੀਤਾ ਹੋਇਆ ਹੈ ਅਤੇ ਜੋ ਜੋ ਉਸ ਬੋਲੀ ਦੀਆਂ ਵਿਸ਼ੇਸ਼ਤਾਈਆਂ ਹਨ ਸਾਰੀਆਂ ਨੂੰ ਕਾਇਮ ਰਖਿਆ ਹੋਇਆ ਹੈ। ਫਿਰ ਵੀ ਜੋ ਕਿਸਮਾਂ ਕਾਵਿ ਰੂਪਾਂ ਦੀਆਂ ਵਰਤੀਆਂ ਹਨ ਉਨ੍ਹਾਂ ਵਿਚ ਜੋਸ ਦੀ ਰਵਸ਼ ਘਟ ਪ੍ਰਤੀਤ ਹੁੰਦੀ ਹੈ। ਸ਼ਾਇਦ ਰਚਨਾਵਾਂ ਦੀ ਬਹੁਤ ਗਿਣਤੀ ਨੇ ਉਸਨੂੰ ਮਧਮ ਕਰ ਦਿੱਤਾ ਹੈ ਕਿਉਂਕਿ ਜਦੋਂ ਦਰਿਆ ਦਾ ਪਾਣੀ ਦੋ ਪਹਾੜੀ ਚਟਾਨਾਂ ਦੇ ਵਿਚੋਂ ਦੀ ਵਹਿ ਰਿਹਾ ਹੁੰਦਾ ਹੈ ਤਾਂ ਬੜੇ ਜੋਰ ਸ਼ੋਰ ਨਾਲ ਵਹਿ ਰਿਹਾ ਹੁੰਦਾ ਹੈ ਪਰ ਜਦੋਂ ਖਿਲਰ ਕੇ ਉਹੀ ਪਾਣੀ ਮੈਦਾਨੀ ਇਲਾਕੇ ਵਿਚ ਵਗ ਰਿਹਾ ਹੁੰਦਾ ਹੈ ਤਾਂ ਕਿਸੇ ਜ਼ੋਰ ਵਿਚ ਨਹੀਂ ਵਹਿੰਦਾ। ਇਹ ਵੀ ਹੋਇਆ ਹੋਵੇਗਾ ਕਿ ਜ਼ਰੂਰੀ ਫ਼ਰਮਾਇਸ਼ਾਂ ਨੂੰ ਪੂਰਾ ਕਰਨ ਵਾਸਤੇ ਲਿਖਣ ਦਾ ਰੁਝੇਵਾਂ ਏਨੀ ਵਿਹਲ ਨਹੀਂ ਸੀ ਦੇਂਦਾ ਕਿ ਤਬੀਅਤ ਨੂੰ ਰੋਕ ਕੇ ਸੋਚ ਸਮਝ ਕੇ ਵਰਤਦੇ।

ਫ਼ਾਰਸੀ ਵਿਚ ਅੰਕਿਤ ਰਚਨਾਵਾਂ ਦਾ ਸੰਗ੍ਰਹਿ ਉਸ ਸਮੇਂ ਦੇ ਹਿੰਦੁਸਤਾਨ ਦੇ ਬਾਕੀ ਸ਼ਾਇਰਾਂ ਦੇ ਮੁਕਾਬਲੇ ਤੇ ਕੋਈ ਵੱਡਾ ਨਹੀਂ। ਤਜ਼ਕਰੇ ਬੜੀ ਚੰਗੀ ਤਰ੍ਹਾਂ ਲਿਖੇ ਹਨ ਅਤੇ ਕਿਉਂਕਿ ਉਹ ਉਸਤਾਦ ਕਵੀਆਂ ਦੀ ਉਤਪਤੀ ਦੇ ਸਮੇਂ ਦੇ ਨੇੜੇ ਨੇੜੇ ਹੀ ਲਿਖਣ ਲਗ ਪਏ ਸਨ ਅਤੇ ਉਨ੍ਹਾਂ ਨੂੰ ਆਪਣੇ ਨਾਲੋਂ ਵੱਡੀ ਉਮਰ ਦੇ ਪੁਰਸ਼ਾਂ ਨੂੰ ਮਿਲਣ ਦਾ ਅਵਸਰ ਮਿਲਦਾ ਰਹਿੰਦਾ ਸੀ ਇਸ ਲਈ ਉਨ੍ਹਾਂ ਨੇ ਸ਼ੋਭਨੀਕ ਵਿਸਥਾਰਾਂ ਬਾਰੇ ਲਿਖਿਆ ਹੈ। ਉਨ੍ਹਾਂ ਨੇ ਆਪਣੇ ਸ਼ਾਗਿਰਦਾਂ ਦਾ ਸ਼ੁਮਾਰ ਵੀ ਕੀਤਾ ਹੈ। ਕਈ ਘਟਨਾਵਾਂ ਦੀਆਂ ਤਾਰੀਖ਼ਾਂ ਵੀ ਦਰਜ ਹਨ ਅਤੇ ਉਹ ਵੀ ਸਹੀ ਤੌਰ ਤੇ।

ਭਾਵ ਤਕਰੀਬਨ ਹਰ ਇਕ ਕਾਵਿ ਰੂਪ ਨੂੰ ਵਰਤਿਆ ਹੈ ਅਤੇ ਜੋ ਵਿਆਕਰਣਕ ਨਿਯਮ ਵੱਡੇ ਵੱਡੇ ਉਸਤਾਦਾਂ ਨੇ ਮੁਕਰਰ ਕੀਤੇ ਅਤੇ ਨਿਭਾਏ ਸਨ ਉਨ੍ਹਾਂ ਨੂੰ ਹਰ ਇਕ ਲਫ਼ਜ਼ ਅਤੇ ਹਰਫ਼ ਤੱਕ ਨੂੰ ਪੂਰੀ ਸਾਵਧਾਨੀ ਨਾਲ ਵਰਤਿਆ ਹੈ। ਹਾਂ ਉਨ੍ਹਾਂ ਵਿਚ ਆਪਣੇ

ਸਮਕਾਲੀਆ ਦੀ ਤਰ੍ਹਾਂ ਦੀ ਗੱਲਾਂ ਵਿਚ ਸੋਖੀ ਅਤੇ ਚੁਲਬੁਲ੍ਹਾ ਹੋਣ ਦੀ ਰਵਸ਼ ਨਹੀਂ ਨਜ਼ਰ ਆਉਂਦੀ ਕਿਉਂਕਿ ਇਸ ਤਰ੍ਹਾਂ ਦੇ ਉਪਯੋਗ ਆਪਣੇ ਅਖ਼ਤਿਆਰ ਤੋਂ ਉਤਪੰਨ ਨਹੀਂ ਹੁੰਦੇ, ਪਰਮਾਤਮਾ ਦੀ ਦੇਣ ਹੁੰਦੇ ਹਨ।

ਸੱਯਦ "ਇਨਸ਼ਾ" ਹਮੇਸ਼ਾ ਨਿਯਮਾਂ ਤੋਂ ਨਿਖੜਵਾਂ ਰਾਹ ਬਣਾਂਦੇ ਦਿਸਦੇ ਹਨ ਪਰ ਉਨ੍ਹਾਂ ਦਾ ਉਸ ਤਰ੍ਹਾਂ ਦਾ ਪ੍ਰਯੋਗ ਵੀ ਅਜਬ ਬਾਂਕੀ ਨੁਹਾਰ ਪੇਸ਼ ਕਰਦਾ ਹੈ। ਇਹ ਵੀ ਭਾਵ ਨੂੰ ਬਹੁਤ ਚੰਗੇ ਖ਼ੂਬਸੂਰਤ ਤਰੀਕੇ ਨਾਲ ਪ੍ਰਗਟਾਂਦੇ ਹਨ ਪਰ ਕੀ ਕਰਨ ਅਮਰੋਹਾ ਨਿਵਾਸੀ ਹੋਣ ਦੀ ਛੋਹ ਤੋਂ ਰਚਨਾ ਮੁਕਤ ਨਹੀਂ ਹੁੰਦੀ। ਜਿਥੇ ਕਿਧਰੇ ਆਕੜ ਕੇ ਚਲਦੇ ਹਨ ਤਾਂ ਇਨ੍ਹਾਂ ਦੀ ਸ਼ੋਖੀ ਕਿਸੇ ਬਜ਼ੁਰਗ ਆਦਮੀ ਦੇ ਰੁਖੇ ਰੁਖੇ ਨਖ਼ਰੇ ਦੀ ਤਰ੍ਹਾਂ ਪ੍ਰਤੀਤ ਹੁੰਦੀ ਹੈ। ਸੱਯਦ "ਇਨਸ਼ਾ" ਸਿੱਧੀ ਸਾਦੀ ਗੱਲ ਵੀ ਕਹਿੰਦੇ ਹਨ ਤਾਂ ਐਸੇ ਤਰੀਕੇ ਨਾਲ ਕਹਿੰਦੇ ਹਨ ਕਿ ਜੋ ਵੀ ਸੁਣਦਾ ਬਹੁਤ ਦੇਰ ਤਕ ਨੱਚਦਾ ਅਤੇ ਸੁਆਦ ਮਾਣਦਾ ਰਹਿੰਦਾ। ਉਸ ਦੇ ਮੁਕਾਬਿਲੇ ਤੇ ਇਹ ਨਿਯਮਾਂ ਅਨੁਸਾਰ ਨਾਪ ਕੇ ਕਾਇਦੇ ਅਨੁਸਾਰ ਤੋਲ ਕੇ ਹਰ ਭਾਵ ਬਿਆਨ ਕਰਦੇ ਹਨ ਪਰ ਫਿਰ ਵੀ ਪਰਖੋ ਤਾਂ ਕਈ ਜਗ੍ਹਾ ਫਿੱਕੇ ਅਤੇ ਕੁਝ ਜਗ੍ਹਾ ਮਿੱਠੇ ਹਨ। ਕਹਿਣ ਵਾਲਿਆਂ ਨੇ ਸੱਚ ਹੀ ਤਾਂ ਕਿਹਾ ਹੈ ਕਿ ਵਧਾ ਚੜ੍ਹਾ ਕੇ ਦੱਸਣ ਅਤੇ ਵਿਸ਼ਾਲ ਨਜ਼ਰ ਆਉਣ ਉੱਤੇ ਕੋਈ ਵੀ ਨਿਯਮਕ ਪਾਬੰਦੀ ਨਹੀਂ ਹੁੰਦੀ। ਜਿਸਦੀ ਜ਼ਬਾਨ ਵਿਚ ਪਰਮਾਤਮਾ ਰਸ ਭਰ ਦੇਵੇ ਹਜ਼ਾਰਾਂ ਨਿਯਮਾਂ ਅਤੇ ਕਾਇਦਿਆਂ ਦੀਆਂ ਪੁਸਤਕਾਂ ਉਸ ਤੋਂ ਕੁਰਬਾਨ ਹਨ।

ਉਨ੍ਹਾਂ ਦੀ ਮੁਹਾਰਤ ਅਤੇ ਰਚਨਾ ਦੀ ਬਹੁਤਾਤ ਨੂੰ ਸਭ ਸਾਹਿਤਕ ਇਤਿਹਾਸਾਂ ਵਿਚ ਸਵੀਕਾਰ ਕੀਤਾ ਗਿਆ ਹੈ। ਬਜ਼ੁਰਗਾ ਪਾਸੋਂ ਸੁਣਿਆ ਹੈ ਕਿ ਦੋ ਤਿੰਨ ਤਖ਼ਤੀਆਂ ਪਾਸ ਪਈਆਂ ਹੁੰਦੀਆ ਸਨ ਅਤੇ ਜਦੋਂ ਮੁਸਾਇਰਾ ਸ਼ੁਰੂ ਹੁੰਦਾ ਸੀ ਤਾਂ ਉਨ੍ਹਾਂ ਉੱਤੇ ਅਤੇ ਵੱਖ ਵੱਖ ਕਾਗ਼ਜ਼ਾਂ ਉੱਤੇ ਮੁਸਾਇਰੇ ਵਿਚ ਅਨੁਮਾਨ ਅਨੁਸਾਰ ਸ਼ਿਅਰ ਲਿਖਣੇ ਸ਼ੁਰੂ ਕਰਦੇ ਸਨ ਅਤੇ ਲਗਾਤਾਰ ਲਿਖੀ ਜਾਂਦੇ ਸਨ। ਲਖਨਊ ਐਸਾ ਸ਼ਹਿਰ ਸੀ ਕਿ ਐਨ ਮੁਸ਼ਾਇਰੇ ਦੇ ਦਿਨ ਲੋਕ ਖਰੀਦਣ ਵਾਸਤੇ ਆਉਂਦੇ ਅਤੇ ਅੱਠ ਆਨੇ ਤੋਂ ਲੈ ਕੇ ਰੁਪੈ ਤੱਕ ਜਿੰਨਾ ਵੀ ਕਿਸੇ ਦਾ ਸ਼ੌਕ ਇਜਾਜ਼ਤ ਦੇਂਦਾ ਪੈਸੇ ਖ਼ਰਚ ਕੇ ਲੋਕ ਲੈਣ ਵਾਸਤੇ ਜ਼ੋਰ ਲਗਾਂਦੇ। ਉਹ ਵੀ ਨੌ, ਯਾਰਾਂ ਜਾਂ ਇੱਕੀ ਸ਼ਿਅਰਾਂ ਦੀ ਗ਼ਜ਼ਲ ਕੀਮਤ ਨੂੰ ਮੁਖ ਰਖਦਿਆਂ ਆਪਣੀਆਂ ਲਿਖਤਾਂ ਵਿਚੋਂ ਕੱਢ ਕੇ ਦੇ ਦੇਂਦੇ। ਉਨ੍ਹਾਂ ਦੇ ਖ਼ਰੀਦਾਰਾਂ ਦਾ ਨਾਂ ਲਿਖ ਦੇਂਦੇ। ਐਸੀ ਕਮਜ਼ੋਰੀ ਦਾ ਅਸਲ ਕਾਰਨ ਤਾਂ ਇਹ ਸੀ ਕਿ ਬੁਢੇਪੇ ਵਿਚ ਸ਼ਾਦੀ ਕਰ ਲਈ ਸੀ। ਉਨ੍ਹਾਂ ਦਾ ਇਕ ਸਾਲਾ ਜੋ ਸ਼ਿਅਰ ਚੁਣ ਕੇ ਲੈ ਜਾਂਦਾ ਸੀ ਅਤੇ ਸਾਰਿਆਂ ਨੂੰ ਦੇਣ ਤੋਂ ਉਪ੍ਰੰਤ ਜੋ ਕੁਝ ਬਚਦਾ ਉਹੀ ਇਹ ਸੰਭਾਲ ਲੈਂਦੇ। ਉਸੇ ਵਿਚ ਕੁਝ ਹੋਰ ਰਲਾ ਕੇ ਮੁਸ਼ਾਇਰੇ ਵਿਚ ਪੜ੍ਹ ਦੇਂਦੇ ਸਨ। ਉਹੀ ਗ਼ਜ਼ਲਾਂ ਇਨ੍ਹਾਂ ਦੇ ਸੰਗ੍ਰਿਹਾਂ ਵਿਚ ਮਿਲਦੀਆਂ ਹਨ। ਜਦੋਂ ਇਕ ਮੁਸ਼ਾਇਰੇ ਵਿਚ ਸ਼ਿਅਰਾਂ ਦੀ ਬਿਲਕੁਲ ਤਾਰੀਫ਼ ਨਾ ਹੋਈ ਤਾਂ ਓਨ੍ਹਾਂ ਨੇ ਤੰਗ ਆ ਕੇ ਗ਼ਜ਼ਲ ਜ਼ੋਰ ਨਾਲ ਜ਼ਮੀਨ ਉਤੇ ਪਟਕੀ ਅਤੇ ਕਿਹਾ ਕਿ ਮੂੰਹ ਹੋਵੇ ਕਾਲਾ ਗ਼ਰੀਬੀ ਦਾ ਜਿਸ ਲਈ ਮੇਰੀਆਂ ਰਚਨਾਵਾਂ ਦੀ ਇਹ ਦੁਰਦਸ਼ਾ ਹੋ ਰਹੀ ਹੈ। ਹੁਣ ਤਾਂ ਕੋਈ ਸੁਣਨ ਵਾਸਤੇ ਵੀ ਤਿਆਰ ਨਹੀਂ। ਇਸ ਗੱਲ ਬਾਰੇ ਚਰਚਾ ਚਲਿਆ ਤਾਂ ਪਤਾ ਲੱਗਾ ਕਿ ਉਨ੍ਹਾਂ ਦੀਆਂ ਗ਼ਜ਼ਲਾਂ ਵਿਕਦੀਆਂ ਸਨ। ਚੰਗੇ ਚੰਗੇ ਸ਼ਿਅਰ ਲੋਕ ਖ਼ਰੀਦ ਕੇ ਲੈ ਜਾਂਦੇ ਸਨ ਅਤੇ ਜੋ ਬਚ ਜਾਂਦੇ ਸਨ ਉਹੀ ਇਨ੍ਹਾਂ

ਦੇ ਹਿੱਸੇ ਆਉਂਦੇ ਸਨ।

ਅਕਸਰ ਗ਼ਜ਼ਲਾਂ ਲਿਖਣ ਵਾਲਾ ਹੋਣ ਤੇ ਬਹੁਤ ਮਾਣ ਕਰਦੇ ਅਤੇ ਕਾਵਿ-ਬੋਲ ਪ੍ਰਸਾਰਥ ਕਰਨ ਵਾਲਿਆਂ ਦੀ ਦੁਨੀਆ ਦਾ ਆਪਣੇ ਆਪ ਨੂੰ ਆਮਦ ਅਤੇ ਆਪਣੇ ਬੋਲਾਂ ਤੋਂ ਕਾਇਮ ਹੋਇਆ ਦੱਸਣਾ ਪਸੰਦ ਕਰਦੇ। ਸਾਰੇ ਸ਼ਾਇਰਾਂ ਨੂੰ ਆਪਣਾ ਸਾਹਿਤਕ ਸਾਥੀ ਕਹਿਣਾ ਸਾਧਾਰਣ ਗੱਲ ਸੀ ਅਤੇ ਇਸ ਬਾਰੇ ਕੋਈ ਸ਼ੱਕ ਨਹੀਂ ਸੀ ਕੀਤਾ ਜਾ ਸਕਦਾ। ਪਰ ਜਦੋਂ ਸੱਯਦ "ਇਨਸ਼ਾ" ਅਤੇ "ਜੁੱਰਾਤ" ਵੀ ਆ ਪਹੁੰਚੇ ਤਾਂ ਨਤੀਜਾ ਬਹੁਤ ਬੁਰਾ ਨਿਕਲਿਆ। ਭਾਵੇਂ ਇਨ੍ਹਾਂ ਵਿਚ ਵੀ ਅਕਸਰ ਗੱਲਾਂ ਤਹਿਜ਼ੀਬ ਦੇ ਖਿਲਾਫ਼ ਹਨ, ਪਰ ਜ਼ਬਾਨ ਦੇ ਮਾਹਿਰ ਦੇ ਚਾਹਵਾਨਾਂ ਦਾ ਖ਼ਿਆਲ ਕੁਝ ਹੋਰ ਹੈ। ਉਹ ਚੰਗੀ ਤਰ੍ਹਾਂ ਸਮਝਦੇ ਹਨ ਕਿ ਉਰਦੂ-ਕਾਵਿ ਵਿਚ ਕੁਝ ਖ਼ਿਆਲ ਮਾਮੂਲੀ ਹਨ ਅਤੇ ਆਮ ਭਾਵਾਂ ਨੂੰ ਬਿਆਨ ਕਰਨ ਲਈ ਬੋਲੀ ਕਮਜ਼ੋਰ ਹੈ। ਹਾਂ ਇਕ "ਹਿਜਵ" ਹੀ ਐਸੀ ਰਚਨਾ ਹੈ ਜਿਸ ਰਾਹੀਂ ਜੋ ਚੋਟਕ ਕਵੀ ਦੇ ਮਨ ਨੂੰ ਲਗੀ ਹੁੰਦੀ ਹੈ ਉਹ ਰਚਨਾ ਦੇ ਅਸਰ ਰਾਹੀਂ ਸੁੱਤੇ ਹੋਏ ਦਿਲਾਂ ਨੂੰ ਕੁਤਕਤਾਰੀਆਂ ਕੱਢ ਕੇ ਹਸਾਂਦੀ ਹੈ। ਬਿਆਨ ਵਿਚ ਸਫ਼ਾਈ ਤੇ ਤੇਜ਼ ਰਫ਼ਤਾਰ ਤੇ ਸ਼ਕਤੀ ਪੈਦਾ ਕਰਨੀ ਚਾਹੋ ਤਾਂ ਅਜਿਹੀਆਂ ਰਚਨਾਵਾਂ ਦਾ ਧਿਆਨ ਨਾਲ ਪੜ੍ਹਨਾ ਜ਼ਬਾਨ ਨੂੰ ਬਿਆਨ-ਭਰਪੂਰ ਕਰਨ ਵਾਸਤੇ ਲਾਭਦਾਇਕ ਹਥਿਆਰ ਹੈ। ਮਿਰਜ਼ਾ "ਰਫ਼ੀ" ਦੀਆਂ "ਹਿਜਵਾਂ" ਉਨ੍ਹਾਂ ਦੇ ਸੰਗ੍ਰਿਹਾਂ ਵਿਚ ਮੌਜੂਦ ਹਨ ਪਰ ਸ਼ੇਖ "ਮਸਹਫ਼ੀ" ਅਤੇ ਸੱਯਦ "ਇਨਸ਼ਾ" ਦੀਆਂ ਤਾਂ ਸਿਰਫ਼ ਕੁਝ ਬਜ਼ੁਰਗਾਂ ਦੀ ਯਾਦਾਸ਼ਤ ਤੋਂ ਹੀ ਪ੍ਰਾਪਤ ਹੁੰਦੀਆਂ ਹਨ ਜਿਨ੍ਹਾਂ ਦੇ ਕਾਵਿ-ਜੀਵਨ ਵਿਚ ਉਨ੍ਹਾਂ ਨੇ ਵਾਰਤਕ ਦੀ ਸ਼ਕਲ ਲੈ ਲਈ ਹੈ। ਪਰ ਭਾਵੇਂ ਕਈ ਕਾਰਨਾਂ ਕਰਕੇ ਉਸ ਤਰ੍ਹਾਂ ਦਾ ਹਾਲ ਸਾਕਾਰ ਕਰਨਾ ਵਾਜਬ ਹੈ ਕਿ ਕਿਹੋ ਜਿਹੇ ਮੌਕੇ ਹੁੰਦੇ ਸਨ ਜੋ ਇਨ੍ਹਾਂ ਨੂੰ ਐਸੀਆਂ ਨਾਪਸੰਦ ਹਰਕਤਾਂ ਕਰਨ ਤੇ ਮਜਬੂਰ ਕਰਦੇ ਸਨ। ਇਸ ਬਾਰੇ ਵੀ ਵੱਖ ਵੱਖ ਗੱਲਾਂ ਪ੍ਰਚਲਿਤ ਹਨ ਅਤੇ ਭਿੰਨ ਭਿੰਨ ਜ਼ਬਾਨਾਂ ਤੋਂ ਵਰਣਨ ਹੋਈਆਂ ਹੋਈਆਂ ਹਨ। ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਉਨ੍ਹਾਂ ਲਿਖਤਾਂ ਵਿਚ ਫ਼ਾਹਸ਼ ਗਾਲ੍ਹਾਂ ਵਿਚ ਬੇਅੰਤ ਕੁਲਫ਼ਾਤਾਂ ਭਰੀਆਂ ਹੋਈਆਂ ਹਨ। ਫਿਰ ਵੀ ਸਾਡੇ ਲਈ ਉਚਿਤ ਹੈ ਕਿ ਕੁਝ ਦੇਰ ਵਾਸਤੇ ਸ਼ਹਿਦ ਦੀ ਮੱਖੀ ਬਣ ਜਾਈਏ ਅਤੇ ਜਿਥੇ ਰਸੀਲਾ ਫੁੱਲ ਦੇਖੀਏ ਉਸ ਉੱਤੇ ਜਾ ਬੈਠੀਏ। ਜਾਲਿਆਂ ਅਤੇ ਮੈਲਿਆਂ ਪੱਤਿਆਂ ਤੋਂ ਬਚੀਏ ਤੇ ਜਦ ਰਸੀਲੇ ਫੁੱਲਾਂ ਵਿਚੋਂ ਰਸ ਚੂਸ ਲਈਏ ਉੱਡ ਕੇ ਚਲੇ ਜਾਈਏ।

ਉਨ੍ਹਾਂ ਦੀਆਂ ਹਿਜਵਾਂ ਪੜ੍ਹਨ ਤੋਂ ਸਪਸ਼ਟ ਹੋਵੇਗਾ ਕਿ ਦੋਵੇਂ ਕਮਾਲ ਦੇ ਕਵੀ ਆਪਣਾ ਭਾਵ ਉਜਾਗਰ ਕਰਨ ਵਿਚ ਕਿੰਨੇ ਸਮਰਥ ਸਨ। ਬੇਸ਼ਕ ਆਮ ਆਮ ਤੌਰ ਤੇ ਬਿਆਨ ਦਾ ਲੁਤਫ਼ ਅਤੇ ਤਨਜ਼ਾਂ ਭਰੇ ਬਿਆਨ ਇਸ ਗੱਲ ਦੀ ਸਿਫ਼ਾਰਸ਼ ਕਰੇਗਾ ਕਿ ਸੱਯਦ "ਇਨਸ਼ਾ" ਨੂੰ ਵਧੇਰੇ ਉੱਚਾ ਕਵੀ ਸਵੀਕਾਰ ਕੀਤਾ ਜਾਏ ਪਰ ਇਸ ਬਜ਼ੁਰਗ ਨੇ ਉਸੇ ਕਿਸਮ ਦੀਆਂ ਗ਼ਜ਼ਲਾਂ ਰਾਹੀਂ ਜੋ ਰਾਗੀਣ ਭਾਵ ਪ੍ਰਕਾਸ਼ਿਤ ਕੀਤੇ ਹਨ ਸ਼ਾਇਦ ਉਨ੍ਹਾਂ ਦੀ ਰੂਪ ਰੇਖਾ ਨੂੰ ਪਛਾਣਨ ਨਾ ਦੇਵੇ।

ਸ਼ੇਖ "ਮਸਹਫ਼ੀ" ਦੇ ਸ਼ਗਿਰਦਾਂ ਵਿਚੋਂ "ਮੁੰਤਜ਼ਿਰ" ਅਤੇ "ਗਰਮ" ਦੋ ਬਹੁਤ ਤੁਰਤ ਫੁਰਤ ਕਿਸਮ ਦੇ ਸਨ। ਉਹ ਨਵਾਬ ਸਾਹਿਬ ਦੀ ਹਕੂਮਤ ਵਿਚ ਤੋਪਖਾਨੇ ਵਿਚ ਮੁਲਾਜ਼ਮ ਸਨ। ਉਨ੍ਹਾਂ ਨੇ ਬੋਲੀ ਦੀ ਸਮਰਥਾ ਅਨੁਸਾਰ ਤਦਬੀਰਾਂ ਵਰਤ ਕੇ ਉਸਤਾਦ ਦੀ ਮਹਿਮਾ

ਦੇ ਪੁਲ ਬੰਨ੍ਹੇ ਅਤੇ ਇਕ ਮਸਨਵੀ ਲਿਖ ਕੇ ਉਸਦਾ ਨਾਮ "ਗਰਮ ਤਮਾਂਚਾ" ਰਖਿਆ।

ਸੱਯਦ "ਇਨਸ਼ਾ" ਦੀ ਜ਼ਬਾਨ ਦੀ ਸ਼ੋਖੀ ਅਤੇ ਬੇਬਾਕੀ ਕਿਸੇ ਪ੍ਰਸੰਸਾ ਦੀਆਂ ਮੁਥਾਜ ਨਹੀਂ ਹਨ। ਪਰ ਉਨ੍ਹਾਂ ਨੇ ਵੀ ਐਸੀਆਂ ਬਹੁਤ ਸਾਰੀਆਂ ਹਿਜਵਾਂ ਫ਼ਾਹਸ਼ ਹਿਜਵਾਂ ਕਹੀਆਂ ਹਨ ਜਿਨ੍ਹਾਂ ਦਾ ਇਕ ਇਕ ਫਿਕਰਾ ਹਜ਼ਾਰਾਂ ਚਾਬਕਾਂ ਦੀ ਨਿਆਈਂ ਹੈ। ਇਹ ਵਿਚਾਰਾ ਬੁੱਢਾ (ਸ਼ੇਖ ਮਸਹਫ਼ੀ) ਵੀ ਆਪਣੀ ਸ਼ੋਖ਼ੀ ਅਤੇ ਮਾਣ ਦੇ ਸਹਾਰੇ ਜਿੰਨਾ ਵੀ ਉਸ ਦੇ ਲੱਕ ਵਿਚ ਜ਼ੋਰ ਸੀ ਉਸਦੇ ਆਸਰੇ ਖੜ੍ਹਾ ਹੋ ਕੇ ਮੁਕਾਬਿਲਾ ਕਰਦਾ ਰਿਹਾ। ਜਦੋਂ ਪਾਣੀ ਸਿਰ ਉਪਰੋਂ ਟੱਪ ਗਿਆ ਤਾਂ ਉਹ ਐਸਾ ਸਮਾਂ ਸੀ ਜਦੋਂ ਲਖ਼ਨਊ ਉਨ੍ਹਾਂ ਦੇ ਸ਼ਾਗਿਰਦਾਂ ਨਾਲ ਭਰਿਆ ਪਿਆ ਸੀ। ਸਾਰੇ ਹੀ "ਮੁੰਤਜ਼ਿਰ" ਅਤੇ "ਗਰਮ" ਸਮੇਤ ਰਲ ਕੇ ਉਨ੍ਹਾਂ ਦੀ ਹਮਾਇਤ ਵਿਚ ਖੜੇ ਹੋ ਗਏ ਅਤੇ ਸ਼ਾਗਿਰਦ ਹੋਣ ਦੇ ਨਾਤੇ ਜਿਸ ਹੱਦ ਤੱਕ ਹੋ ਸਕਦਾ ਸੀ ਨਿਭਾਇਆ। ਇਕ ਵਾਰ ਸਾਰਿਆਂ ਇਕੱਠੇ ਹੋ ਕੇ "ਸ਼ਹਿਦੋਂ" (ਸ਼ਹੀਦਾਂ) ਦਾ ਸਾਂਗ ਬਣਾਇਆ ਅਤੇ ਇਕ "ਹਿਜਵ" ਬਣਾ ਕੇ ਉਸਦੇ ਸ਼ਿਅਰ ਪੜ੍ਹਦੇ ਹੋਏ ਸੱਯਦ "ਇਨਸ਼ਾ" ਦੇ ਘਰ ਵੱਲ ਚਲ ਪਏ। ਉਨ੍ਹਾਂ ਨੇ ਇਰਾਦਾ ਕੀਤਾ ਹੋਇਆ ਸੀ ਕਿ ਜੇ ਹੱਥੋਪਾਈ ਵੀ ਕਰਨੀ ਪਵੇ ਤਾਂ ਸੰਕੋਚ ਨਹੀਂ ਕਰਨਗੇ। ਸੱਯਦ "ਇਨਸ਼ਾ" ਨੂੰ ਇਕ ਦਿਨ ਪਹਿਲਾਂ ਉਨ੍ਹਾਂ ਦੀ ਵਿਉਂਤ ਦਾ ਪਤਾ ਲਗ ਗਿਆ। ਹੁਣ ਤੁਸੀਂ ਉਨ੍ਹਾਂ ਦੀ ਰੰਗੀਨ ਤਬੀਅਤ ਦਾ ਕ੍ਰਿਸ਼ਮਾ ਦੇਖੋ ਕਿ ਘਰ ਨੂੰ ਦਰੀਆਂ, ਗ਼ਲੀਚਿਆਂ, ਰੌਸ਼ਨੀ ਦੇਣ ਵਾਲੀਆਂ ਫਾਨੂਸਾਂ ਨਾਲ ਸਜਾਇਆ ਅਤੇ ਸ਼ਹਿਰ ਦੇ ਅਮੀਰਾਂ ਅਤੇ ਆਪਣੇ ਯਾਰਾਂ ਨੂੰ ਸਦ ਭੇਜਿਆ। ਬਹੁਤ ਸਾਰੀ ਸ਼ੀਰਨੀ ਮੰਗਾ ਕੇ ਖਾਣਾ ਲਗਵਾਇਆ। ਕਿਸ਼ਤੀਆ ਵਿਚ ਪਾਨਾਂ ਦੀ ਤਰ੍ਹਾਂ ਗਿਲੋਰੀਆਂ ਅਤੇ ਚੰਗੇਰਾਂ ਵਿਚ ਫੁੱਲਾਂ ਦੇ ਸਿਹਰੇ ਸਜਾ ਕੇ ਰਖੇ। ਜਦੋਂ ਸੁਣਿਆ ਕਿ ਦੁਸ਼ਮਣਾਂ ਦੀ ਵਹੀਰ ਪਹੁੰਚ ਗਈ ਹੈ ਤਾਂ ਆਪਣੇ ਸਾਥੀਆ ਨੂੰ ਨਾਲ ਲੈ ਕੇ ਅੱਗੇ ਜਾ ਕੇ ਸਭਨਾਂ ਦਾ ਸੁਆਗਤ ਕੀਤਾ। ਆਪਣੇ ਨਾਲ ਉਨ੍ਹਾਂ ਦੀਆਂ ਤਾਰੀਫ਼ਾਂ ਕਰਦੇ ਹੋਏ "ਸੁਹਬਾਨ ਅੱਲਾ, ਸੁਹਬਾਨ ਅੱਲਾ" ਕਹਿੰਦੇ ਹੋਏ ਨਾਲ ਲੈ ਕੇ ਆਏ। ਸਭਨਾਂ ਨੂੰ ਬਿਠਾ ਕੇ ਉਨ੍ਹਾਂ ਤੋਂ ਦੋਬਾਰਾ ਉਹੀ ਰਚਨਾ ਪੜ੍ਹਵਾਈ ਅਤੇ ਆਪ ਵੀ ਨਾਲ ਰਲ ਕੇ ਨੱਚੇ ਟੱਪੇ, ਸ਼ੀਰਨੀਆਂ ਖੁਆਈਆਂ, ਸ਼ਰਬਤ ਪਿਲਾਏ, ਪਾਨ ਖਵਾਏ, ਉਨ੍ਹਾਂ ਨੂੰ ਸਿਹਰੇ ਪਾਏ ਅਤੇ ਹੱਸਦਿਆਂ ਖੇਡਦਿਆਂ ਇਜ਼ਤ ਅਤੇ ਮਾਣ ਨਾਲ ਸਾਰਿਆਂ ਨੂੰ ਵਿਦਾ ਕੀਤਾ।

ਪਰ ਇਸ ਤੋਂ ਬਾਅਦ ਸਯਦ ਇਨਸ਼ਾ ਨੇ ਜੋ ਉਨ੍ਹਾਂ ਦੀ ਕਾਰਵਾਈ ਦਾ ਉਤਰ ਦਿੱਤਾ ਉਹ ਵੀ ਤਾਂ ਕਿਆਮਤ ਸੀ। ਭਾਵ ਇਸ ਤਰ੍ਹਾਂ ਕੀਤਾ ਕਿ ਸਾਥੀਆਂ ਦੇ ਬਹੁਤ ਵੱਡੇ ਇਕੱਠ ਨੂੰ ਜੰਞ ਦੀ ਸ਼ਕਲ ਵਿਚ ਤਿਆਰ ਕੀਤਾ। ਬੜੀਆਂ ਅਜੀਬ ਕਿਸਮ ਦੀਆਂ ਸੰਕੇਤਮਈ ਰਚਨਾਵਾਂ ਤਿਆਰ ਕਰਕੇ ਸਭਨਾਂ ਨੂੰ ਦਿੱਤੀਆਂ ਜਿਨ੍ਹਾਂ ਨੂੰ ਕੁਝ ਤਾਂ ਡੰਡੇ ਵਜਾਂਦੇ ਪੜ੍ਹਦੇ ਜਾ ਰਹੇ ਸਨ ਅਤੇ ਕੁਝ ਹਾਥੀਆਂ ਉਪਰ ਬੈਠੇ ਹੋਏ ਇਕ ਗੁੱਡੇ ਨੂੰ ਗੁੱਡੀ ਨਾਲ ਲੜਦਾ ਹੋਇਆ ਦਿਖਾ ਰਹੇ ਸਨ। ਨਾਲ ਨਾਲ ਪੜ੍ਹਦੇ ਜਾਂਦੇ ਸਨ ਜਿਨ੍ਹਾਂ ਵਿਚੋਂ ਇਕ ਵਿਚ ਇਹ ਸ਼ਿਅਰ ਵੀ ਸੀ:

ਸੁਵਾਂਗ ਨਿਆ ਲਾਇਆ ਹੈ ਦੇਖਨਾ ਚਰਖ਼-ਏ-ਕੁਹਨ
ਲੜਤੇ ਹੂਏ ਆਏ ਹੈ ਮੁਸਹਫ਼ੀ ਵ ਮੁਸਹਫ਼ਨ।

ਉਪਰੋਕਤ ਸੰਗ੍ਰਾਮਾਂ ਵਿਚ ਮਿਰਜ਼ਾ ਸੁਲੇਮਾਨ ਸ਼ਿਕੋਹ ਨੇ ਹੀ ਨਹੀਂ ਬਲਕਿ ਕਾਫ਼ੀ

ਅਮੀਰਾਂ ਆਦਿ ਨੇ ਸੱਯਦ "ਇਨਸ਼ਾ" ਦਾ ਸਾਥ ਦਿੱਤਾ ਅਤੇ ਕਈ ਵਾਰ ਕੋਤਵਾਲ ਨੂੰ ਕਹਿ ਕੇ ਦੁਸ਼ਮਣ ਦੇ ਸਵਾਂਗ ਨੂੰ ਰੁਕਵਾ ਦਿੱਤਾ। ਇਸ ਰਵੱਈਏ ਨੇ ਸ਼ੇਖ "ਮੁਸਹਫ਼ੀ" ਦੇ ਦਿਲ ਤੇ ਕਰਾਰੀ ਸੱਟ ਮਾਰੀ ਜਿਸਦੇ ਨਤੀਜੇ ਦੇ ਤੌਰ ਤੇ ਉਨ੍ਹਾਂ ਦੀਆਂ ਕਈ ਗ਼ਜ਼ਲਾਂ ਵਿਚੋਂ ਉਨ੍ਹਾਂ ਦੇ ਰੋਸ ਦਾ ਝਲਕਾਰਾ ਪੈਂਦਾ ਹੈ। ਨਮੂਨਾ ਦੇਖੋ:

ਸਾਫ਼ ਚੋਲੀ ਸੇ ਅਯਾਂ ਹੈ ਬਦਨ-ਏ-ਸੁਰਖ ਤਿਰਾ
ਨਹੀਂ ਛੁਪਤਾ ਤਹਿ-ਏ-ਸ਼ਬਨਮ ਚਮਨ-ਏ-ਸੁਰਖ਼ ਤਿਰਾ।
ਯਹੀ ਆਲਮ ਹੈ ਅਗਰ ਇਸ ਕਾ ਤੋ ਦਿਖਲਾ ਦੇਗਾ
ਬਾਰਸ਼-ਏ-ਖ਼ੂੰ ਕਾ ਸਮਾ ਪਹਿਰਨ-ਏ-ਸੁਰਖ਼ ਤਿਰਾ।
ਵਾਏ ਨਾਕਾਮੀ ਕਿ ਆਸ਼ਕ ਕੋ ਤਿਰੇ ਮੌਤ ਆਈ
ਕਾਬਲੇ-ਬੋਸਾ ਬੋਲਾ ਹੂਆ ਜਬ ਦਹਨ-ਏ-ਸੁਰਖ਼ ਤਿਰਾ।
ਤਾ ਕਮਰ ਖ਼ੂਨ ਸ਼ਹੀਦੋਂ ਕੇ ਬਹੇ ਗਲੀਓਂ ਮੇਂ
ਜਬ ਸੇ ਪਾਜਾਮਾ ਬਨਾ ਗੁਲਬਦਨ-ਏ-ਸੁਰਖ਼ ਤਿਰਾ।
ਖ਼ੂੰ ਸੇ ਆਲੂਦਾ ਹੋ ਆਤਾ ਹੈ ਤੂ ਐ ਅਸਕ-ਏ-ਸਫ਼ੇਦ
ਨਾਮ ਹਮ ਕਿਉਂ ਨਾ ਰਖੇਂ ਯਾਸਮਨ-ਏ-ਸੁਰਖ਼ ਤਿਰਾ।
ਆਤਿਸ਼ ਤੇਜ਼ ਮੇਂ ਠਹਿਰਾ ਹੈ ਕਹੀਂ ਯੂੰ ਭੀ ਸਪੰਦ
ਕਹਿ ਰਹਾ ਹੈ ਯਹੀ ਹਾਲ ਜ਼ਕਨ-ਏ-ਸੁਰਖ਼ ਤਿਰਾ।
"ਮਸਹਫ਼ੀ" ਖ਼ੁਸ਼ ਹੋ ਕੇ ਮਾਂਗੇ ਗਾ ਤੇਰੇ ਕਾਤਿਲ ਸੇ
ਖ਼ੂੰ ਬਹਾ ਰੋਜ਼-ਏ-ਕਿਆਮਤ ਕਫ਼ਨ ਏ ਸੁਰਖ਼ ਤਿਰਾ।

—

ਨਿਗਾਹ-ਏ-ਲੁਤਫ਼ ਕਰਤੇ ਹੀ ਰੰਗ-ਏ-ਅਜਿਮਨ ਬਿਗੜਾ,
ਮੁਹਬਤ ਮੇਂ ਤਿਰੀ ਹਮ ਸੇ ਹਰ ਇੱਕ ਅਹਲ-ਏ-ਵਤਨ ਬਿਗੜਾ।
ਕੁਛ ਇਸ ਕੀ ਵਜ੍ਹਾ ਬਿਗੜੀ ਕੁਛ ਹੈ ਵੋਹ ਪੈਮਾਂ ਸ਼ਿਕਨ ਬਿੜਾ,
ਯਿਹ ਹੈ ਸਜ ਧਜ ਕੇ ਦੇਖੋਗੇ ਜ਼ਮਾਨੇ ਕਾ ਚਲਨ ਬਿਗੜਾ।
ਖ਼ੁਦਾ ਕਹਿਤਾ ਥਾ ਰੋਜ਼ੇ ਹਸ਼ਰ ਮੈਂ ਤੁਝ ਸੇ ਸਮਝਲੂੰ ਗਾ,
ਤਿਰੇ ਤੇਸ਼ਾ ਸੇ ਗ਼ਾਰ ਸ਼ੀਰੀਂ ਕਾ ਨਕਸ਼ ਐ ਕੋਹਕਨ ਬਿਗੜਾ।
ਮੈਂ ਸਮਝਾ ਗਰੀਆ ਨੇ ਤਾਸੀਰ ਇਸ ਦਮ ਸ਼ਮ੍ਹਾ ਮਜਲਸ ਕੀ,
ਯਿਹ ਮੋਤੀ ਅਸ਼ਕ ਕਾ ਜਾਤੇ ਹੂਏ ਜਬ ਤਾ ਲਗਨ ਬਿਗੜਾ।
ਜੋ ਚੰਗ-ਏ-ਨਾਲਾਂ ਕੋ ਹਮ ਨੇ ਉੜਾਇਆ ਹਿਜਰ ਕੀ ਸ਼ਬ ਮੇਂ,
ਕਹੇਂ ਗੇ ਸਭ ਕਿ ਤੇਰਾ ਖੇਲ ਅਬ ਚਰਖ਼-ਏ-ਕੁਹਨ ਬਿਗੜਾ।
ਜਿਸੇ ਸਬ ਬਾਂਕੇ ਔਰ ਟੇੜ੍ਹੇ ਕਰੇਂ ਥੇ ਦੂਰ ਸੇ ਮੁਜਰਾ,
ਵੋਹੀ ਰਸਤਾ ਮੈਂ ਆਖ਼ਰ ਹਮ ਸੇ ਕਰ ਕੇ ਬਾਂਕਪਨ ਬਿਗੜਾ।
ਤਿਰੀ ਮਿਜ਼ਗਾਂ ਕੀ ਰਾਵਤ ਚੜ੍ਹ ਗਈ ਜਬ ਉਨ ਪੈ ਲੜਨੇ ਕੋ,
ਪੜੀ ਪੂਨਾ ਕੇ ਅੰਦਰ ਖਲਬਲੀ ਸਾਰਾ ਦਕਨ ਬਿਗੜਾ।

ਹਮੇਸ਼ਾ ਸ਼ਿਅਰ ਕਹਿਨਾ ਕਾਮ ਥਾ ਵਾਲਾ ਨਸਾਦੋਂ ਕਾ,
ਸਫ਼ੀਹੋਂ ਨੇ ਦੀਆ ਹੈ ਦਖ਼ਲ ਜਬ ਸੇ ਬਸ ਯਿਹ ਫਨ ਬਿਗੜਾ।
ਮਕਾਨ-ਏ-ਤੰਗ ਮੇਂ ਪਾਈ ਨਾ ਜਾ ਕਲਕ-ਏ-ਤਪਮਾ ਤਖ਼ੀਅਲ ਨੇ,
ਬਨਾ ਸਬ ਖ਼ਾਲ-ਉ-ਖ਼ਤ ਮਾਅਨੀ ਨਿ ਇਸ ਕਾ ਪਰ ਦਹਨ ਬਿਗੜਾ।
ਨਹੀਂ ਤਕਸੀਰ ਕੁਛ ਦਰਜ਼ੀ ਕੀ ਇਸ ਮੇਂ "ਮੁਸਹਫ਼ੀ" ਹਰਗਿਜ਼
ਹਮਾਰੀ ਨਾਦਰੁਸਤੀ ਸੇ ਬਦਨ ਕਾ ਪੈਰਹਨ ਬਿਗੜਾ।

—

ਯਾਰ ਬਿਨ ਬਾਗ਼ ਸੇ ਹਮ ਆਏ ਹੈ ਦੁੱਖ ਪਾਏ ਹੂਏ
ਅਸ਼ਕ ਆਂਖੋਂ ਮੇਂ ਭਰੇ, ਆਂਖ ਮੇਂ ਗੁਲ ਖਾਏ ਹੂਏ।
ਆਂਖ ਸੀਧੀ ਨਹੀਂ ਕਰਤਾ ਕੇ ਮੁਕਾਬਿਲ ਹੋ ਨਿਗਾਹ
ਆਰਸੀ ਨਾਜ਼ ਸੇ ਵੋਹ ਦੇਖੇ ਹੈ ਸ਼ਰਮਾਏ ਹੂਏ।
ਕਿਸ ਕੇ ਆਨੇ ਕੀ ਖ਼ਬਰ ਹੈ ਜੋ ਚਮਨ ਮੇਂ ਗੁਲ ਚੀਂ
ਜੂੰ ਸਬਾ ਚਾਰ ਤਰਫ਼ ਫਿਰਤੇ ਹੈਂ ਘਬਰਾਏ ਹੂਏ।
ਹਮ ਤੋ ਤਰਸੇ ਹੈਂ ਸਨਮ ਇੱਕ ਨਿਗਾਹ ਦੂਰ ਕੋ ਭੀ
ਬਖ਼ਤ ਉਨ ਕੇ ਹੈਂ ਜੋ ਹਰ ਦਮ ਤਿਰੇ ਹਸਮਾਏ ਹੂਏ।
ਹੁਸਨ ਖ਼ਜਲਤ ਜ਼ਦਾ ਕਿਆ ਰੰਗ ਦਿਖਾਤਾ ਹੈ ਨਏ
ਆਰਸੀ ਭੀ ਇਸੇ ਅਬ ਦੇਖੇ ਹੈ ਲਲਚਾਏ ਹੂਏ।
ਉਸ ਕੇ ਕੂਚੇ ਸੇ ਜੋ ਉਠਹ ਆਤੇ ਹੈ ਹਮ ਦੀਵਾਨੇ
ਫਿਰ ਉਨ੍ਹੀਂ ਪਾਉਂ ਚਲੇ ਜਾਤੇ ਹੈਂ ਬਉਰਾਏ ਹੂਏ।
"ਮੁਸਹਫ਼ੀ" ਕਿਉ ਕਿ ਅਨਾਂਗੀਰ ਹੋ ਇਸ ਕਾ ਜੂੰ ਬਰਕ
ਤੌਸਨੇ-ਏ-ਨਾਜ਼ ਕੋ ਜਬ ਜਾਏ ਵੋਹ ਚਮਕਾਏ ਹੂਏ।।

**ਖ਼ਾਤਮਾ :-** ਹੇ ਆਸਮਾਨ ਕੀ ਉਸ ਸਮਾਗਮ ਦੀ ਸਮਾਪਤੀ ਜ਼ਰੂਰੀ ਸੀ? ਕੀ ਅਜਿਹੀ ਰਮਣੀਕ ਰਾਤ ਦੀ ਕਦੇ ਵੀ ਸਵੇਰ ਹੋਣੀ ਚਾਹੀਦੀ ਸੀ? ਹੁਣ ਉਸ ਕਿਸਮ ਦੇ ਲੋਕ ਅਤੇ ਉਸ ਤਰ੍ਹਾ ਦਾ ਸਮਾਂ ਕਿਵੇਂ ਮਿਲ ਸਕਦੇ ਹਨ? ਸੱਯਦ "ਇਨਸ਼ਾ" ਅਤੇ "ਜੁਰੈਤ" ਵਰਗੇ ਜ਼ਿੰਦਾ ਦਿਲ ਸੋਖ਼ ਤਬੀਅਤ ਵਾਲੇ ਪ੍ਰਤਿਭਾਵਾਨ ਕਿਥੋਂ ਆਉਣਗੇ ਅਤੇ ਸ਼ੇਖ਼ "ਮਸਹਫ਼ੀ" ਦੀ ਤਰ੍ਹਾਂ ਮੁਹਾਰਤ ਰਖਣ ਵਾਲੇ ਕਿਵੇਂ ਫਿਰ ਜੀਅ ਪੈਣਗੇ ਅਤੇ ਜੇ ਉਹ ਆ ਵੀ ਜਾਣ ਤਾਂ ਉਨ੍ਹਾਂ ਨੂੰ ਉਸ ਸਮੇਂ ਵਰਗੇ ਕਦਰਦਾਨ ਕਿਥੋਂ ਮਿਲਣਗੇ? ਬੜੇ ਚੰਗੇ ਲੋਕ ਸਨ ਜਿਨ੍ਹਾਂ ਨੇ ਬੜੇ ਚੰਗੇ ਜ਼ਮਾਨੇ ਨੂੰ ਮਾਣਿਆ ਅਤੇ ਆਪਣੀ ਜ਼ਿੰਦਗੀ ਚੰਗੀ ਤਰ੍ਹਾਂ ਬਿਤਾ ਗਏ। ਉਹ ਜੋਸ਼, ਉਹ ਸ਼ੋਖ਼ੀਆਂ ਅਤੇ ਚੁਲਬੁਲ੍ਹੀਆਂ ਹੁਣ ਕਿਥੇ।

ਗਿਆ ਹੁਸਨ ਖ਼ੂਬਾਨੇ-ਏ-ਦਿਲ ਖ਼ਵਾਹ ਕਾ।।
ਹਮੇਸ਼ਾ ਰਹੇ ਨਾਮ ਅਲਾ ਕਾ।।

ਮੇਰਾ ਦਿਲ ਖੁਦਾ ਜਾਣੇ ਕਿਸ ਮਿੱਟੀ ਦਾ ਬਣਿਆ ਹੈ। ਕਿਸੇ ਦੀ ਜੁਦਾਈ ਦਾ ਜ਼ਿਕਰ

ਹੋਵੇ ਇਹ ਪਿਘਲ ਪੈਂਦਾ ਹੈ। ਕਿਸੇ ਅਜ਼ੀਜ਼ ਦਾ ਜ਼ਿਕਰ ਕਰੋ ਤਾਂ ਇਸ ਵਿਚੋਂ ਖ਼ੂਨ ਟਪਕ ਪਿਆ। ਪਰ ਸਖ਼ਤ ਜਾਨ ਐਸਾ ਹੈ ਕਿ ਨਾ ਤਾਂ ਪਾਣੀ ਬਣ ਕੇ ਵਹਿ ਤੁਰਦਾ ਹੈ ਅਤੇ ਨਾ ਹੀ ਮਿੱਟੀ ਬਣ ਜਾਂਦਾ ਹੈ। ਤਮਾਸ਼ਾ ਇਹ ਹੈ ਕਿ ਕਿੰਨੇ ਕਿੰਨੇ ਸਦਮੇ ਸਹਿ ਚੁੱਕਾ ਹੈ ਫਿਰ ਵੀ ਹਰ ਇਕ ਵਿਛੋੜਾ ਨਵਾਂ ਸਦਮਾ ਦੇਂਦਾ ਹੈ ਪਰ ਇਨਸਾਫ਼ ਕਰੋ ਉਹ ਪਿਆਰੀਆ ਹਸਤੀਆਂ ਵੀ ਕੈਸੀਆਂ ਸਨ ਅਤੇ ਕੌਣ ਸਨ? ਸਾਰੇ ਜ਼ਮਾਨੇ ਵਾਸਤੇ ਅਤੇ ਸਾਰੇ ਦਿਲਾਂ ਵਾਸਤੇ ਹੀ ਉਹ ਪਿਆਰ ਕਰਨ ਯੋਗ ਸਨ। ਸਾਰੇ ਆਪਣੀਆਂ ਗੱਲਾਂ ਕਰਕੇ ਅਜ਼ੀਜ਼ ਸਨ। ਫਿਰ ਵੀ "ਆਜ਼ਾਦ" ਤੂੰ ਹੁਣ ਰੋਣਾ ਧੋਣਾ ਬੰਦ ਕਰ। ਅੱਥਰੂ ਪੂੰਝੋ। ਸਾਹਿਤਕ ਅੱਖਾਂ ਖੋਲ੍ਹ ਕੇ ਸਾਹਮਣੇ ਵੱਲ ਦੇਖੋ।

# 8. ਆਬ–ਏ–ਹਯਾਤ ਦਾ ਪੰਜਵਾਂ ਦੌਰ

## ਮੁਖ ਸ਼ਬਦ

ਦੇਖੋ ਦੇਖੋ ਲਾਲਟੈਨਾਂ ਜਗਮਗਾਣ ਲਗ ਪਈਆਂ ਹਨ। ਉੱਠੋ ਉੱਠੋ ਸੁਆਗਤ ਕਰਕੇ ਲਿਆਉ। ਇਸ ਮੁਸ਼ਾਇਰੇ ਵਿਚ ਐਸੇ ਬਜ਼ੁਰਗ ਆ ਰਹੇ ਹਨ ਜਿਨ੍ਹਾਂ ਦੇ ਦਰਸ਼ਨ ਸਾਡੀਆਂ ਅੱਖੀਆਂ ਦਾ ਸੁਰਮਾ ਹੋਣਗੇ। ਇਸ ਵਿਚ ਦੋ ਕਿਸਮ ਦੇ ਉੱਚਕੋਟੀ ਦੇ ਪੁਰਸ਼ ਮਿਲਣਗੇ। ਇਕ ਉਹ ਜਿਨ੍ਹਾਂ ਨੇ ਆਪਣੇ ਬਜ਼ੁਰਗਾਂ ਦੇ ਨਕਸ਼–ਏ–ਕਦਮ ਤੇ ਚਲਣਾ ਆਪਣਾ ਧਰਮ ਸਮਝਿਆ। ਇਹ ਉਨ੍ਹਾਂ ਬਾਗਾਂ ਵਿਚ ਫਿਰਨਗੇ, ਪੁਰਾਣੀਆਂ ਟਾਹਣੀਆਂ ਤੇ ਸੁੱਕੇ ਹੋਏ ਪੱਤੇ ਕੱਟਣਗੇ, ਉਨ੍ਹਾਂ ਨੂੰ ਛਾਂਟਣਗੇ ਅਤੇ ਨਵੇਂ ਰੰਗਾਂ, ਨਵੇਂ ਤਰੀਕਿਆਂ ਦੇ ਗੁਲਦਸਤੇ ਬਣਾ ਕੇ ਫੂਲਦਾਨਾਂ ਤੇ ਬੈਠਕਾਂ ਵਿਚ ਸੋਹਣੀ ਤਰ੍ਹਾਂ ਸਜਾਣਗੇ। ਦੂਸਰੀ ਕਿਸਮ ਦੇ ਉਹ ਹੋਣਗੇ ਜੋ ਅਨੁਭਵ ਦੇ ਵਿਕਾਸ ਵਿਚੋਂ ਨਵੇਂ ਪ੍ਰਯੋਗ ਰੂਪਮਾਨ ਕਰਨਗੇ ਅਤੇ ਆਤਸ਼ਬਾਜ਼ੀ ਵਾਲੇ ਬੁਰਜ ਦੀ ਉਚਾਈ ਵਾਂਗ ਆਪਣੇ ਆਪਣੇ ਵਲ ਖਿਚਣਗੇ।

ਉਨ੍ਹਾਂ ਨੇ ਅਜਿਹੇ ਵਾਤਾਵਰਣ ਤੋਂ ਬਹੁਤ ਕੰਮ ਲਿਆ ਪਰ ਵੱਡਾ ਕੰਮ ਇਹ ਕੀਤਾ ਕੇ ਜੋ ਅੱਗੇ ਪਿੱਛੇ ਅੰਬਾਰ ਲੱਗੇ ਹੋਏ ਸਨ ਉਨ੍ਹਾਂ ਵਿਚੋਂ ਕਿਸੇ ਵੱਲ ਕਿਸੇ ਪ੍ਰਾਪਤੀ ਵਾਸਤੇ ਨਾ ਗਏ। ਉਚਿਆਂ ਅਸਥਾਨਾਂ ਤੋਂ ਹੀ ਹੋਰ ਉਚਾਈਆਂ ਵੱਲ ਉਡੇ। ਇਸੇ ਕਰਕੇ ਤੁਸੀਂ ਦੇਖੋਗੇ ਕਿ ਕੁਝ ਉੱਚੀਆਂ ਉਡਾਰੀਆਂ ਲੈਣ ਵਾਲੇ ਏਨੇ ਓਜ ਵਿਚ ਉੱਚੇ ਉਡਦੇ ਐਸੀ ਜਗ੍ਹਾ ਦਿਖਾਈ ਦੇਣਗੇ ਜਿਥੋਂ ਸੂਰਜ ਵੀ ਇਕ ਸਿਤਾਰੇ ਦੀ ਤਰ੍ਹਾਂ ਹੀ ਨਜ਼ਰ ਆਵੇ। ਅਤੇ ਕੁਝ ਅਜਿਹੇ ਵੀ ਉਡਾਰੀ ਮਾਰਨਗੇ ਜੋ ਮਾਨੋ ਬਿਲਕੁਲ ਹੀ ਉੱਡ ਗਏ ਪ੍ਰਤੀਤ ਹੋਣਗੇ। ਉਹ ਆਪਣੀ ਸ਼ੈਲੀ ਨੂੰ ਭਾਵਾਂ ਦੀ ਉਣੀ ਹੋਈ ਨਾਜ਼ਕ ਖ਼ਿਆਲੀ ਕਹਿਣਗੇ ਪਰ ਅਸਲ ਅਨੁਮਾਨ ਤਾਂ ਇਹ ਹੈ ਕਿ ਉਹ ਆਪਣੇ ਸਮੇਂ ਬਹੁਤ ਉੱਘੇ ਸਨ ਅਤੇ ਉਨ੍ਹਾਂ ਦੀਆਂ ਕਾਵਿ ਰਚਨਾਵਾਂ ਵਿਚ ਜਾਦੂਗਰੀ ਸੀ। ਆਪ ਨੂੰ ਐਸੀ ਪ੍ਰਤਿਸ਼ਠਾ ਵਾਲੇ ਦਿਸਣਗੇ ਜਿਨ੍ਹਾਂ ਦੀ ਪੂਜਾ ਕਰਨ ਵਾਲੇ ਉਨ੍ਹਾਂ ਵਰਗੇ ਰੁਤਬੇ ਵਾਲੇ ਹੋਣਗੇ। ਇਨ੍ਹਾਂ ਬਜ਼ੁਰਗਾਂ ਦੀ "ਨਾਜ਼ਕ ਖ਼ਿਆਲੀ" ਤੇ ਕਿੰਤੂ ਨਹੀਂ ਕੀਤਾ ਜਾ ਸਕਦਾ ਪਰ ਇੰਜ ਕਹਿਣਾ ਠੀਕ ਹੋਵੇਗਾ ਕਿ ਉਦੋਂ ਤੱਕ ਜਿਸ ਪਰਥਾਏਂ ਕੋਈ ਫੁੱਲ ਆਪਣੇ ਰੱਬ ਵਲੋਂ ਮਿਲੇ ਹੁਸਨ ਦੇ ਆਸਰੇ ਸਾਹਿਤਕ ਗੁਲਜ਼ਾਰ ਵਿਚ ਲਹਿਲਹਾ ਰਿਹਾ ਸੀ ਉਨ੍ਹਾਂ ਨੇ ਉਸ ਦੀਆ ਪੰਖੜੀਆਂ ਉਤੇ ਆਪਣੀਆਂ ਕਲਮਾਂ ਨਾਲ ਐਸੇ ਚਿੱਤਰ ਸੰਵਾਰੇ ਜੋ ਐਨਕ ਤੋਂ ਬਗ਼ੈਰ ਪੂਰੀ ਤਰ੍ਹਾਂ ਦੇਖੇ ਨਹੀਂ ਜਾ ਸਕਦੇ। ਇਸ ਤਰ੍ਹਾਂ ਭਾਵਾਂ ਨੂੰ ਸਿਰਜਣ ਲਗਿਆਂ ਇਹ ਕਮਾਲ ਕਰਨ ਵਾਲੇ ਕੁਦਰਤੀ ਰਸ ਕਾਇਮ ਰਖਣ ਦੀ ਪ੍ਰਵਾਹ ਨਹੀਂ ਸਨ ਕਰਦੇ ਭਾਵੇਂ ਤੁਸੀਂ ਉਸਨੂੰ ਪਰਮਾਤਮਾ ਵਲੋਂ ਉਪਜਾਈ ਖ਼ੂਬਸੂਰਤੀ ਸਮਝਦੇ ਰਹੇ ਹੋਵੋ। ਕਾਰਨ ਇਹ ਸੀ ਕਿ ਉਸ ਤਰ੍ਹਾਂ ਕਰਨ ਤੋਂ ਬਿਨ੍ਹਾਂ ਉਨ੍ਹਾਂ ਦੀ ਰਚਨਾਤਮਕ ਸਮਰਥਾ ਆਪਣਾ ਰੰਗ ਨਹੀਂ ਸੀ ਦਿਖਾ ਸਕਦੀ।

ਪਹਿਲੇ ਬਜ਼ੁਰਗ ਆਸ ਪਾਸ ਦੇ ਬਾਗ਼ਾਂ ਦੇ ਹਰ ਇਕ ਪੱਤੇ ਨੂੰ ਵਰਤ ਚੁੱਕੇ ਸਨ।

ਹੁਣ ਨਵੇਂ ਫੁੱਲ ਕਿਥੋਂ ਲਿਆਏ ਜਾਂਦੇ। ਅੱਗੇ ਜਾਣ ਦਾ ਕੋਈ ਰਾਹ ਹੀ ਨਹੀਂ ਸੀ ਅਤੇ ਨਵੇਂ ਰਾਹ ਤਿਆਰ ਕਰਨ ਵਾਸਤੇ ਕੋਈ ਸਾਮਾਨ ਵੀ ਨਹੀਂ ਸੀ। ਹੋਰ ਕੁਝ ਨਾ ਸੁਝਿਆ ਤਾਂ ਆਪਣੇ ਉਸਤਾਦ ਹੋਣ ਦਾ ਨਗਾਰਾ ਵਜਾਣਾ ਸ਼ੁਰੂ ਕਰ ਦਿੱਤਾ ਅਤੇ ਸਮਕਾਲੀਆ ਦੇ ਦਰਮਿਆਨ ਮਾਣ ਦਾ ਤਾਜ ਸਿਰ ਤੇ ਰਖ ਕੇ ਬਹਿ ਗਏ। ਇਸ ਕਿਸਮ ਦੇ ਖ਼ਤਮ ਹੋ ਰਹੇ ਦੌਰ ਦੀ ਮਸੀਬਤ ਦਾ ਸਾਹਮਣਾ ਸਿਰਫ਼ ਸਾਡੀ ਬੋਲੀ ਨੂੰ ਹੀ ਨਹੀਂ ਕਰਨਾ ਪਿਆ, ਫ਼ਾਰਸੀ ਦੇ ਸਾਹਿਤਕ ਪੜਚੋਲੀਆਂ ਦੀ ਛਾਣਬੀਣ ਦਾ ਇਸ ਬੋਲੀ ਦੀ ਹੋਈ ਹਾਲਤ ਨਾਲ ਮੁਕਾਬਿਲਾ ਕਰਕੇ ਦੇਖੋ। ਬੇਤੁਕੀਆਂ ਮਾਰਨ ਵਾਲਿਆਂ ਦਾ ਅਰਬੀ ਸਾਹਿਤ ਦੇ ਇਤਿਹਾਸ ਵਿਚ ਵਾਪਰੀਆਂ ਇਸੇ ਤਰ੍ਹਾਂ ਦੀਆਂ ਘਟਨਾਵਾਂ ਨਾਲ ਮੁਕਾਬਿਲਾ ਕਰੋ। ਅੰਗਰੇਜ਼ੀ, ਭਾਵੇਂ ਮੈਂ ਚੰਗੀ ਤਰ੍ਹਾਂ ਨਹੀਂ ਜਾਣਦਾ ਪਰ ਇਹ ਗੱਲ ਜ਼ਰੂਰ ਜਾਣਦਾ ਹਾਂ ਕਿ ਉਸ ਬੋਲੀ ਦੇ ਸਾਹਿਤਕ ਪੜਚੋਲੀਏ ਵੀ ਇਸ ਤਰ੍ਹਾਂ ਦਾ ਰੋਣਾ ਰੋਂਦੇ ਹਨ। ਬਸ ਸਪਸ਼ਟ ਹੋ ਗਿਆ ਕਿ ਜ਼ਬਾਨ ਜਦ ਤੱਕ ਉਸਰ ਰਹੇ ਬਚਪਨ ਦੇ ਸਮੇਂ ਵਿਚ ਹੁੰਦੀ ਹੈ ਤਦ ਤੱਕ ਹੀ ਦੁੱਧ ਅਤੇ ਸ਼ਰਬਤ ਦੇ ਭਰਪੂਰ ਪਿਆਲੇ ਹਾਜ਼ਰ ਕਰਦੀ ਹੈ। ਜਦ ਜਵਾਨੀ ਦੇ ਵਰ੍ਹਿਆਂ ਵਿਚ ਦਾਖਲ ਹੁੰਦੀ ਹੈ ਤਾਂ ਉਨ੍ਹਾਂ ਵਿਚ ਮਹਿਕ ਅਤੇ ਰਸ ਰਲਾਂਦੀ ਹੈ। ਏਸੇ ਤਰ੍ਹਾਂ ਕਰ ਚੁਕਣ ਤੋਂ ਬਾਅਦ ਸਾਦਗੀ ਅਤੇ ਮਿਠਾਸ ਸਮੇਤ ਮਿੱਟੀ ਵਿਚ ਰਲ ਜਾਂਦੀ ਹੈ। ਹਾਂ ਦਵਾਈਆਂ ਦੇ ਪਿਆਲੇ ਮੌਜੂਦ ਹੁੰਦੇ ਹਨ, ਜਿਸਦਾ ਦਿਲ ਕਰੇ ਪੀਂਦਾ ਰਹੇ।

ਇਸ ਮੌਕੇ ਤੇ ਇਹ ਕਹਿਣਾ ਸਹੀ ਹੋਵੇਗਾ ਕਿ ਇਨ੍ਹਾਂ ਤੋਂ ਪਹਿਲਾਂ ਜੋ ਸਤਿਕਾਰਯੋਗ ਸਾਹਿਤਕਾਰ ਲਖਨਊ ਵਿਚ ਮੌਜੂਦ ਸਨ ਉਹ ਦਿੱਲੀ ਤੋਂ ਹੀ ਉਜੜ ਕੇ ਆਏ ਹੋਏ ਸਨ ਅਤੇ ਉਨ੍ਹਾਂ ਦੀ ਔਲਾਦ ਦਿੱਲੀ ਨੂੰ ਹੀ ਆਪਣਾ ਵਤਨ ਸਮਝਦੀ ਸੀ। ਲਖਨਊ ਦੇ ਵਸਨੀਕ ਉਨ੍ਹਾਂ ਦੀ ਮੌਜੂਦਗੀ ਨੂੰ ਮਾਣ ਦੀ ਗੱਲ ਸਮਝਦੇ ਸਨ ਨਾ ਕਿ ਕੋਈ ਐਬ ਵਾਲੀ ਗੱਲ। ਕਾਰਨ ਇਹ ਸੀ ਕਿ ਉਥੇ ਕੋਈ ਉਸ ਤਰ੍ਹਾਂ ਦੀ ਪਦਵੀ ਦਾ ਕਮਾਲ ਰਖਣ ਵਾਲਾ ਜਨਮਿਆ ਹੀ ਨਹੀਂ ਸੀ। ਪਰ ਉਹ ਜ਼ਮਾਨਾ ਵੀ ਆ ਰਿਹਾ ਸੀ ਜਦੋਂ ਉਨ੍ਹਾਂ ਨੇ ਹੀ ਜ਼ਬਾਨ ਦੇ ਉਸਰਈਏ ਹੋਣ ਦਾ ਐਲਾਨ ਕਰਨਾ ਸੀ ਅਤੇ ਉਹ ਵੀ ਸਹੀ ਤੌਰ ਤੇ। ਤੁਸੀਂ ਦੇਖੋਗੇ ਕਿ ਜੇ ਕਦੇ ਇਨ੍ਹਾਂ ਦੇ ਵਰਤੇ ਮੁਹਾਵਰੇ ਅਤੇ ਦਿੱਲੀ ਦੇ ਮੁਹਾਵਰੇ ਵਿਚ ਅੰਤਰ ਹੋਵੇਗਾ ਤਾਂ ਆਪਣੇ ਮੁਹਾਵਰੇ ਨੂੰ ਹੀ ਸਹੀ ਸਿੱਧ ਕਰਨਗੇ। ਇਥੋਂ ਤੱਕ ਕਿ ਇਨ੍ਹਾਂ ਦੀਆਂ ਕੁਝ ਕੁਝ ਸਿਫਤਾਂ ਨੂੰ ਦਿੱਲੀ ਵਾਲੇ ਵੀ ਇਨਸਾਫ਼ ਦੇ ਦ੍ਰਿਸ਼ਟੀਕੋਣ ਤੋਂ ਪ੍ਰਵਾਨ ਕਰਦੇ ਸਨ। ਉਨ੍ਹਾਂ ਬਜ਼ੁਰਗਾਂ ਨੇ ਬਹੁਤ ਸਾਰੇ ਪੁਰਾਤਨ ਸ਼ਬਦ ਤਿਆਗ ਦਿੱਤੇ ਅਤੇ ਇਕ ਸਮੇਂ ਜੋ ਜ਼ਬਾਨ ਦਿੱਲੀ ਅਤੇ ਲਖਨਊ ਵਿਚ ਬੋਲੀ ਜਾਂਦੀ ਹੈ ਉਹ ਇਹ ਸਮਝੋ ਕਿ ਉਨ੍ਹਾਂ ਦੀ ਉਪਜਾਈ ਹੋਈ ਜ਼ਬਾਨ ਹੀ ਹੈ।

**ਸ਼ੇਖ ਅਮਾਮ ਬਖ਼ਸ਼ "ਨਾਸਖ਼"** :- ਸ਼ੇਖ ਸਾਹਿਬ ਦੀ ਸ਼ਾਇਰੀ ਦਾ ਵਤਨ ਲਖਨਊ ਹੈ ਪਰ ਉਨ੍ਹਾਂ ਦੇ ਕਮਾਲ ਉੱਤੇ ਲਾਹੌਰ ਨੂੰ ਮਾਣ ਕਰਨਾ ਚਾਹੀਦਾ ਹੈ ਜੋ ਕਿ ਉਨ੍ਹਾਂ ਦੇ ਪਿਤਾ ਜੀ ਦਾ ਵਤਨ ਸੀ। ਖ਼ਾਨਦਾਨ ਦੇ ਬਾਰੇ ਸਿਰਫ਼ ਏਨਾ ਹੀ ਕਿਹਾ ਜਾ ਸਕਦਾ ਹੈ ਕਿ ਉਹ ਖ਼ੁਦਾ ਬਖ਼ਸ਼ ਖ਼ੈਮਾਦੋਜ਼ ਦੇ ਸਪੁੱਤਰ ਸਨ ਅਤੇ ਕੁਝ ਲੋਕ ਤਾਂ ਇਹ ਵੀ ਕਹਿੰਦੇ ਹਨ ਕਿ ਉਸ ਅਮੀਰ ਨੇ ਆਪਣੀ ਔਲਾਦ ਨਾ ਹੋਣ ਦੇ ਕਾਰਨ ਇਨ੍ਹਾਂ ਨੂੰ ਮੁਤਬੰਨਾ ਬਣਾ ਲਿਆ ਸੀ।

ਅਸਲ ਪਿਤਾ ਤਾਂ ਗ਼ਰੀਬੀ ਦੇ ਕਾਰਨ ਪੱਛਮ ਤੋਂ ਪੂਰਬ ਨੂੰ ਚਲੇ ਗਏ ਸਨ ਅਰਥਾਤ ਲਾਪਤਾ ਹੋ ਗਏ ਸਨ। ਫ਼ੈਜ਼ਾਬਾਦ ਵਿਚ ਉਨ੍ਹਾਂ ਦੇ ਉਸੇ ਤਰ੍ਹਾਂ ਬੇਪਤਾ ਹੋਣ ਦੀ ਹਾਲਤ ਵਿਚ ਵੀ ਉਨ੍ਹਾਂ ਦੀ ਕਿਸਮਤ ਵਿਚੋਂ ਇਹ ਐਸਾ ਸਿਤਾਰਾ ਚਮਕਿਆ ਜੋ ਕਾਵਿ-ਆਕਾਸ਼ ਉਤੇ ਸੂਰਜ ਵਾਂਗ ਚਮਕਿਆ:

ਖ਼ੁਦਾ ਕੀ ਦੇਨ ਕਾ ਮੂਸਾ ਸੇ ਪੂਛੀਏ ਅਹਿਵਾਲ
ਕਿ ਆਗ ਲੇਨੇ ਕੋ ਜਾਏਂ ਪੈਅੰਬਰੀ ਮਿਲ ਜਾਏ।

ਗ਼ਰੀਬ ਪਿਤਾ ਨਾਲ ਸਿਵਾ ਇਸ ਭਾਗਸ਼ੀਲ ਸਪੁੱਤਰ ਦੇ ਜੰਮ ਪੈਣ ਦੇ ਕਿਸਮਤ ਨੇ ਕੋਈ ਸਾਥ ਨਾ ਨਿਭਾਇਆ। ਪਰ ਉਸ ਅਮੀਰ ਸੌਦਾਗਰ ਨੇ ਜਿਸ ਦੇ ਔਲਾਦ ਨਹੀਂ ਸੀ ਇਨ੍ਹਾਂ ਨੂੰ ਆਪਣਾ ਪੁੱਤਰ ਬਣਾ ਕੇ ਇਸ ਤਰ੍ਹਾਂ ਪੜ੍ਹਾ ਲਿਖਾ ਕੇ ਪਾਲਿਆ ਕਿ ਇਹ ਵੱਡੇ ਹੋ ਕੇ ਸ਼ੇਖ ਇਮਾਮ ਬਖ਼ਸ਼ "ਨਾਸਖ਼" ਬਣੇ।

"ਨਾਸਖ਼" ਖ਼ੂਨ ਦੀ ਖਰਾਬੀ ਕਾਰਨ ਸਿਰਫ਼ ਵੇਸਨ ਦੀ ਰੋਟੀ ਘਿਉ ਵਿਚ ਰਲਾ ਕੇ ਚੂਰੀ ਬਣਾ ਕੇ ਖਾਇਆ ਕਰਦੇ ਸਨ। ਬੁਰੀ ਨੀਅਤ ਵਾਲੇ ਚਾਚੇ ਨੇ ਉਸ ਵਿਚ ਜ਼ਹਿਰ ਮਿਲਾ ਦਿੱਤਾ। ਲੋਕ ਤਾਂ ਮਸਾਲਾ ਲਾ ਕੇ ਇਸ ਤਰ੍ਹਾਂ ਦੱਸਦੇ ਹਨ ਕਿ ਇਕ ਦਿਨ ਜੋ ਇਨ੍ਹਾਂ ਦਾ ਦੋਸਤ ਸੀ ਉਸ ਨੇ ਇਨ੍ਹਾਂ ਨੂੰ ਉਹ ਭੇਦ ਦੱਸ ਦਿੱਤਾ। ਹਰ ਹਾਲਤ ਵਿਚ ਇਹ ਸੱਚ ਹੈ ਕਿ ਇਨ੍ਹਾਂ ਨੂੰ ਕਿਸੇ ਤਰ੍ਹਾਂ ਪਤਾ ਲਗ ਗਿਆ। ਉਸੇ ਵੇਲੇ ਕੁਝ ਮਿੱਤਰਾਂ ਨੂੰ ਸੱਦ ਕੇ ਇਕ ਟੁੱਕੜਾ ਕੁੱਤੇ ਨੂੰ ਪਾਇਆ। ਆਖ਼ਰ ਇਹ ਸਾਬਤ ਹੋ ਗਿਆ ਕਿ ਉਸ ਵਿਚ ਜ਼ਹਿਰ ਸੀ। ਕੁਝ ਦਿਨ ਬਾਅਦ ਵਰਾਸਤ ਦਾ ਝਗੜਾ ਸ਼ਾਹੀ ਅਦਾਲਤ ਤਕ ਪਹੁੰਚ ਗਿਆ। ਉਸ ਦੇ ਫ਼ੈਸਲੇ ਅਨੁਸਾਰ ਉਹ ਜਿੱਤ ਗਏ। ਉਹ ਫ਼ੈਜ਼ਾਬਾਦ ਵਿਚ ਸਨ। ਲਖਨਊ ਦੇ ਰਾਜਧਾਨੀ ਬਣਨ ਦੇ ਕਾਰਨ ਉਥੇ ਆਏ ਅਤੇ ਉਥੇ ਹੀ ਉਮਰ ਬਿਤਾਈ। ਟਕਸਾਲ ਇੱਕ ਮਸ਼ਹੂਰ ਮਹੱਲਾ ਹੈ। ਉਸ ਵਿਚ ਬੈਠ ਕੇ ਹੀ ਚਾਂਦੀ ਅਤੇ ਸੋਨੇ ਰੰਗੇ ਸ਼ਿਅਰਾਂ ਉਤੇ ਮੋਹਰਾਂ ਲਗਾਂਦੇ ਸਨ ਅਤੇ ਖੋਟੇ ਖਰੇ ਮਜ਼ਮੂਨ ਨੂੰ ਪਰਖਦੇ ਸਨ।

ਫ਼ਾਰਸੀ ਦੀਆਂ ਪੁਸਤਕਾਂ ਉਨ੍ਹਾਂ ਦੇ ਹਾਫ਼ਜ਼ ਵਾਰਸ ਅਲੀ ਲਖਨਵੀ ਤੋਂ ਪੜ੍ਹੀਆਂ ਸਨ ਅਤੇ ਪਰਦੇਸੀ ਇਲਮਾਂ ਬਾਰੇ ਜ਼ਰੂਰੀ ਵਾਕਫ਼ੀਅਤ ਹਾਸਿਲ ਕਰਨ ਵਾਸਤੇ ਵੀ ਸੰਬੰਧਿਤ ਪੁਸਤਕਾਂ ਦਾ ਅਧਿਐਨ ਕੀਤਾ ਸੀ। ਭਾਵੇਂ ਅਰਬੀ ਦਾ ਗਿਆਨ ਬਹੁਤ ਭਰਪੂਰ ਨਹੀਂ ਸੀ ਪਰ ਪ੍ਰਚਲਿਤ ਸਾਹਿਤ ਦੀ ਜਾਣਕਾਰੀ ਅਤੇ ਮੇਲ ਜੋਲ ਦੀ ਬਰਕਤ ਤੋਂ ਵਰੋਸਾਏ ਹੋਣ ਕਰਕੇ ਕਾਵਿ-ਸਿਰਜਣ ਦੀਆਂ ਜ਼ਰੂਰਤਾਂ ਤੋਂ ਪੂਰੀ ਤਰ੍ਹਾਂ ਵਾਕਫ਼ ਸਨ। ਕਾਵਿ ਰਚਨਾ ਵਿਚ ਸਾਰੇ ਨਿਯਮਾਂ ਨੂੰ ਨਿਭਾਂਦੇ ਸਨ।

ਸ਼ਾਇਰੀ ਲਈ ਕਿਸੇ ਦੇ ਸ਼ਾਗਿਰਦ ਨਹੀਂ ਸਨ। ਸ਼ਿਅਰ ਲਿਖਣ ਦਾ ਇਸ਼ਕ ਆਰੰਭ ਤੋਂ ਹੀ ਸੀ। ਮੌਲਾਨਾ "ਰਗ਼ਮੀ" ਫ਼ਰਮਾਂਦੇ ਹਨ ਕਿ ਆਪ ਸ਼ੇਖ ਸਾਹਿਬ ਨੇ ਮੇਰੇ ਕੋਲੋ ਸ਼ਾਇਰੀ ਦਾ ਆਰੰਭਕ ਅਕਸ ਪਰਾਪਤ ਕੀਤਾ ਅਤੇ ਦੱਸਿਆ ਸੀ ਕਿ ਸੁਰਗਵਾਸੀ ਮੀਰ "ਤਕੀ" ਅਜੇ ਜ਼ਿੰਦਾ ਸਨ ਜਦੋਂ ਕਵਿਤਾ ਰਚਣ ਦੇ ਸ਼ੌਕ ਨੇ ਉਨ੍ਹਾਂ ਨੂੰ ਬੇ-ਅਖ਼ਤਿਆਰ ਕਰ ਦਿੱਤਾ ਸੀ। ਇਕ ਦਿਨ ਵਿਰੋਧੀ ਨਜ਼ਰਾਂ ਤੋਂ ਬਚਾ ਕੇ ਕਈ ਗ਼ਜ਼ਲਾਂ ਉਨ੍ਹਾਂ ਪਾਸ ਲੈ ਗਏ ਪਰ ਉਨ੍ਹਾਂ ਨੇ ਕੋਈ ਸੁਧਾਈ ਨਾ ਕੀਤੀ। ਇਹ ਟੁੱਟਾ ਹੋਇਆ ਦਿਲ ਲੈ ਕੇ ਵਾਪਸ ਆਏ ਅਤੇ ਕਿਹਾ

ਕਿ ਮੀਰ ਸਾਹਿਬ ਵੀ ਤਾਂ ਆਖ਼ਰ ਆਦਮੀ ਨੇ ਕੋਈ ਫ਼ਰਿਸ਼ਤਾ ਨਹੀਂ ਹਨ ਮੈਂ ਆਪਣੀ ਰਚਨਾ ਨੂੰ ਆਪ ਹੀ ਸੋਧ ਲਵਾਂਗਾ। ਉਹ ਰਚਨਾ ਕਰਕੇ ਸਾਂਭ ਕੇ ਰਖ ਦੇਂਦੇ ਸਨ। ਕੁਝ ਦਿਨਾਂ ਦੇ ਪਿਛੋਂ ਫਿਰ ਪੜ੍ਹਦੇ ਅਤੇ ਜਿਸ ਤਰ੍ਹਾਂ ਠੀਕ ਸਮਝਦੇ ਦਰੁਸਤ ਕਰਕੇ ਫਿਰ ਰਖ ਦੇਂਦੇ। ਕੁਝ ਸਮਾਂ ਬੀਤ ਜਾਣ ਤੋਂ ਪਿਛੋਂ ਫ਼ੁਰਸਤ ਹੋਣ ਤੇ ਫੇਰ ਉਨ੍ਹਾਂ ਨੂੰ ਵਿਚਾਰਦੇ ਅਤੇ ਤਰਤੀਬ ਦੇਂਦੇ। ਗੱਲ ਕੀ ਮਿਹਨਤ ਅਤੇ ਮੁਹਾਰਤ ਦਾ ਸਿਲਸਿਲਾ ਜਾਰੀ ਰਹਿੰਦਾ ਸੀ ਪਰ ਕਿਸੇ ਨੂੰ ਸੁਣਾਂਦੇ ਨਹੀਂ ਸਨ। ਜਦੋਂ ਤਕ ਪੂਰੀ ਤਰ੍ਹਾਂ ਤਸੱਲੀ ਨਾ ਹੋਈ ਕਦੇ ਗ਼ਜ਼ਲ ਮੁਸ਼ਾਇਰੇ ਵਿਚ ਨਾ ਪੜ੍ਹੀ ਅਤੇ ਨਾ ਹੀ ਕਿਸੇ ਨੂੰ ਸੁਣਾਈ। ਉਹ ਕਹਿੰਦੇ ਸਨ ਕਿ ਜਦ ਉਨ੍ਹਾਂ ਨੇ ਗ਼ਜ਼ਲ ਪੜ੍ਹਨੀ ਸ਼ੁਰੂ ਕੀਤੀ ਤਾਂ ਮਿਰਜ਼ਾ "ਹਾਜੀ" ਸਾਹਿਬ, ਮਿਰਜ਼ਾ "ਕਤੀਲ" ਅਤੇ ਹਾਜੀ ਮੁਹੰਮਦ ਖ਼ਾਂ "ਅਖ਼ਤਰ" ਨੇ ਬਹੁਤ ਕਦਰ ਕੀਤੀ ਅਤੇ ਉਨ੍ਹਾਂ ਤੋਂ ਪ੍ਰਾਪਤ ਹੋਈ ਪ੍ਰਸੰਸਾ ਕਾਰਨ ਰਚਨਾਵਾਂ ਵਿਚ ਲਗਾਤਾਰ ਵਧੇਰੇ ਭਰਪੂਰਤਾ ਉਜਾਗਰ ਹੋਣ ਲਗ ਪਈ। ਲੋਕਾਂ ਦੇ ਦਿਲਾਂ ਵਿਚ ਏਨਾ ਸ਼ੌਕ ਉਪਜਿਆ ਕਿ ਇਹ ਭਾਵੇਂ ਕਿੰਨੀ ਵਾਰ ਗ਼ਜ਼ਲ ਪੜ੍ਹਨ ਉਹ ਫਿਰ ਵੀ ਤਤਪਰ ਹੁੰਦੇ ਸਨ ਕਿ ਸੁਣਨ।

ਖ਼ਵਾਜਾ ਹੈਦਰ ਅਲੀ "ਆਤਸ਼" ਅਤੇ ਸ਼ੇਖ਼ "ਮੁਸਹਫ਼ੀ" ਦੇ ਬੁਲਾਰਿਆਂ ਨੇ ਮੁਹਾਵਰੇ ਸਜਾਣ ਵਿਚ ਮਸ਼ਹੂਰੀ ਖੱਟੀ। ਇਕ ਵਾਰ ਉਹ ਕਈ ਮਹੀਨਿਆਂ ਬਾਅਦ ਫ਼ੈਜ਼ਾਬਾਦ ਤੋਂ ਆਏ। ਮੁਸ਼ਾਇਰੇ ਵਿਚ ਜਦੋਂ ਇਨ੍ਹਾਂ ਦੀਆਂ ਗ਼ਜ਼ਲਾ ਸੁਣੀਆਂ ਤਾਂ ਸੱਪਾਂ ਦੀ ਤਰ੍ਹਾਂ ਵਲ ਖਾਣੇ ਸ਼ੁਰੂ ਕੀਤੇ ਅਤੇ ਉਸੇ ਦਿਨ ਤੋਂ ਹਾਲ ਚਾਲ ਬਿਗੜ ਗਏ। ਉਨ੍ਹਾਂ ਨੇ ਰਸ਼ਕ ਦੀ ਭੜਕ ਪਈ ਅੱਗ ਦੇ ਕਾਰਨ ਇਸ ਤਰ੍ਹਾਂ ਜਾਨ ਕੋਹ ਕੇ ਅਤੇ ਸੀਨੈ ਖਰੋਚ ਕੇ ਗ਼ਜ਼ਲਾਂ ਰਚੀਆਂ ਕਿ ਛਾਤੀਆਂ ਵਿਚੋਂ ਲਹੂ ਸਿੰਮਣ ਲੱਗ ਪਿਆ।

ਅਸਲ ਵਿਚ ਸ਼ੇਖ਼ ਸਾਹਿਬ ਦਾ ਸ਼ੌਕ ਉਨ੍ਹਾਂ ਨੂੰ ਹਮੇਸ਼ਾ ਮੁਸ਼ਾਇਰੇ ਵਿਚ ਲਿਜਾ ਕੇ ਉਨ੍ਹਾਂ ਦੇ ਦਿਲ ਵਿਚ ਉਮੰਗ ਅਤੇ ਤਬੀਅਤ ਵਿਚ ਜੋਸ਼ ਵਧਾਂਦਾ ਸੀ ਅਤੇ ਉਨ੍ਹਾਂ ਦੀ ਸੁਖ ਭਰੀ ਰਹਿਣੀ ਬਹਿਣੀ ਸ਼ਾਇਰਾਂ ਅਤੇ ਸਾਹਿਤਕਾਰਾਂ ਨੂੰ, ਕਮਾਲ ਤੋਂ ਭਰਪੂਰ ਪੁਰਸ਼ਾਂ ਸਮੇਤ ਉਨ੍ਹਾਂ ਦੇ ਘਰ ਖਿੱਚ ਲਿਆਂਦੀ ਸੀ। ਉਨ੍ਹਾਂ ਦੇ ਮੇਲ ਜੋਲ ਕਰਕੇ ਸਮਝ ਆਪਣੇ ਆਪ ਸੰਵਰਦੀ ਗਈ ਅਤੇ ਕੁਝ ਦੇਰ ਤੋਂ ਉਪ੍ਰੰਤ ਯਾਚਕਾਂ ਦੀ ਰਚਨਾ ਨੂੰ ਸਹੀ ਕਰਨ ਦਾ ਉਦਮ ਕਰਨ ਲੱਗ ਪਏ।

ਸਾਹਿਤਕ ਅਖਾੜੇ ਦੇ ਭਲਵਾਨ ਨੂੰ ਉਮਰ ਦੇ ਪਹਿਲੇ ਵਰ੍ਹਿਆਂ ਵਿਚ ਵਰਜਿਸ਼ ਕਰਨ ਦਾ ਸ਼ੌਕ ਜਾਗਿਆ ਸੀ। ਸਿਰਫ਼ ਆਪ ਹੀ ਵਰਜਿਸ਼ ਨਹੀਂ ਸਨ ਕਰਦੇ ਸਗੋਂ ਅੱਗੇ ਪਿੱਛੇ ਦੇ ਨੌਜਵਾਨ ਜੋ ਉਨ੍ਹਾਂ ਪਾਸ ਆਉਂਦੇ ਸਨ ਉਨ੍ਹਾਂ ਵਿਚੋਂ ਵੀ ਜੇ ਕਿਸੇ ਹੋਣਹਾਰ ਨੂੰ ਵਰਜਿਸ਼ ਦਾ ਸ਼ੌਕ ਹੁੰਦਾ ਸੀ ਤਾਂ ਦੇਖ ਕੇ ਬਹੁਤ ਖ਼ੁਸ਼ ਹੁੰਦੇ ਸਨ। ਬਹੁਤ ਹੌਸਲਾ ਅਤੇ ਉਤਸ਼ਾਹ ਦੇਂਦੇ ਸਨ। 1297 ਡੰਟਰ ਦਾ ਦਸਤੂਰ ਸੀ। ਉਹ ਹਿੰਦਸੇ "ਯਾ ਗ਼ਫ਼ੂਰ"[1] ਤੋਂ ਪਰਾਪਤ ਹੁੰਦੇ ਹਨ। ਇਹ ਅੰਦਾਜ਼ਾ ਕਦੇ ਮੁਕਦਾ ਜਾਂ ਖ਼ਤਮ ਨਹੀਂ ਸੀ ਹੁੰਦਾ। ਹਾਂ ਮੌਕੇ ਜਾਂ ਮੌਸਮ ਅਨੁਸਾਰ ਵੱਧ ਜਾਂਦਾ ਸੀ।

ਇਨ੍ਹਾਂ ਨੂੰ ਜਿੰਨਾ ਰਿਆਜ਼ਤ ਦਾ ਸ਼ੌਕ ਸੀ ਉਸੇ ਤਰ੍ਹਾਂ ਦਾ ਡੀਲ ਡੌਲ ਅਰਥਾਤ ਜਿਸਮ

---

[1] ਅਰਬੀ ਫ਼ਾਰਸੀ ਉਰਦੂ ਵਿੱਚ ਅੱਖਰਾ ਦੇ ਹਿੰਦਸੇ ਬਣਾਏ ਗਏ ਹਨ, ਉਨ੍ਹਾ ਨੂੰ 'ਅਬਜ਼ਦ' ਕਿਹਾ ਜਾਂਦਾ ਹੈ। 'ਯਾ ਗ਼ਫ਼ੂਰ' ਦੇ ਇਸ ਹਿਸਾਬ ਨਾਲ 1297 ਬਣਦੇ ਹਨ।

ਅਤੇ ਕੱਦ ਵੀ ਕੁਦਰਤ ਨੇ ਦਿੱਤਾ ਹੋਇਆ ਸੀ। ਉੱਚੇ ਮੱਥੇ, ਚੌੜੀ ਛਾਤੀ ਵਾਲੇ ਸਨ। ਮੁੰਨਿਆ ਹੋਇਆ ਸਿਰ, ਖਾਰਵੇ ਦੀ ਲੁੰਗੀ ਦੀ ਚਾਦਰ ਲਕ ਦਵਾਲੇ ਬੰਨ੍ਹ ਕੇ ਬੈਠੇ ਰਹਿੰਦੇ ਸਨ। ਇਵੇਂ ਲਗਦਾ ਸੀ ਜਿਵੇਂ ਸ਼ੇਰ ਬੈਠਾ ਹੋਇਆ ਹੈ। ਸਰਦੀਆਂ ਵਿਚ ਤਨ ਨਾਲ ਜੁੜਿਆ ਕੁੜਤਾ ਜਾਂ ਬਹੁਤ ਦਿਲ ਕੀਤਾ ਤਾਂ ਲਖਨਊ ਦੀ ਛੀਟ ਦਾ ਛਪਿਆ ਹੋਇਆ ਕੁੜਤਾ ਪਾ ਲਿਆ। ਰਾਤ ਦਿਨ ਵਿਚ ਇਕ ਵਾਰ ਖਾਂਦੇ ਸਨ। ਸ਼ਾਮ ਦੇ ਵਕਤ ਹੀ ਖਾਣਾ ਖਾਣ ਵਾਸਤੇ ਬੈਠਦੇ ਸਨ ਅਤੇ ਕਈ ਵਾਰੀ ਦਾ ਖਾਣਾ ਖਾਣ ਦੀ ਕਸਰ ਪੂਰੀ ਕਰ ਲੈਂਦੇ ਸਨ। ਪੰਜ ਸੇਰ ਪੱਕੀ ਸ਼ਾਹਜਹਾਨੀ ਉਨ੍ਹਾਂ ਦੀ ਖ਼ੁਰਾਕ ਹੁੰਦੀ ਸੀ। ਖ਼ਾਸ ਖ਼ਾਸ ਫ਼ਲ ਜਦ ਬਹਾਰ ਅਨੁਸਾਰ ਮਿਲਣ ਲਗ ਪੈਂਦੇ ਤਾਂ ਜਿਸ ਦਿਨ ਕਿਸੇ ਖਾਸ ਫਲ ਦੇ ਆਹਾਰ ਦਾ ਸ਼ੌਕ ਜਾਗ ਪੈਂਦਾ ਤਾਂ ਖਾਣਾ ਜੋ ਆਮ ਤੌਰ ਤੇ ਖਾਂਦੇ ਸਨ ਉਸ ਦਾ ਪਰੋਸਣਾ ਰੋਕ ਦੇਂਦੇ ਸਨ। ਮਿਸਾਲ ਦੇ ਤੌਰ ਤੇ ਜਦ ਜਾਮਣਾਂ ਖਾਣ ਦਾ ਦਿਲ ਕਰਦਾ ਸੀ ਤਾ ਲਗਨ ਅਤੇ ਸੀਨੀਆਂ ਭਰ ਕੇ ਬੈਠ ਜਾਂਦੇ ਸਨ ਅਤੇ ਚਾਰ ਪੰਜ ਸੇਰ ਇਕੋ ਵਾਰ ਖਾ ਲੈਂਦੇ ਸਨ। ਅੰਬਾਂ ਦਾ ਮੌਸਮ ਆਇਆ ਤਾਂ ਇਕੋ ਦਿਨ ਕਈ ਟੋਕਰੇ ਮੰਗਾ ਕੇ ਬੈਠ ਗਏ ਅਤੇ ਸਾਹਮਣੇ ਪਾਣੀ ਵਿਚ ਅੰਬ ਪਵਾ ਕੇ ਚੂਪਣੇ ਸ਼ੁਰੂ ਕਰ ਦਿੱਤੇ ਅਤੇ ਫਿਰ ਮੁਕਾ ਕੇ ਹੀ ਉਠੇ। ਮਕਈ ਦੀਆਂ ਛੱਲੀਆਂ ਭੁੰਨੀਆਂ ਹੋਈਆਂ ਖਾਣੀਆਂ ਸ਼ੁਰੂ ਕਰਦੇ ਤਾਂ ਉਨ੍ਹਾਂ ਦੇ ਦਾਣੇ ਲਾਹ ਕੇ ਸਾਹਮਣੇ ਢੇਰ ਲਗਾ ਲੈਂਦੇ ਸਨ ਅਤੇ ਆਮ ਤੌਰ ਤੇ ਖਾਇਆ ਕਰਦੇ ਸਨ। ਦੁਧ ਦੀਆਂ ਭਰੀਆਂ ਮਕਈ ਦੀਆਂ ਛੱਲੀਆਂ ਚੁਣ ਕੇ ਭੁੰਨਾਈਆਂ ਜਾਂਦੀਆਂ ਸਨ ਅਤੇ ਉਨ੍ਹਾਂ ਦੇ ਦਾਣਿਆਂ ਨੂੰ ਚਾਕੂ ਨਾਲ ਪਛ ਕੇ ਲੂਣ ਮਿਰਚ ਲਗਾਇਆ ਜਾਂਦਾ ਸੀ। ਸਾਹਮਣੇ ਭੁੰਨੀਆਂ ਜਾਂਦੀਆਂ ਸਨ ਅਤੇ ਨਿੰਬੂ ਲਾ ਕੇ ਖਾਧੀਆਂ ਜਾਂਦੀਆਂ ਸਨ। ਫਲ ਬਹਾਰ ਅਨੁਸਾਰ ਸਿਰਫ਼ ਦੋ ਤਿੰਨ ਵਾਰ ਹੀ ਖਾਂਦੇ ਸਨ। ਉਨ੍ਹਾਂ ਨਾਲ ਰਲ ਕੇ ਦੋ ਚਾਰ ਦੋਸਤ ਵੀ ਖਾ ਰਹੇ ਹੁੰਦੇ ਸਨ।

ਭੋਜਨ ਆਮ ਤੌਰ ਤੇ ਇਕੱਲਿਆਂ ਖਾਂਦੇ ਸਨ। ਸਭਨਾਂ ਨੂੰ ਉਨ੍ਹਾਂ ਦੇ ਖਾਣਾ ਖਾਣ ਦੇ ਸਮੇਂ ਦਾ ਪਤਾ ਹੁੰਦਾ ਸੀ। ਜਦ ਸ਼ਾਮ ਦਾ ਸਮਾਂ ਆ ਪਹੁੰਚਦਾ ਤਾਂ ਸਾਰੇ ਵਿਦਾ ਹੋ ਜਾਂਦੇ ਸਨ। ਚਿਰੰਜੀਵ "ਰਗ਼ਮੀ" ਦੱਸਦੇ ਸਨ ਕਿ ਉਨ੍ਹਾਂ ਨੂੰ ਕਈ ਵਾਰ ਸ਼ੇਖ ਸਾਹਿਬ ਨਾਲ ਖਾਣਾ ਖਾਣ ਦਾ ਅਵਸਰ ਪ੍ਰਾਪਤ ਹੋਇਆ। ਉਨ੍ਹਾਂ ਮੌਕਿਆਂ ਤੇ ਨਾਸ਼ਤਾ ਅਤੇ ਨਾਨ ਤਾਫ਼ਤਾਨ ਵੀ ਬਜ਼ਾਰ ਤੋਂ ਮੰਗਾਏ ਗਏ ਸਨ। ਚਾਰ ਪੰਜ ਪਿਆਲਿਆਂ ਵਿਚ ਕੋਰਮਾ ਅਤੇ ਕਬਾਬ ਸਨ। ਇਕ ਪਿਆਲੇ ਵਿਚ ਕਿਸੇ ਪੰਛੀ ਦੇ ਮਾਸ ਦਾ ਕੋਰਮਾ ਸੀ। ਸ਼ਲਗ਼ਮ ਸਨ, ਚਕੰਦਰ ਸਨ। ਅਰਹਰ ਦੀ ਦਾਲ ਅਤੇ ਮਾਂਹ ਦੀ ਧੋਤੀ ਦਾਲ ਸੀ। ਸਭ ਕੁਝ ਖਾਣ ਵਾਲਾ ਇਕੋ ਸ਼ੇਰ ਸੀ ਜੋ ਸਭ ਖਾਣ ਵਾਲੀਆਂ ਚੀਜ਼ਾਂ ਨੂੰ ਖ਼ਤਮ ਕਰਕੇ ਉਠਿਆ। ਇਹ ਵੀ ਕਾਇਦਾ ਸੀ ਕਿ ਇਕ ਪਿਆਲੇ ਵਿਚ ਜਿੰਨਾ ਕੁਝ ਹੁੰਦਾ ਸੀ ਖਾ ਕੇ ਖ਼ਤਮ ਕਰ ਦੇਂਦੇ ਸਨ ਅਤੇ ਖਾਣਾ ਖੁਆਣ ਵਾਲਾ ਉਸ ਨੂੰ ਉਠਾ ਕੇ ਦੂਸਰੇ ਪਿਆਲੇ ਨੂੰ ਸਾਹਮਣੇ ਕਰ ਦੇਂਦਾ ਸੀ। ਇਹ ਨਹੀਂ ਹੁੰਦਾ ਸੀ ਕਿ ਇਕ ਗਰਾਹੀ ਨੂੰ ਦੋ ਵੱਖਰੀਆਂ ਵੱਖਰੀਆਂ ਤਸ਼ਤਰੀਆਂ ਵਿਚ ਪਏ ਭਿੰਨ ਭਿੰਨ ਸਲੂਣਿਆਂ ਨਾਲ ਲਗਾ ਕੇ ਖਾਧਾ ਜਾਂਦਾ। ਕਹਿੰਦੇ ਹੁੰਦੇ ਸਨ ਕਿ ਮਿਲਾ ਕੇ ਖਾਣ ਨਾਲ ਚੀਜ਼ ਦਾ ਸਵਾਦ ਪਤਾ ਨਹੀਂ ਲਗਦਾ। ਅਚਾਰ ਵਿਚ ਘੁਲਾ ਜਾਂ ਖ਼ੁਸ਼ਕ ਚੀਜ਼ਾਂ ਖਾਂਦੇ ਸਨ ਅਤੇ ਫਿਰ ਦਾਲ ਅਤੇ ਚਾਰ ਪੰਜ ਗਰਾਹੀਆਂ ਤੋਂ ਬਾਅਦ ਇਕ ਗਰਾਹੀ ਚਟਨੀ ਜਾਂ ਆਚਾਰ ਦੀ ਜਾਂ ਮੁਰੱਬੇ ਦੀ, ਜੋ ਵੀ ਮਿਲ ਜਾਏ ਖਾਂਦੇ ਸਨ। ਉਹ ਕਹਿੰਦੇ ਸਨ ਕਿ ਤੁਹਾਡੇ ਵਰਗੇ

ਜਵਾਨਾਂ ਨਾਲੋਂ ਤਾਂ ਮੈਂ ਬੁੱਢਾ ਹੀ ਚੰਗਾ ਹਾਂ ਜੋ ਏਨਾ ਕੁਝ ਖਾ ਲੈਂਦਾ ਹਾਂ। ਖਾਣਾ ਖ਼ਤਮ ਕਰਦੇ ਤਾਂ ਦੋ ਵਾਰੀ ਤਾਂ ਸਿਰਫ਼ ਖ਼ਾਲੀ ਬਰਤਨ ਹੀ ਉਠਾਣੇ ਪੈਂਦੇ ਸਨ। ਬੜੇ ਮਜ਼ਬੂਤ ਜੁੱਸੇ ਵਾਲੇ ਭਰਪੂਰ ਜਵਾਨ ਸਨ। ਉਨ੍ਹਾਂ ਨੂੰ ਦੇਖ ਕੇ ਹੀ ਪ੍ਰਤੀਤ ਹੁੰਦਾ ਸੀ ਕਿ ਚਾਰ ਪੰਜ ਸੇਰ ਖਾਣੇ ਦਾ ਉਨ੍ਹਾਂ ਦੇ ਸਾਹਮਣੇ ਪਰੋਸਿਆ ਜਾਣਾ ਕੋਈ ਵੱਡੀ ਗੱਲ ਨਹੀਂ ਸੀ। ਜ਼ਮਾਨੇ ਦੀਆ ਗੱਲਾਂ ਕੌਣ ਰੋਕ ਸਕਦਾ ਹੈ? ਬੇਅਦਬੀ ਕਰਨ ਵਾਲੇ "ਪੂਛ ਰਹਿਤ ਭੈਂਸੇ ਦੀ ਤਰ੍ਹਾਂ ਦਾ ਆਦਮੀ" ਉਨ੍ਹਾਂ ਨੂੰ ਕਹਿੰਦੇ ਸਨ।

ਉਨ੍ਹਾਂ ਦੀ ਇਹ ਵੀ ਆਦਤ ਸੀ ਕਿ ਇਕ ਪਹਿਰ ਰਾਤ ਰਹਿੰਦਿਆਂ ਵਰਜਿਸ਼ ਕਰਨੀ ਸ਼ੁਰੂ ਕਰਦੇ ਸਨ ਅਤੇ ਦਿਨ ਚੜ੍ਹਨ ਉਪ੍ਰੰਤ ਉਸ ਤੋਂ ਮੁਕਤ ਹੁੰਦੇ ਸਨ। ਰਿਹਾਇਸ਼ੀ ਮਕਾਨ ਮਰਦਾਵਾਂ ਸੀ। ਬਾਲ ਬੱਚੇ ਤਾਂ ਸਨ ਹੀ ਨਹੀਂ। ਉਨ੍ਹਾਂ ਦੇ ਅੱਗੇ ਪਿੱਛੇ ਕੋਈ ਜੰਜਾਲ ਨਹੀਂ ਸੀ। ਪਹਿਲਾਂ ਨਹਾਂਦੇ ਸਨ ਅਤੇ ਫਿਰ ਐਸੇ ਵਿਹੜੇ ਵਿਚ ਪਰਵੇਸ਼ ਕਰਦੇ ਸਨ ਜੋ ਸ਼ੀਸ਼ੇ ਦੀ ਤਰ੍ਹਾਂ ਸਫ਼ਾ ਕੀਤਾ ਹੁੰਦਾ ਸੀ ਅਤੇ ਜਿਸ ਵਿਚ ਮੂਹੜੇ ਵਿਛੇ ਹੁੰਦੇ ਸਨ। ਅੰਦਰਲੇ ਕਮਰੇ ਹੋਰ ਆਰਾਮ ਕਰਨ ਵਾਲੇ ਸਾਮਾਨ ਨਾਲ ਸਜਾਏ ਹੁੰਦੇ ਸਨ।

ਸਵੇਰ ਵੇਲੇ ਤੋਂ ਹੀ ਮਿਲਣ ਵਾਲੇ ਅਤੇ ਸ਼ਾਗਿਰਦ ਆਉਣੇ ਸ਼ੁਰੂ ਹੋ ਜਾਂਦੇ ਸਨ। ਦੁਪਹਿਰ ਤੱਕ ਸਭ ਚਲੇ ਜਾਂਦੇ ਸਨ ਅਤੇ ਘਰ ਦਾ ਦਰਵਾਜ਼ਾ ਬੰਦ ਕਰ ਦਿੱਤਾ ਜਾਂਦਾ ਸੀ। ਫਿਰ ਉਹ ਆਦਰਯੋਗ ਪੁਰਸ਼ ਖਾਣਾ ਖਾਣ ਵਾਸਤੇ ਬੈਠ ਜਾਂਦੇ ਸਨ। ਉਹ ਵੀ ਤਾਂ ਇਕ ਬੜਾ ਵੱਡਾ ਕੰਮ ਸੀ। ਖਾਣਾ ਖਾ ਚੁਕਣ ਤੋਂ ਬਾਅਦ ਉਸ ਦੇ ਭਾਰ ਨੂੰ ਚੁੱਕ ਕੇ ਆਰਾਮ ਕਰਨਾ ਸ਼ੁਰੂ ਕਰਦੇ ਸਨ। ਸ਼ਾਮ ਵੇਲੇ ਤੋਂ ਫਿਰ ਲੋਕਾਂ ਦਾ ਆਉਣਾ ਸ਼ੁਰੂ ਹੋ ਜਾਂਦਾ ਸੀ। ਸੂਰਜ ਡੁੱਬਣ ਦੇ ਨਾਲ ਨਾਲ ਸਾਰੇ ਚਲੇ ਜਾਂਦੇ ਸਨ। ਦਰਵਾਜ਼ਾ ਬੰਦ ਕਰ ਲੈਂਦੇ ਸਨ। ਸੇਵਾ ਕਰਨ ਵਾਲਾ ਵੀ ਜਾ ਚੁੱਕਾ ਹੁੰਦਾ ਸੀ। ਅੰਦਰ ਜੰਦਰਾ ਮਾਰ ਲੈਂਦੇ ਸਨ। ਕੋਠੇ ਉਤੇ ਇਕ ਇਕਾਂਤ ਭਰਿਆ ਕਮਰਾ ਸੀ ਜਿਥੇ ਜਾ ਕੇ ਕੁਝ ਦੇਰ ਸੌਂ ਲੈਂਦੇ ਸਨ ਅਤੇ ਫਿਰ ਕਵਿਤਾ ਰਚਣ ਦੇ ਫ਼ਿਕਰ ਵਿਚ ਲਗ ਜਾਂਦੇ ਸਨ। ਸੰਸਾਰ ਨੀਂਦ ਦੀ ਗੋਦ ਵਿਚ ਚੁੱਪਚਾਪ ਆਰਾਮ ਕਰ ਰਿਹਾ ਹੁੰਦਾ ਸੀ ਅਤੇ ਨੀਂਦ ਵਿਚ ਆਰਾਮ ਕਰਨ ਦੀ ਥਾਂ ਇਹ ਕਾਗ਼ਜ਼ ਉਤੇ ਆਪਣੇ ਮਨ ਵਿਚੋਂ ਖ਼ੂਨ ਦੇ ਡੋਬੇ ਭਰ ਕੇ ਲਿਖ ਰਹੇ ਹੁੰਦੇ ਸਨ। ਉਨ੍ਹਾਂ ਦੇ ਸ਼ਾਗਿਰਦਾਂ ਦੀਆਂ ਗ਼ਜ਼ਲਾਂ ਤਾਂ ਸੁਧਾਈ ਹੁੰਦੀਆਂ ਸਨ। ਉਨ੍ਹਾਂ ਨੂੰ ਵੀ ਪਰਖਦੇ ਤੇ ਸੋਧਦੇ ਸਨ। ਜਦ ਪਿਛਲਾ ਪਹਿਰ ਹੁੰਦਾ ਸੀ ਤਾਂ ਕਾਗ਼ਜ਼ਾਂ ਨੂੰ ਸਮੇਟ ਲੈਂਦੇ ਸਨ ਅਤੇ ਵਰਜਿਸ਼ ਕਰਨੀ ਸ਼ੁਰੂ ਕਰ ਦੇਂਦੇ ਸਨ।

ਹੁੱਕਾ ਪੀਣ ਦਾ ਬਹੁਤ ਸ਼ੌਕ ਸੀ। ਅੱਛੇ ਅੱਛੇ ਹੁੱਕੇ ਮੰਗਾਂਦੇ ਸਨ। ਬਹੁਤ ਸਾਰੇ ਹੁੱਕੇ ਤੋਹਫ਼ਿਆਂ ਦੇ ਤੌਰ ਤੇ ਵੀ ਆਏ ਹੁੰਦੇ ਸਨ। ਉਨ੍ਹਾਂ ਨੂੰ ਸੁੰਦਰ ਨੈਚਾਂ ਨਾਲ ਸਜਾਂਦੇ ਸਨ ਜਿਵੇਂ ਕਿ ਕਲੀਆਂ, ਗੁੜ ਗੁੜੀਆਂ, ਸਟਕ, ਪੀਚਵਾਨ, ਚੌਗਾਨੀ, ਮਦਰੀਹੇ ਆਦਿ ਨਾਲ। ਇਕ ਕੋਠੜੀ ਭਰੀ ਹੋਈ ਸੀ। ਇਹ ਨਹੀਂ ਸੀ ਹੁੰਦਾ ਕਿ ਉਨ੍ਹਾਂ ਦੇ ਘਰ ਬੈਠੇ ਪੁਰਸ਼ਾਂ ਦੇ ਦਰਮਿਆਨ ਦੋ ਹੁੱਕਿਆ ਦਾ ਦੌਰ ਚਲ ਰਿਹਾ ਹੋਵੇ ਸਗੋਂ ਇਉਂ ਹੁੰਦਾ ਸੀ ਕਿ ਹਰ ਇਕ ਦੇ ਸਾਹਮਣੇ ਉਸ ਦੀ ਜ਼ਰੂਰਤ ਅਨੁਸਾਰ ਹੁੱਕਾ ਮੌਜੂਦ ਹੁੰਦਾ ਸੀ। ਅਜਿਹੇ ਇਕੱਠਾਂ ਵਿਚ ਵੀ ਸ਼ਗਿਰਦਾਂ ਨੂੰ ਸਹੀ ਮਸ਼ਵਰਾ ਅਤੇ ਗਿਆਨ ਦੇਣ ਦਾ ਅਵਸਰ ਮਿਲ ਜਾਂਦਾ ਸੀ।

ਸਭਾ ਦੇ ਸਭਿਅਤਾ ਭਰਪੂਰ ਰਖਣ ਵਲ ਬਹੁਤ ਧਿਆਨ ਦੇਂਦੇ ਸਨ। ਆਪ ਤਕੀਆ ਲਗਾ ਕੇ ਬੈਠੇ ਰਹਿੰਦੇ ਸਨ। ਸ਼ਗਿਰਦ ਜਿਨ੍ਹਾਂ ਵਿਚ ਅਮੀਰਾਂ ਦੇ ਪੁੱਤਰ ਅਤੇ ਸ਼ਹਿਰ ਦੇ

ਸ਼ਰੀਫ਼ ਪੁਰਸ਼ ਹੁੰਦੇ ਸਨ ਬੜੇ ਸਤਿਕਾਰ ਨਾਲ ਸਾਹਮਣੇ ਵਿਛੇ ਹੋਏ ਕਪੜੇ ਦੀ ਹੱਦ ਅੰਦਰ ਬੈਠਦੇ ਜਾਂਦੇ ਸਨ। ਕਿਸੇ ਵਿਚ ਆਪਣੇ ਆਪ ਗੱਲ ਕਰਨ ਦੀ ਹਿੰਮਤ ਨਹੀਂ ਸੀ ਹੁੰਦੀ। ਸ਼ੇਖ਼ ਸਾਹਿਬ ਕਦੇ ਸੋਚਾਂ ਵਿਚ ਬੈਠੇ ਰਹਿੰਦੇ, ਕਦੇ ਕੁਝ ਲਿਖਣ ਲਗ ਪੈਂਦੇ। ਜਦੋਂ ਕਾਗ਼ਜ਼ ਹੱਥੋਂ ਰਖ ਦੇਂਦੇ ਤਾਂ ਕਹਿੰਦੇ ਹਾਂ ਦੱਸੋ ਅਤੇ ਉਨ੍ਹਾਂ ਦੇ ਕਹਿਣ ਦੀ ਦੇਰ ਹੀ ਹੁੰਦੀ ਸੀ ਕਿ ਕੋਈ ਨਾ ਕੋਈ ਪੁਰਸ਼ ਆਪਣੀ ਗ਼ਜ਼ਲ ਸੁਣਾਣੀ ਸ਼ੁਰੂ ਕਰ ਦੇਂਦਾ ਸੀ। ਕਿਸੇ ਸ਼ਿਅਰ ਵਿਚ ਕੋਈ ਲਫ਼ਜ਼ ਬਦਲਣ ਦੇ ਯੋਗ ਹੁੰਦਾ ਜਾਂ ਲਫ਼ਜ਼ਾਂ ਨੂੰ ਅੱਗੇ ਪਿੱਛੇ ਕਰਨ ਨਾਲ ਠੀਕ ਭਾਵ ਪ੍ਰਾਪਤ ਹੋ ਸਕਦਾ ਹੁੰਦਾ ਤਾਂ ਸੁਧਾਈ ਕਰ ਦੇਂਦੇ ਨਹੀਂ ਤਾਂ ਕਹਿ ਦੇਂਦੇ ਕਿ ਇਹ ਸ਼ਿਅਰ ਕੁਝ ਨਹੀਂ ਇਸ ਨੂੰ ਕੱਢ ਦਿਓ ਜਾਂ ਕਹਿ ਦੇਂਦੇ ਸਨ ਕਿ ਪਹਿਲਾ ਜਾਂ ਦੂਸਰਾ ਸ਼ਿਅਰ ਅੱਛਾ ਨਹੀਂ ਇਸ ਨੂੰ ਕੱਢ ਦਿਉ ਜਾਂ ਬਦਲ ਦਿਉ। ਇਸ ਤਰ੍ਹਾਂ ਵੀ ਰਾਏ ਦੇਂਦੇ ਸਨ ਕਿ ਕਾਫ਼ੀਆ ਤਾਂ ਬਹੁਤ ਠੀਕ ਹੈ ਪਰ ਇਸ ਨੂੰ ਤਰਤੀਬ ਠੀਕ ਤਰ੍ਹਾਂ ਨਹੀਂ ਦਿੱਤੀ ਗਈ ਜ਼ਰਾ ਮਨ ਲਗਾ ਕੇ ਫਿਰ ਨਿਭਾਉ। ਜਦ ਇਕ ਪੁਰਸ਼ ਸੁਣਾ ਚੁਕਦਾ ਸੀ ਤਾਂ ਦੂਸਰਾ ਬੋਲਦਾ ਸੀ। ਵਿਚ ਬੋਲਣ ਦੀ ਕਿਸੇ ਨੂੰ ਹਿੰਮਤ ਨਹੀਂ ਸੀ।

ਕਿਸੇ ਦੀ ਨੌਕਰੀ ਨਾ ਕੀਤੀ। ਆਮਦਨ ਖ਼ੁਦਾ ਵਲੋਂ ਹੁੰਦੀ ਰਹੀ। ਕੀਮਤੀ ਪੁਰਸ਼ਾਂ ਦੀ ਕਦਰਦਾਨੀ ਕਰਨ ਵਾਲੇ ਪੁਰਸ਼ਾਂ ਦੇ ਸਨਮਾਨ ਤੋਂ ਪ੍ਰਾਪਤ ਖ਼ੁਸ਼ੀਆਂ ਦੇ ਆਧਾਰ ਤੇ ਜੀਵਨ ਸੁਖੀ ਸੁਖੀ ਬਤੀਤ ਕੀਤਾ। ਪਹਿਲੀ ਵਾਰ ਅਲਾਹਾਬਾਦ ਆਏ ਤਾਂ ਰਾਜਾ ਚੰਦੂ ਲਾਲ ਨੇ ਬਾਰਾਂ ਹਜ਼ਾਰ ਰੁਪੈ ਭੇਜ ਕੇ ਆਉਣ ਵਾਸਤੇ ਸੱਦਾ ਦਿੱਤਾ। ਉਨ੍ਹਾਂ ਨੇ ਉਤਰ ਦਿੱਤਾ ਕਿ ਮੈਂ ਤਾਂ ਹੁਣ "ਸੱਯਦ" ਦਾ ਪਲਾ ਫੜ ਲਿਆ ਹੈ ਅਤੇ ਉਸ ਨੂੰ ਛੱਡ ਨਹੀਂ ਸਕਦਾ। ਏਥੋਂ ਜਾਵਾਂਗਾ ਤਾਂ ਲਖ਼ਨਊ ਹੀ ਜਾਵਾਂਗਾ। ਉਪਰੋਕਤ ਰਾਜਾ ਸਾਹਿਬ ਨੇ ਦੂਸਰੀ ਵਾਰ ਪੱਤਰ ਲਿਖਿਆ ਅਤੇ ਪੰਦਰਾਂ ਹਜ਼ਾਰ ਰੁਪੈ ਭੇਜ ਕੇ ਜ਼ੋਰ ਲਗਾਂਦਿਆ ਸੱਦਿਆ ਕਿ ਏਥੇ ਤਸ਼ਰੀਫ਼ ਲੈ ਆਓ ਤਾਂ "ਮੁਲਕੁਲ ਸ਼ੁਅਰਾ" (ਅਰਥਾਤ ਦੇਸ਼ ਦੇ ਸਭ ਤੋਂ ਵੱਡੇ ਸ਼ਾਇਰ) ਹੋਣ ਦਾ ਖ਼ਿਤਾਬ ਵੀ ਦਵਾ ਦਿਆਂਗਾ ਅਤੇ ਦਰਬਾਰ ਵਿਚ ਹਾਜ਼ਰੀ ਭਰਨ ਦੀ ਪਾਬੰਦੀ ਨਹੀਂ ਹੋਵੇਗੀ। ਮੁਲਾਕਾਤ ਆਪਣੀ ਪਰਸੰਨਤਾ ਅਨੁਸਾਰ ਕਰ ਲਿਆ ਕਰਨਾ। ਉਨ੍ਹਾਂ ਨੇ ਫਿਰ ਵੀ ਸੰਦੇਸ਼ ਪ੍ਰਵਾਨ ਨਾ ਕੀਤਾ।

ਆਪ ਦਾ ਆਉਣਾ ਜਾਣਾ ਫ਼ੈਜ਼ਾਬਾਦ ਤੋਂ ਲਖ਼ਨਊ, ਉਥੋਂ ਅਲਾਹਾਬਾਦ, ਬਨਾਰਸ, ਅਜ਼ੀਮਾਬਾਦ ਅਤੇ ਪਟਨੇ ਤਕ ਰਿਹਾ। ਚਾਹੁੰਦੇ ਸਨ ਕਿ ਸ਼ੇਖ਼ ਅਲੀ "ਹਜ਼ੀ" ਦੀ ਤਰ੍ਹਾਂ ਬਨਾਰਸ ਵਿਚ ਨਿਵਾਸ ਰਖ ਲੈਣ ਅਤੇ ਅਲਾਹਾਬਾਦ ਤੋਂ ਉਥੇ ਗਏ ਵੀ ਪਰ ਆਪਣੀ ਪਸੰਦ ਦੇ ਲੋਕ ਨਾ ਮਿਲੇ। ਉਦਾਸ ਹੋ ਕੇ ਆਜ਼ੀਮਾਬਾਦ ਆ ਗਏ। ਉਥੋਂ ਦੇ ਲੋਕ ਬੜੀ ਇਜ਼ਤ ਕਰਦੇ ਹੋਏ ਗਰਮਜੋਸ਼ੀ ਨਾਲ ਮਿਲੇ ਪਰ ਫਿਰ ਵੀ ਉਥੇ ਮਨ ਨਾ ਲਗਾ। ਘਬਰਾ ਕੇ ਉਥੋਂ ਵੀ ਕੂਚ ਕਰ ਲਿਆ ਅਤੇ ਤੁਰਨ ਤੋਂ ਪਹਿਲਾਂ ਕਿਹਾ ਕਿ ਇਥੇ ਰਹਿੰਦਿਆਂ ਮੇਰੀ ਬੋਲੀ ਖ਼ਰਾਬ ਹੋ ਜਾਏਗੀ। ਅਲਾਹਾਬਾਦ ਆ ਕੇ ਦੋਬਾਰਾ ਸ਼ਾਹ ਅਜਮਲ ਦੇ ਦਾਇਰੇ ਵਿਚ ਤਸੱਲੀ ਨਾਲ ਟਿਕ ਗਏ ਅਤੇ ਕਿਹਾ:

ਹਰ ਫਿਰ ਕੇ ਦਾਇਰਾ ਹੀ ਮੇਂ ਰਖਤਾ ਹੂੰ ਮੈਂ ਕਦਮ,
ਆਈ ਕਹਾਂ ਸੇ ਗਰਦਸ਼-ਏ-ਪਰਕਾਰ ਪਾਊਂ ਮੈਂ।

ਲਖਨਊ ਨੂੰ ਤਿਆਗਣ ਦਾ ਕਾਰਨ ਇਹ ਸੀ ਕਿ ਗ਼ਾਜ਼ੀ-ਉ-ਦੀਨ ਹੈਦਰ ਦੇ ਰਾਜਸੀ ਸਮੇਂ ਜਦ ਇਨ੍ਹਾਂ ਦੀ ਪ੍ਰਸੰਸਾ ਬਹੁਤ ਹੋਣ ਲੱਗ ਪਈ ਤਾਂ ਉਨ੍ਹਾਂ ਨੇ ਆਪਣੇ ਵੱਡੇ ਵਜ਼ੀਰ ਨਵਾਬ ਮੁਅਤਮਦ ਦੌਲਾ ਨੂੰ ਕਿਹਾ ਕਿ ਜੇ ਸ਼ੇਖ਼ ਨਾਸਖ਼ ਸਾਡੇ ਦਰਬਾਰ ਵਿਚ ਆ ਜਾਣ ਅਤੇ "ਕਸੀਦਾ" ਸੁਣਾਣ ਤਾਂ ਮੈਂ ਉਨ੍ਹਾਂ ਨੂੰ "ਮੁਲਕੁਲ ਸ਼ੁਅਰਾ" ਦਾ ਖ਼ਿਤਾਬ ਦਿਆਂਗਾ। ਮੁਅਤਮਦ ਦੌਲਾ ਉਨ੍ਹਾਂ ਦੇ ਖ਼ਾਸ ਸ਼ਾਗਿਰਦ ਸਨ। ਜਦੋਂ ਸੁਨੇਹਾ ਮਿਲਿਆ ਤਾਂ ਉਨ੍ਹਾਂ ਨੇ ਨਾਰਾਜ਼ ਹੋ ਕੇ ਜਵਾਬ ਦਿੱਤਾ ਕਿ ਮਿਰਜ਼ਾ ਸੁਲੇਮਾਨ ਸ਼ਿਕੋਹ ਬਾਦਸ਼ਾਹ ਬਣ ਜਾਣ ਅਤੇ ਖ਼ਿਤਾਬ ਦੇਣ ਜਾਂ ਅੰਗਰੇਜ਼ੀ ਸਰਕਾਰ ਖ਼ਿਤਾਬ ਦੇਵੇ, ਹੋਰ ਕਿਸੇ ਦਾ ਅਰਥਾਤ ਇਨ੍ਹਾਂ ਦਾ ਖ਼ਿਤਾਬ ਲੈ ਕੇ ਕੀ ਕਰਾਂਗਾ? ਨਵਾਬ ਬਦ ਦਿਮਾਗ਼ ਵੀ ਸੀ। ਉਸਦੇ ਹੁਕਮ ਅਨੁਸਾਰ ਸ਼ੇਖ਼ ਸਾਹਿਬ ਨੂੰ ਨਿਕਲਣਾ ਪਿਆ। ਕੁਝ ਦਿਨ ਅਲਾਹਾਬਾਦ ਜਾ ਕੇ ਰਹੇ। ਜਦ ਨਵਾਬ ਮਰ ਗਿਆ ਤਾਂ ਵਾਪਸ ਲਖਨਊ ਆਏ। ਇਸ ਵਾਰੀ ਇਸ ਤਰ੍ਹਾਂ ਆਏ ਕਿ ਘਰ ਵਿਚੋਂ ਮਰ ਕੇ ਵੀ ਨਾ ਨਿਕਲੇ। ਘਰ ਦੇ ਅੰਦਰ ਹੀ ਉਨ੍ਹਾਂ ਨੂੰ ਦਫ਼ਨ ਕੀਤਾ ਗਿਆ। ਮੀਰ ਅਲੀ ਔਸਤ "ਰਸ਼ਕ" ਨੇ ਜੋ ਉਨ੍ਹਾਂ ਦੇ ਮੁਖੀ ਸ਼ਾਗਿਰਦ ਸਨ ਨੇ ਦੁਖੀ ਹੋ ਕੇ ਕਿਹਾ:

ਵਲਾ ਸ਼ਿਅਰ ਗੋਈ ਉਠੀ ਲਖਨਊ ਸੇ

(1254 ਹਿਜਰੀ =1838 ਈਸਵੀ)

ਦੀਵਾਨ ਤਿੰਨ ਹਨ ਪਰ ਮਸ਼ਹੂਰ ਦੋ ਹੀ ਹਨ। ਇਕ ਅਲਾਹਾਬਾਦ ਵਿਚ ਇਕੱਤਰ ਕੀਤਾ ਗਿਆ ਸੀ। ਪਰਦੇਸ ਦਾ ਵਾਤਾਵਰਣ ਸੀ, ਦਿਲ ਪਰੇਸ਼ਾਨ ਸੀ ਚੰਗੀਆਂ ਗ਼ਜ਼ਲਾ ਹੈ ਨਹੀਂ ਸਨ ਇਸ ਕਰਕੇ ਪੁਸਤਕ ਦਾ ਨਾਮ "ਦਫ਼ਤਰ-ਏ-ਪਰੇਸ਼ਾਨ" ਰਖਿਆ। ਉਸ ਵਿਚ ਗ਼ਜ਼ਲਾਂ ਅਤੇ "ਤਾਰੀਖ਼ਾਂ" ਤੋਂ ਸਿਵਾ ਹੋਰ ਕਿਸੇ ਕਿਸਮ ਦੀ ਕਾਵਿ ਰਚਨਾ ਨਹੀਂ। "ਕਸੀਦੇ" ਲਿਖਣ ਦਾ ਸ਼ੌਕ ਹੀ ਨਹੀਂ ਸੀ। ਨਤੀਜੇ ਦੇ ਤੌਰ ਤੇ ਨਵਾਬ ਲਖਨਊ ਦੀ ਤਾਰੀਫ਼ ਵਿਚ ਜੋ ਵੀ ਕਿਹਾ "ਕਤੇਅ" ਦੇ ਰੂਪ ਵਿਚ ਹੈ। ਕਟਾਖ਼ਸ਼ ਦੇ ਕੰਡੇ ਇਨ੍ਹਾਂ ਦੇ ਬਾਗ਼ ਵਿਚ ਨਜ਼ਰ ਨਹੀਂ ਪੈਂਦੇ।

ਇਕ ਮਸਨਵੀ "ਹਦੀਸ-ਏ-ਮਫ਼ਜ਼ਲ" ਦਾ ਤਰਜਮਾ ਹੈ। ਮੀਰ ਅਲੀ ਔਸਤ "ਰਸ਼ਕ" ਨੇ ਉਸ ਨੂੰ ਤਰਤੀਬ ਦਿੱਤੀ ਅਤੇ ਇਸਦਾ ਤਵਾਰੀਖੀ ਨਾਂ "ਨਜ਼ਮ ਸਿਰਾਜ" ਰਖਿਆ। ਹੋਰ ਇਕ "ਮੌਲੂਦ ਸ਼ਰੀਫ਼" ਵੀ ਸ਼ੇਖ਼ ਸਾਹਿਬ ਦੀ ਰਚਨਾ ਹੈ। ਆਮ ਤੌਰ ਤੇ ਇਨ੍ਹਾਂ ਦੀ ਰਚਨਾ ਪ੍ਰਤੱਖ ਨਜ਼ਰ ਆਉਣ ਵਾਲੀਆਂ ਕਾਵਿ-ਤਰੁਟੀਆ ਤੋਂ ਮੁਕਤ ਹੈ। ਹਰਫ਼ਾਂ ਦੀ ਗ਼ਲਤ ਚੋਣ ਤੋਂ ਵੀ ਪਾਕ ਹੈ। ਇਸ ਪੱਖੋਂ ਤਾਂ ਉਨ੍ਹਾਂ ਵਿਚ ਏਨੀ ਰਚਨਾਤਮਕ ਸ਼ਕਤੀ ਸੀ ਕਿ ਭਾਵੇ ਕਾਵਿ-ਤੋਰ ਜਾਂ ਕਲਾਮ ਦੀ ਨਿੱਘ ਵਿੱਚ ਫ਼ਰਕ ਆ ਜਾਵੇ ਪਰ ਕਾਇਦੇ ਅਤੇ ਅਸੂਲ ਹੱਥੋ ਨਹੀਂ ਸਨ ਜਾਣ ਦਿੰਦੇ। ਇਸ ਤਰ੍ਹਾਂ ਪਰੰਪਰਾ ਅਨੁਸਾਰ ਚਲਣਾ ਅਤੇ ਸਾਬਤ ਕਦਮ ਰਹਿਣਾ ਬਹੁਤ ਸਿਆਣਪ ਤੋਂ ਭਰਪੂਰ ਹੁੰਦਾ ਹੈ ਕਿਉਂਕਿ ਨਵੀਆਂ ਈਜਾਦਾਂ ਅਤੇ ਤਜਰਬੇ ਕਈ ਵਾਰ ਇਨਸਾਨ ਨੂੰ ਐਸੀ ਪੜਚੋਲ ਦਾ ਨਿਸ਼ਾਨਾ ਬਣਾ ਦੇਂਦੇ ਹਨ ਜਿਸ ਤੋਂ ਬਚਣਾ ਮੁਸ਼ਕਿਲ ਹੋ ਜਾਂਦਾ ਹੈ।

ਗ਼ਜ਼ਲਾਂ ਵਿਚ ਖ਼ਿਆਲਾਂ ਦੀਆਂ ਉਡਾਰੀਆਂ, ਸ਼ਬਦਾਂ ਦੀ ਸਹੀ ਚੋਣ ਅਤੇ ਨਾਜ਼ਕ ਖ਼ਿਆਲੀਆਂ ਪ੍ਰਤੱਖ ਹਨ ਪਰ ਤਾਸੀਰ ਘੱਟ ਹੈ। ਤਸ਼ਬੀਹਾਂ ਅਤੇ ਪ੍ਰਮਾਣੀਕ ਇਸ਼ਤਿਆਰਿਆ ਨੂੰ ਆਪਣੀ ਕਿਰਤ ਵਿਚ ਸ਼ਸ਼ੋਭਤ ਕਰਕੇ ਐਸੀ ਮਨੋਰੰਜਕ ਮੀਨਾਕਾਰੀ ਨਿਭਾਈ ਕਿ ਕਈ

ਵਾਰ "ਬੇਦਿਲ" ਅਤੇ ਨਾਸਰ ਅਲੀ ਦੇ ਹਮਸਫ਼ਰ ਪ੍ਰਤੀਤ ਹੋਏ ਅਤੇ ਇਸ ਤਰ੍ਹਾਂ ਉਰਦੂ ਲਿਖਾਰੀਆਂ ਵਿਚ ਨਵੀਨ ਤਰਜ਼ ਰਖਣ ਵਾਲੇ ਪ੍ਰਸਿੱਧ ਹੋਏ। ਇਨ੍ਹਾਂ ਨੂੰ "ਨਾਸਖ਼" ਕਹਿਣਾ ਬਜਾ ਹੈ ਕਿਉਂਕਿ ਪਰੰਪਰਾ ਨੂੰ ਪਰਪਕ ਰਖਿਆ ਅਤੇ ਇਸ ਤਰ੍ਹਾਂ ਕਰਨ ਤੇ ਫ਼ਖ਼ਰ ਕੀਤਾ। ਕੋਈ ਨਾਵਾਕਫ਼ ਸ਼ਿਅਰ-ਓ-ਸ਼ਾਇਰੀ ਦਾ ਸ਼ੌਕ ਰਖਣ ਵਾਲਾ ਆ ਜਾਂਦਾ ਤਾਂ ਕੁਝ ਬੇਮਹਿਨੀਆਂ ਗ਼ਜ਼ਲਾਂ ਜੋ ਅਜਿਹੇ ਮੌਕਿਆਂ ਵਾਸਤੇ ਬਣਾ ਰਖੀਆਂ ਸਨ ਸੁਣਾ ਦੇਂਦੇ। ਜਾਂ ਉਸੇ ਵੇਲੇ ਕੁਝ ਇਧਰ ਉਧਰ ਦੇ ਲਫ਼ਜ਼ ਜੋੜ ਲੈਂਦੇ ਅਤੇ ਸੁਣਾ ਦੇਂਦੇ। ਜੇ ਸੁਣਨ ਵਾਲਾ ਸੋਚਵਾਨ ਪ੍ਰਤੀਤ ਹੁੰਦਾ ਅਤੇ ਵਿਚਾਰਾਂ ਵਿਚ ਲੀਨ ਨਜ਼ਰ ਆਉਂਦਾ ਤਾਂ ਅਨੁਭਵ ਕਰਦੇ ਕਿ ਸਮਝਦਾਰ ਆਦਮੀ ਹੈ ਅਤੇ ਅਜਿਹੇ ਪੁਰਸ਼ ਨੂੰ ਫਿਰ ਹੋਰ ਤਰ੍ਹਾਂ ਦੀ ਰਚਨਾ ਸੁਣਾਂਦੇ। ਜੇ ਉਸ ਨੇ ਬਹੁਤ ਤਾਰੀਫ਼ ਕੀਤੀ ਹੁੰਦੀ ਤਾਂ ਪਹਿਲੀ ਤਰ੍ਹਾਂ ਦੇ ਹੀ ਇਕ ਦੋ ਸ਼ਿਅਰ ਪੜ੍ਹ ਕੇ ਚੁੱਪ ਹੋ ਜਾਂਦੇ ਸਨ।

ਉਨ੍ਹਾਂ ਨੇ ਅਤੇ ਉਨ੍ਹਾਂ ਦੇ ਸਮਕਾਲੀ ਖ਼ਵਾਜਾ ਹੈਦਰ ਅਲੀ "ਆਤਸ਼" ਨੇ ਐਸੀ ਮਸ਼ਹੂਰੀ ਪ੍ਰਾਪਤ ਕੀਤੀ ਜਿਸ ਕਾਰਨ ਉਨ੍ਹਾਂ ਦੇ ਚਿਹਨ ਚਿੱਤਰ "ਮਾਨੀ" ਅਤੇ "ਬਾਹਜ਼ਾਦ" ਦੀ ਤਰ੍ਹਾਂ ਚਮਕਣ ਲਗ ਪਏ। ਬਹੁਤ ਸਾਰੇ ਸਾਹਿਤ ਰਸੀਏ ਆਪ ਦੇ ਤਰਫ਼ਦਾਰ ਹੋ ਗਏ। ਉਹ ਇਨ੍ਹਾਂ ਦੋਵਾਂ ਦੀਆਂ ਰਚਨਾਵਾਂ ਨੂੰ ਆਸ਼ਕਾਰ ਕਰ ਕਰ ਕੇ ਤਮਾਸ਼ੇ ਦੇਖਣ ਲਗੇ ਪਰ ਸੱਚੀ ਗੱਲ ਤਾਂ ਇਹ ਹੈ ਉਨ੍ਹਾਂ ਸ਼ਰਾਰਤੀਆਂ ਦਾ ਹੀ ਇਨ੍ਹਾਂ ਨੂੰ ਅਹਿਸਾਨਮੰਦ ਹੋਣਾ ਸੋਭਦਾ ਸੀ ਕਿਉਂਕਿ ਉਹੀ ਤਬੀਅਤ ਵਿੱਚੋਂ ਨਵੀਂ ਰੌਸ਼ਨੀ ਪ੍ਰਗਟਾਣ ਦੀ ਪ੍ਰੇਰਨਾ ਦੇਂਦੇ ਸਨ।

ਦੋਹਾਂ ਪੁਰਸ਼ਾਂ ਦੇ ਰਚਨਾਤਮਕ ਤਰੀਕੇ ਵੱਖ-ਵੱਖ ਸਨ। ਸ਼ੇਖ਼ ਸਾਹਿਬ ਭਿੰਨ-ਭਿੰਨ ਵਿਸ਼ੇ ਢੂੰਡਦੇ ਸਨ। ਖ਼ਵਾਜਾ ਸਾਹਿਬ ਦੇ ਪ੍ਰਸੰਗਕ ਮੁਹਾਵਰੇ ਦੀ ਅਤੇ ਰਚਨਾ ਦੀ ਸਾਦਗੀ ਦਾ ਸਨਮਾਨ ਕਰਦੇ ਸਨ।

ਕੁਝ ਲੋਕਾਂ ਨੂੰ ਸ਼ੇਖ਼ ਸਾਹਿਬ ਦੀ ਰਚਨਾ ਬਾਰੇ ਕਈ ਤਰ੍ਹਾਂ ਦੇ ਇਤਰਾਜ਼ ਹਨ ਪਰ ਬਹੁਤ ਸਾਰਿਆਂ ਦੀਆਂ ਗੱਲਾਂ ਵਿਚੋਂ ਨਿਕੰਮੀ ਸੀਨਾ ਜ਼ੋਰੀ ਅਤੇ ਤੇਜ਼ੀ ਦੀ ਝਲਕ ਪੈਂਦੀ ਹੈ।

ਉਹ ਬਹੁਤ ਪ੍ਰਸੰਨ ਚਿਤ ਸਨ ਪਰ ਆਪਣੇ ਖ਼ਿਆਲਾਂ ਵਿਚ ਮਸਤ ਰਹਿੰਦੇ ਸਨ। ਕਈ ਨਾਵਾਕਫ਼ ਉਨ੍ਹਾਂ ਨੂੰ ਖ਼ੁਸ਼ਕ ਮਜ਼ਾਜ਼ ਅਤੇ ਬਦ ਦਿਮਾਗ਼ ਸਮਝ ਲੈਂਦੇ ਸਨ।

ਸੁਰਗਵਾਸੀ ਸਯਦ ਮਹਿਦੀ ਹਸਨ "ਫ਼ਰਾਗ਼" ਮੀਆਂ "ਬੇਤਾਬ" ਦੇ ਸ਼ਾਗਿਰਦ ਸਨ ਅਤੇ ਪ੍ਰਮਾਣੀਕ ਬੋਲੀ ਦੀ ਕਈ ਵਰ੍ਹਿਆਂ ਦੀ ਮੁਹਾਰਤ ਰਖਦੇ ਸਨ। ਉਹ ਬਿਆਨ ਕਰਦੇ ਹਨ ਕਿ ਇਕ ਦਿਨ ਸ਼ੇਖ਼ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਏ। ਦੇਖਿਆ ਕਿ ਚੌਕੀ ਉਤੇ ਬੈਠੇ ਹੋਏ ਨਹਾ ਰਹੇ ਹਨ ਅਤੇ ਅੱਗੇ ਪਿੱਛੇ ਕੁਝ ਸ਼ਖ਼ਸ ਮੂਹੜਿਆਂ 'ਤੇ ਬੈਠੇ ਹੋਏ ਸਨ। ਉਹ ਸਾਹਮਣੇ ਜਾ ਕੇ ਖੜ੍ਹੇ ਹੋ ਗਏ। ਉਨ੍ਹਾਂ ਨੇ ਇਕ ਧੀਮੀ ਆਵਾਜ਼ ਵਿਚ ਜੋ ਉਨ੍ਹਾਂ ਦੇ ਜਿਸਮ ਨਾਲੋਂ ਵੀ ਕਮਜ਼ੋਰ ਸੀ ਪੁੱਛਿਆ ਕਿ ਦੱਸੋ ਕਿਸ ਕਾਰਨ ਆਏ ਹੋ? ਉਤਰ ਦਿਤਾ ਕਿ ਇਕ ਫ਼ਾਰਸੀ ਦਾ ਸ਼ਿਅਰ ਕਿਸੇ ਉਸਤਾਦ ਦਾ ਹੈ ਜਿਸ ਦੇ ਮਹਿਨੇ ਸਮਝ ਨਹੀਂ ਆਉਂਦੇ। ਕਹਿਣ ਲਗੇ ਕਿ ਮੈਂ ਫ਼ਾਰਸੀ ਦਾ ਸ਼ਾਇਰ ਨਹੀਂ ਹਾਂ ਅਤੇ ਇਸ ਤਰ੍ਹਾਂ ਆਖ ਕੇ ਕਿਸੇ ਹੋਰ ਨਾਲ ਗੱਲਾਂ ਕਰਨ ਲਗ ਪਏ। ਉਸ ਪੁਰਸ਼ ਨੇ ਦਸਿਆ ਕਿ ਉਹ ਬਹੁਤ ਪਛਤਾਇਆ ਕਿ ਉਹ ਗਿਆ ਹੀ ਕਿਉਂ ਸੀ ਅਤੇ ਆਪਣੇ ਆਪ ਨੂੰ ਬੁਰਾ-ਭਲਾ ਕਹਿਣ ਲਗਾ।

**ਲਤੀਫ਼ਾ** : ਇਕ ਦਿਨ ਇਕ ਸ਼ਖ਼ਸ ਮਿਲਣ ਵਾਸਤੇ ਆਏ। ਇਹ ਆਪਣੇ ਕੁਝ ਦੋਸਤਾਂ ਸਮੇਤ ਵਿਹੜੇ ਵਿਚ ਕੁਰਸੀਆਂ 'ਤੇ ਬੈਠੇ ਸਨ। ਜੋ ਪੁਰਸ਼ ਮਿਲਣ ਆਇਆ ਸੀ ਉਸ ਦੇ ਹੱਥ ਵਿਚ ਇਕ ਸੋਟੀ ਸੀ ਅਤੇ ਸਬੱਬ ਨਾਲ ਉਸ ਦੇ ਪੈਰਾਂ ਦੇ ਸਾਹਮਣੇ ਇਕ ਮਿੱਟੀ ਦਾ ਢੇਲਾ ਪਿਆ ਸੀ। ਉਸਨੇ ਅਸਹਿਮਨ ਜਿਸ ਤਰ੍ਹਾਂ ਕਈਆਂ ਦੀ ਆਦਤ ਹੁੰਦੀ ਹੈ ਸੋਟੀ ਦੀ ਨੋਕ ਨਾਲ ਮਿੱਟੀ ਦੇ ਢੇਲੇ ਨੂੰ ਤੋੜਨਾ ਸ਼ੁਰੂ ਕਰ ਦਿੱਤਾ। ਸ਼ੇਖ਼ ਸਾਹਿਬ ਨੇ ਨੌਕਰ ਨੂੰ ਆਵਾਜ਼ ਦਿਤੀ ਅਤੇ ਜਦ ਉਹ ਹਾਜ਼ਰ ਹੋਇਆ ਤਾਂ ਉਸਨੂੰ ਕਿਹਾ ਕਿ ਇਕ ਟੋਕਰੀ ਮਿੱਟੀ ਦੇ ਢੇਲਿਆਂ ਦੀ ਲਿਆ ਕੇ ਦਏ ਤਾਂ ਜੋ ਸੱਜਣ ਮਿਲਣ ਆਏ ਹਨ ਆਪਣਾ ਸ਼ੌਕ ਪੂਰਾ ਕਰ ਲੈਣ।

**ਲਤੀਫ਼ਾ** : ਇਕ ਦਿਨ ਆਪਣੇ ਖ਼ਾਨਾ ਬਾਗ਼ ਦੇ ਬੰਗਲੇ ਵਿਚ ਬੈਠੇ ਹੋਏ ਇਸ ਤਲਾਸ਼ ਵਿਚ ਮਸਤ ਸਨ ਕਿ ਕੋਈ ਨਵਾਂ ਮਜ਼ਮੂਨ ਸੁਝ ਜਾਏ ਜਦ ਇਕ ਪੁਰਸ਼ ਆ ਕੇ ਬੈਠ ਗਏ। ਇਨ੍ਹਾਂ ਦੀ ਇਕਾਗਰਤਾ ਭੰਗ ਹੋ ਗਈ। ਉਠ ਕੇ ਟਹਿਲਣ ਲਗ ਪਏ ਤਾਂ ਕਿ ਉਹ ਪੁਰਸ਼ ਚਲਾ ਜਾਏ। ਲਾਚਾਰ ਹੋ ਕੇ ਕੁਝ ਦੇਰ ਬਾਅਦ ਆ ਕੇ ਬੈਠ ਗਏ ਪਰ ਫਿਰ ਵੀ ਉਹ ਪੁਰਸ਼ ਨਾ ਹੀ ਗਿਆ। ਕਿਸੇ ਜ਼ਰੂਰਤ ਦਾ ਬਹਾਨਾ ਕਰਕੇ ਉਥੋਂ ਫਿਰ ਉਠ ਕੇ ਗਏ ਕਿ ਉਹ ਆਦਮੀ ਸਮਝ ਜਾਏਗਾ ਕਿ ਉਸ ਦਾ ਚਲੇ ਜਾਣਾ ਉਚਿਤ ਹੈ ਪਰ ਉਹ ਫਿਰ ਵੀ ਨਾ ਸਮਝਿਆ। ਇਨ੍ਹਾਂ ਨੇ ਚਿਲਮ ਵਿਚੋਂ ਅੰਗਾਰੀ ਉਠਾ ਕੇ ਬੰਗਲੇ ਦੀ ਟੱਟੀ ਵਿਚ ਰਖ ਦਿਤੀ ਅਤੇ ਆਪ ਲਿਖਣ ਲਗ ਪਏ। ਟੱਟੀ ਸੜਨ ਲਗ ਪਈ ਤਾਂ ਉਹ ਆਦਮੀ ਘਬਰਾ ਕੇ ਉਠਿਆ ਅਤੇ ਕਹਿਣ ਲਗਾ ਕਿ ਸ਼ੇਖ਼ ਸਾਹਿਬ ਆਪ ਦੇਖੋ ਤਾਂ ਸਹੀ ਕਿ ਕੀ ਹੋ ਰਿਹਾ ਹੈ। ਇਨ੍ਹਾਂ ਨੇ ਉਸ ਦਾ ਹੱਥ ਫੜ ਲਿਆ ਅਤੇ ਕਿਹਾ ਕਿ ਕਿਥੇ ਜਾਂਦੇ ਹੋ, ਮੈਨੂੰ ਅਤੇ ਤੁਹਾਨੂੰ ਦੋਹਾਂ ਨੂੰ ਰਾਖ ਦਾ ਢੇਰ ਹੋ ਜਾਣਾ ਚਾਹੀਦਾ ਹੈ। ਤੁਸਾਂ ਆ ਕੇ ਮੇਰੇ ਮਨ ਵਿਚ ਉਗਮ ਰਹੇ ਮਜ਼ਮੂਨਾਂ ਨੂੰ ਮਿੱਟੀ ਵਿਚ ਮਿਲਾ ਦਿਤਾ ਹੈ ਮੇਰੇ ਦਿਲ ਨੂੰ ਸਾੜ ਕੇ ਸੁਆਹ ਕਰ ਦਿਤਾ ਹੈ। ਹੁਣ ਕੀ ਮੈਂ ਤੁਹਾਨੂੰ ਜਾਣ ਦੇਵਾਂਗਾ?

ਸ਼ੇਖ਼ ਸਾਹਿਬ ਦੀ ਮਾਨਸਿਕ ਬਣਤਰ ਵਿਚ ਕਈ ਵਿਸ਼ੇਸ਼ ਗੁਣ ਸਨ ਪਰ ਉਨ੍ਹਾਂ ਦਾ ਅਸਲ ਆਸਰਾ ਉਨ੍ਹਾਂ ਦੀ ਨਾਜ਼ਕ ਮਜ਼ਾਜੀ ਸੀ ਨਾ ਕਿ ਮਾਣ ਜਾਂ ਬਦ ਦਿਆਨਤੀ ਜੋ ਨਤੀਜੇ ਦੇ ਤੌਰ ਤੇ ਬਦੀ ਕਰਵਾਂਦੇ ਹਨ। ਕੋਈ ਨਾਜ਼ਕ ਮੌਕਾ ਆ ਜਾਏ ਤਾਂ ਉਸ ਨੂੰ ਇਸ ਤਰ੍ਹਾਂ ਨਿਭਾਂਦੇ ਸਨ ਜਿਸ ਤਰ੍ਹਾਂ ਕਰ ਸਕਣਾ ਹੋਰਨਾਂ ਵਾਸਤੇ ਨਿਹਾਇਤ ਮੁਸ਼ਕਿਲ ਹੋ ਸਕਦਾ ਹੈ।

ਇਕ ਨਵਾਬ ਸਾਹਿਬ ਦੇ ਘਰ ਮੁਸ਼ਾਇਰਾ ਹੋਣਾ ਸੀ। ਉਹ ਇਨ੍ਹਾਂ ਦੇ ਪ੍ਰਸੰਸਕ ਸਨ। ਉਨ੍ਹਾਂ ਨੇ ਇਰਾਦਾ ਕਰ ਲਿਆ ਕਿ ਜਿਉਂ ਹੀ ਸ਼ੇਖ਼ ਸਾਹਿਬ ਗ਼ਜ਼ਲ ਪੜ੍ਹ ਲੈਣ ਉਨ੍ਹਾਂ ਨੂੰ ਭਰੇ ਮੁਸ਼ਾਇਰੇ ਵਿਚ ਸ਼ਾਨਦਾਰ ਲਿਬਾਸ ਨਾਲ ਸ਼ਸ਼ੋਭਤ ਕੀਤਾ ਜਾਏ। ਸੰਬੰਧਿਤ ਪੁਰਸ਼ਾਂ ਨੇ ਖ਼ਵਾਜਾ ਸਾਹਿਬ ਨੂੰ ਉਹ ਮਿਸਰਾ ਹੀ ਨਾ ਭੇਜਿਆ ਜਿਸ ਨੂੰ ਨਿਭਾ ਗ਼ਜ਼ਲ ਲਿਖਣੀ ਸੀ। "ਤਰਹ ਮਿਸਰਾ" ਉਸ ਸਮੇਂ ਮਿਲਿਆ ਜਦ ਸਿਰਫ਼ ਇਕ ਦਿਨ ਮੁਸ਼ਾਇਰੇ ਵਿਚ ਬਾਕੀ ਸੀ। ਉਹ ਬਹੁਤ ਨਾਰਾਜ਼ ਹੋਏ ਅਤੇ ਕਹਿਣ ਲੱਗੇ ਕਿ ਹੁਣ ਲਖਨਊ ਵਿਚ ਰਹਿਣ ਦਾ ਵਾਤਾਵਰਣ ਨਹੀਂ ਰਿਹਾ ਅਤੇ ਅਸੀਂ ਨਹੀਂ ਰਵ੍ਹਾਂਗੇ। ਸ਼ਾਗਿਰਦ ਇਕੱਠੇ ਹੋਏ ਅਤੇ ਕਹਿਣ ਲੱਗੇ ਤੁਸੀਂ ਇਸ ਹਰਕਤ ਨੂੰ ਨਜ਼ਰਅੰਦਾਜ਼ ਕਰ ਦਿਉ ਅਸੀਂ ਹਰ ਤਰ੍ਹਾਂ ਦੀ ਸੇਵਾ ਲਈ

ਹਾਜ਼ਰ ਹਾਂ। ਦੋ ਦੋ ਸ਼ਿਅਰ ਵੀ ਕਹਾਂਗੇ ਤਾਂ ਸੈਂਕੜੇ ਸ਼ਿਅਰ ਹੋ ਜਾਣਗੇ। ਪਰ ਉਹ ਬੜੇ ਪੱਕੇ ਇਰਾਦੇ ਵਾਲੇ ਸਨ। ਸ਼ਾਗਿਰਦਾਂ ਸਾਹਮਣੇ ਰੋਸ ਭਰੀਆਂ ਤਕਰੀਰਾਂ ਹੀ ਕਰਦੇ ਰਹੇ। ਸ਼ਹਿਰ ਦੇ ਬਾਹਰ ਚਲੇ ਗਏ। ਫਿਰਦੇ ਫਿਰਦੇ ਇਕ ਮਸਜਿਦ ਵਿਚ ਜਾ ਬੈਠੇ। ਉਥੋਂ ਇਕ ਗ਼ਜ਼ਲ ਲਿਖ ਕੇ ਲਿਆਏ ਅਤੇ ਮੁਸ਼ਾਇਰੇ ਵਿਚ ਸ਼ਾਮਲ ਹੋਏ। ਨਾਲ ਇਕ "ਕਰਾਬੀਨ" ਵੀ ਭਰ ਕੇ ਲੈ ਗਏ। ਐਸੀ ਥਾਂ ਤੇ ਜਾ ਕੇ ਬੈਠੇ ਜੋ ਉਸ ਦੇ ਐਨ ਮੁਕਾਬਲੇ ਤੇ ਸੀ ਜਿਥੇ ਸ਼ੇਖ਼ ਸਾਹਿਬ ਬੈਠੇ ਸਨ। ਇਕ ਤਾਂ ਉਨ੍ਹਾਂ ਦਾ ਅੰਦਾਜ਼ ਹੀ ਬਾਂਕੇ ਸਿਪਾਹੀਆਂ ਦੀ ਤਰ੍ਹਾਂ ਦਾ ਸੀ ਅਤੇ ਇਹ ਵੀ ਹਕੀਕਤ ਸੀ ਕਿ ਕਰਾਬੀਨ ਭਰ ਕੇ ਸਾਹਮਣੇ ਰਖੀ ਹੋਈ ਸੀ। ਪ੍ਰਤੀਤ ਹੁੰਦਾ ਸੀ ਕਿ ਖ਼ੁਦ ਹੀ ਭਰ ਕੇ ਬੈਠੇ ਹੋਏ ਹਨ। ਕਈ ਵਾਰ ਕਰਾਬੀਨ ਉਠਾਂਦੇ ਸਨ ਅਤੇ ਰਖ ਦੇਂਦੇ ਸਨ। ਜਦੋਂ ਜਗਾਈ ਹੋਈ ਸ਼ਮ੍ਹਾਂ (ਮੋਮਬੱਤੀ) ਉਨ੍ਹਾਂ ਦੇ ਸਾਹਮਣੇ ਲਿਆਂਦੀ ਗਈ ਤਾਂ ਸੰਭਲ ਕੇ ਉਸਦੇ ਸਾਹਮਣੇ ਸਰਕ ਕੇ ਹੋ ਬੈਠੇ ਅਤੇ ਸ਼ੇਖ਼ ਸਾਹਿਬ ਦੀ ਤਰਫ਼ ਇਸ਼ਾਰਾ ਕਰ ਕੇ ਕਿਹਾ :

ਸੁਨ ਤੋ ਸਹੀ ਜਹਾਂ ਮੇਂ ਹੈ ਤੇਰਾ ਖ਼ਸਾਨਾ ਕਿਆ
ਕਹਿਤੀ ਹੈ ਤੁਝ ਕੋ ਖ਼ਲਕੇ ਖ਼ੁਦਾ ਗ਼ਾਇਬਾਨਾ ਕਿਆ।

ਉਪਰੋਕਤ ਸ਼ਿਅਰ ਨਾਲ ਸੰਬੰਧਿਤ ਸਾਰੀ ਦੀ ਸਾਰੀ ਗ਼ਜ਼ਲ ਵਿਚ ਕਿਸੇ ਥਾਂ ਸ਼ੇਖ਼ ਸਾਹਿਬ ਦੇ ਤਰਜ਼ੇ ਬਿਆਨ ਅਤੇ ਕਿਧਰੇ ਦੌਲਤ ਦੇ ਖ਼ਜ਼ਾਨੇ ਅਤੇ ਕਿਧਰੇ ਜਿਸਮਾਨੀ ਉਸਾਰ ਬਾਰੇ ਕਟਾਖਸ਼ ਹਨ। ਸ਼ੇਖ਼ ਸਾਹਿਬ ਦਮ ਘੁਟ ਕੇ ਗ਼ਜ਼ਲ ਸੁਣਦੇ ਰਹੇ। ਨਵਾਬ ਸਾਹਿਬ ਡਰੇ ਕਿ ਪਰਮਾਤਮਾ ਜਾਣੇ ਕਿਧਰੇ ਕਰਾਬੀਨ ਉਨ੍ਹਾਂ ਉਤੇ ਹੀ ਖ਼ਾਲੀ ਨਾ ਕੀਤੀ ਜਾਏ ਅਤੇ ਸਾਰੀ ਅੱਗ ਉਨ੍ਹਾਂ ਦੇ ਪੇਟ ਵਿਚ ਭਰ ਦਿਤੀ ਜਾਏ। ਉਨ੍ਹਾਂ ਨੇ ਉਸੇ ਵੇਲੇ ਦਰੋਗੇ ਨੂੰ ਇਸ਼ਾਰਾ ਕੀਤਾ ਕਿ ਖ਼ਵਾਜ਼ਾ ਸਾਹਿਬ ਵਾਸਤੇ ਵੀ ਸ਼ਾਨਦਾਰ ਲਿਬਾਸ ਅਰਥਾਤ ਖ਼ਿਲਅਤ ਤਿਆਰ ਕੀਤੀ ਜਾਏ। ਗੱਲ ਕੀ ਦੋਵਾਂ ਨੂੰ ਹੀ ਇਕੋ ਜਿਹੀਆਂ ਖ਼ਿਲਤਾਂ ਨਾਲ ਸ਼ਸ਼ੋਭਤ ਕਰਕੇ ਭੇਜਿਆ।

ਵੈਸੇ ਤਾਂ ਸ਼ੇਖ਼ ਸਾਹਿਬ ਦਾ ਸਮੂਹ ਸਮਾਜ ਹੀ ਪ੍ਰਸੰਸਕ ਸੀ ਅਤੇ ਸਭ ਹੀ ਉਨ੍ਹਾਂ ਦਾ ਸ਼ਾਗਿਰਦ ਬਣਨਾ ਪਸੰਦ ਕਰਦੇ ਸਨ ਪਰ ਕੁਝ ਸ਼ਾਗਿਰਦਾਂ ਨੇ ਭਰਪੂਰ ਦੀਵਾਨ ਪ੍ਰਕਾਸ਼ਿਤ ਕੀਤੇ।

ਖਵਾਜ਼ਾ "ਵਜ਼ੀਰ" ਜੋ ਪਹਿਲਾਂ "ਆਤਿਸ਼" ਦੇ ਸ਼ਗਿਰਦ ਸਨ ਬਾਅਦ ਵਿਚ "ਨਾਸਖ਼" ਦੇ ਸ਼ਗਿਰਦ ਬਣੇ ਅਤੇ ਇਸੇ ਪ੍ਰਾਪਤੀ ਉਤੇ ਮਾਣ ਕਰਦੇ ਕਰਦੇ ਸੁਰਗਵਾਸ ਹੋਏ। ਜਿਨੇ ਨਾਜ਼ਕ ਖ਼ਿਆਲ ਸਨ ਓਨਾ ਹੀ ਬੋਲੀ ਉਤੇ ਅਖ਼ਤਿਆਰ ਰਖਦੇ ਸਨ। ਸ਼ੇਖ਼ ਸਾਹਿਬ ਵੀ ਉਨ੍ਹਾਂ ਦੀ ਬਹੁਤ ਖ਼ਾਤਰ ਕਰਦੇ ਸਨ ਅਤੇ ਬਹੁਤ ਪ੍ਰਸੰਨਤਾ ਨਾਲ ਉਨ੍ਹਾਂ ਨਾਲ ਵਰਤਦੇ ਸਨ।

**ਮਿਰਜ਼ਾ ਮੁਹੰਮਦ ਰਜ਼ਾ ਖਾਂ "ਬਰਕ" :**— ਆਪਣੀਆਂ ਕੁਝ ਗ਼ਜ਼ਲਾਂ ਕਰ ਕੇ ਅਤੇ ਬਾਦਸ਼ਾਹ ਵਾਜਦ ਅਲੀ ਸ਼ਾਹ ਦੇ ਨਾਲ ਮੇਲ ਜੋਲ ਹੋਣ ਦੇ ਕਾਰਨ ਮਸ਼ਹੂਰ ਹੋਏ। ਇਨ੍ਹਾਂ ਦਾ ਛਪਿਆ ਹੋਇਆ ਦੀਵਾਨ ਮਿਲਦਾ ਹੈ।

**ਵਾਲਾ ਜਾਹ ਮੀਰ ਅਲੀ ਔਸਤ "ਰਸ਼ਕ" :**— ਜਿਨ੍ਹਾਂ ਦੀ ਆਵੇਸ਼ਕਤਾ ਸਬੂਲ

ਕਾਵਿਕ ਆਕਾਰ ਵਿਚ ਸੀਮਿਤ ਨਹੀਂ ਹੋਈ ਅਤੇ ਜਿਨ੍ਹਾਂ ਨੂੰ ਕਾਵਿ-ਦੁਨੀਆ ਵਿਚ ਤਾਰੀਖਾ ਕਹਿਣ ਦਾ ਠੇਕਾ ਮਿਲਿਆ।

**ਸ਼ੇਖ ਇਮਦਾਦ ਅਲੀ "ਬਹਿਰ"** :- ਭਾਵੇਂ ਸਮੇਂ ਦੇ ਚੱਕਰਾਂ ਨੇ ਗ਼ਰੀਬੀ ਦੀ ਮਿੱਟੀ ਵਿਚੋਂ ਸਿਰ ਨਾ ਉਠਾਣ ਦਿੱਤਾ ਪਰ ਮਾਨਸਿਕ ਰੁਚੀ ਬੁੱਢੇ ਵਾਰੇ ਵੀ ਜਵਾਨੀ ਦੀ ਝਲਕ ਦਿਖਾਂਦੀ ਰਹੀ। ਅਖੀਰ ਵਿਚ ਕਿਸਮਤ ਨੇ ਵਫ਼ਾ ਕੀਤੀ। ਨਵਾਬ ਸਾਹਿਬ ਰਾਮਪੁਰ ਦੀ ਸਰਕਾਰ ਵਿਚ ਸ਼ਾਮਲ ਹੋ ਕੇ ਕੁਝ ਵਰ੍ਹੇ ਆਰਾਮ ਦੀ ਜ਼ਿੰਦਗੀ ਬਿਤਾਈ। ਦਰਅਸਲ ਸੱਚ ਤਾਂ ਇਹ ਹੈ ਕਿ ਉਹੀ ਇਕ ਐਸੇ ਸ਼ਗਿਰਦ ਸਨ ਜਿਨ੍ਹਾਂ ਉਤੇ ਉਸਤਾਦ ਨੂੰ ਜਾਇਜ਼ ਮਾਣ ਸੀ। ਪਰਮਾਤਮਾ ਰਹਿਮ ਰਖੇ।

**ਸਯਦ ਇਸਮਾਈਲ ਹੁਸੈਨ ਮੁਨੀਰ ਸ਼ਿਕੋਹਅਬਾਦੀ** : ਬਹੁਤ ਵਰ੍ਹਿਆ ਦੀ ਮੁਹਾਰਤ ਰਖਦੇ ਸਨ। ਪਹਿਲਾਂ ਨਵਾਬ "ਬਾਂਦਾ" ਦੀ ਹਕੂਮਤ ਵਿਚ ਪ੍ਰੋਏ ਹੋਏ ਸਨ। 1858 ਦੇ ਗ਼ਦਰ ਦੇ ਬਾਅਦ ਕੁਝ ਦਿਨ ਤਕਲੀਫ਼ ਪਾਈ। ਫਿਰ ਨਵਾਬ ਸਾਹਿਬ ਰਾਮਪੁਰ ਨੇ ਕਦਰ ਕਰਦਿਆਂ ਆਪਦੇ ਪਾਸ ਸਦ ਲਿਆ। ਕੁਝ ਵਰ੍ਹੇ ਜੋ ਉਮਰ ਦੇ ਆਖ਼ਰੀ ਵਰ੍ਹੇ ਸਨ ਅੱਛੀ ਤਰ੍ਹਾਂ ਬਿਤਾਏ ਅਤੇ ਫਿਰ ਦੁਨੀਆ ਤੋਂ ਕੂਚ ਕਰ ਗਏ।

**ਆਗ਼ਾ ਕਲਬ ਹੁਸੈਨ ਖ਼ਾਂ ਨਾਦਰ** : ਸਭ ਤੋਂ ਅਖ਼ੀਰਲੇ ਪਰ ਸ਼ੌਕ ਦੀ ਭਰਪੂਰਤਾ ਅਤੇ ਮਜ਼ਮੂਨਾਂ ਦੇ ਆਵੇਸ਼ ਅਤੇ ਰਚਨਾਵਾਂ ਦੀ ਬਹੁਤ ਗਿਣਤੀ ਕਰਕੇ ਸਭਨਾਂ ਦੇ ਮੋਹਰੀ। ਸਾਰੀ ਉਮਰ ਉਨ੍ਹਾਂ ਨੇ ਡਿਪਟੀ ਕੁਲੈਕਟਰ ਦੀ ਪਦਵੀ ਨਿਭਾਈ ਅਤੇ ਹਕੂਮਤ ਦੇ ਕੰਮ ਕਾਜ ਵਿਚ ਰੁਝੇ ਰਹੇ ਪਰ ਕਾਵਿ-ਰਚਨਾ ਕਰਨ ਦੇ ਹਮੇਸ਼ਾ ਫ਼ਿਕਰਮੰਦ ਰਹੇ। ਜਿਹੜੇ ਜ਼ਿਲੇ ਵਿਚ ਵੀ ਤਬਦੀਲ ਹੋ ਕੇ ਗਏ ਮੁਸ਼ਾਇਰੇ ਰਚਾਣ ਦੀ ਆਦਤ ਨਾਲ ਲੈ ਕੇ ਗਏ। ਸ਼ਾਇਰਾ ਨਾਲ ਸਰਕਾਰੀ ਨੌਕਰੀ ਦੇ ਕਾਰਣ ਅਤੇ ਆਪਣੀਆਂ ਸਹੂਲਤਾਂ ਦੇ ਕਾਰਣ ਠੀਕ ਤਰ੍ਹਾ ਵਰਤਦੇ ਰਹੇ। ਐਸੀ ਰਵਸ਼ ਵਿਚ ਹੀ ਕਿਹਾ :

ਲੋਗ ਕਹਿਤੇ ਹੈਂ ਕਿ ਫ਼ਨ-ਏ-ਸ਼ਾਇਰੀ ਮਨਹੂਸ ਹੈ
ਸ਼ਿਅਰ ਕਹਿਤੇ ਕਹਿਤੇ ਮੈਂ ਡਿਪਟੀ ਕਲੈਕਟਰ ਹੋ ਗਿਆ।

ਹੁਣ ਤੁਸੀਂ "ਨਾਸਖ਼" ਸਾਹਿਬ ਦੇ ਕਲਾਮ ਦਾ ਲੁਤਫ਼ ਉਠਾਉ :

ਦਮ ਬੁਲਬੁਲ-ਏ-ਅਸੀਰ ਕਾ ਤਨ ਸੇ ਨਿਕਲ ਗਿਆ।
ਝੌਂਕਾ ਨਸੀਮ ਕਾ ਜੂੰ ਹੀ ਸਨ ਸੇ ਨਿਕਲ ਗਿਆ।
ਲਾਇਆ ਵੋਹ ਸਾਥ ਗ਼ੈਰ ਕੋ ਮੇਰੇ ਜਨਾਜ਼ਾ ਪਰ,
ਸ਼ੁਅਲਾ ਸਾ ਏਕ ਜੇਬ-ਏ-ਕਫ਼ਨ ਸੇ ਨਿਕਲ ਗਿਆ।
ਸਾਕੀ ਬਗ਼ੈਰ ਸ਼ਬ ਜੋ ਪੀਆ ਆਬ-ਏ-ਆਤਸ਼
ਸ਼ੋਹਲਾ ਵੋਹ ਬਨ ਕੇ ਮੇਰੇ ਦਹਨ ਸੇ ਨਿਕਲ ਗਿਆ।
ਅਬ ਕੇ ਬਹਾਰ ਮੇਂ ਯਿਹ ਹੂਆ ਜੋਸ਼ ਐ ਜਨੂੰ,
ਸਾਰਾ ਲਹੂ ਹਮਾਰੇ ਬਦਨ ਸੇ ਨਿੰਕਲ ਗਿਆ।
ਇਸ ਰਸ਼ਕ-ਏ-ਗੁਲ ਕੇ ਜਾਤੇ ਹੀ ਬਸ ਆ ਗਈ ਖ਼ਿਜ਼ਾਂ,
ਹਰ ਗੁਲ ਬੀ ਸਾਥ ਬੂ ਕੇ ਚਮਨ ਸੇ ਨਿਕਲ ਗਿਆ।

ਅਹਿਲੇ ਜ਼ਮੀਨ ਨੇ ਕੀਆ ਕਿਆ ਸਿਤਮ ਨੇ ਕੋਈ?
ਨਾਲਾ ਜੋ ਆਸਮਾਨ-ਏ-ਕੁਹਨ ਸੇ ਨਿਕਲ ਗਿਆ।
ਸੁਨਸਾਨ ਮਿਸਲ ਵਾਦੀ-ਏ-ਗੁਰਬਤ ਹੈ ਲਖਨਊ
ਸ਼ਾਇਦ ਕਿ "ਨਾਸਖ਼" ਆਜ ਵਤਨ ਸੇ ਨਿਕਲ ਗਿਆ।

-

ਵਾਅਜ਼ਾ ਮਸਜਦ ਸੇ ਅਬ ਜਾਤੇ ਹੈਂ ਮੈਖ਼ਾਨੇ ਕੋ ਹਮ
ਫ਼ੈਂਕ ਕਰ ਜ਼ਰਫ਼ੇ ਵਜ਼ੂ ਲੇਤੇ ਹੈਂ ਪੈਮਾਨੇ ਕੋ ਹਮ।
ਕਿਆ ਮਗਸ ਬੈਠੇ ਭਲਾ ਇਸ ਸ਼ੁਅਲਾ ਰੂ ਕੇ ਜਿਸਮ ਪਰ,
ਅਪਨੇ ਦਾਗ਼ੋਂ ਸੇ ਜਲਾ ਦੇਤੇ ਹੈਂ ਪਰਵਾਨੇ ਕੋ ਹਮ।
ਮੇਰੇ ਆਗੇ ਕਹਿਤੇ ਹੈਂ ਗੁਲ ਖੋਲ ਕਰ ਬਾਜ਼ੂਏ ਬਰਗ,
ਗੁਲਸ਼ਨ-ਏ-ਆਲਮ ਸੇ ਹੈਂ ਤਇਆਰ ਉੜ ਜਾਨੇ ਕੋ ਹਮ।
ਕੌਨ ਕਰਤਾ ਹੈ ਬੁਤੋਂ ਕੇ ਆਗੇ ਸਜਦਾ ਜ਼ਾਹਿਦਾ!
ਸਰ ਕੋ ਦੇ ਦੇ ਮਾਰ ਕਰ ਤੋੜੇਂਗੇ ਬੁਤਖ਼ਾਨੇ ਕੋ ਹਮ।
ਜਬ ਗ਼ਜ਼ਾਲੋਂ ਕੇ ਨਜ਼ਰ ਆ ਜਾਤੇ ਹੈਂ ਚਸ਼ਮ-ਏ-ਸਿਆਹ
ਦਸ਼ਤ ਮੇਂ ਕਰਤੇ ਹੈਜ ਯਾਦ ਅਪਨੇ ਸੀਆ ਖ਼ਾਨੇ ਕੋ ਹਮ।
ਬੋਸਾ-ਏ-ਖ਼ਾਲੇ ਜ਼ਨਖ਼ਦਾਂ ਸੇ ਸ਼ਫ਼ਾ ਹੋਗੀ ਹਮੇਂ
ਕਿਆ ਕਰੇਂਗੇ ਐ ਤਬੀਬ ਇਸ ਤੇਰੇ ਬਹਿਦਾਨੇ ਕੋ ਹਮ।
ਬਾਂਧਤੇ ਹੈਂ ਅਪਨੇ ਦਿਲ ਮੇਂ ਜ਼ੁਲਫ਼-ਏ-ਜਾਨਾਂ ਕਾ ਖ਼ਿਆਲ,
ਇਸ ਤਰਹਿ ਜ਼ੰਜੀਰ ਪਹਿਨਾਤੇ ਹੈਂ ਦੀਵਾਨੇ ਕੋ ਹਮ।
ਪੰਜਾ ਏ ਵਹਿਸ਼ਤ ਸੇ ਹੋਤਾ ਹੈ ਗਰੀਬਾਨ ਤਾਰ ਤਾਰ
ਦੇਖਤੇ ਹੈਂ ਕਾਕਲ-ਏ-ਜਾਨਾਂ ਮੇਂ ਜਬ ਸ਼ਾਨੇ ਕੋ ਹਮ।
ਅਕਲ ਖੋ ਦੀ ਥੀ ਜੋ ਐ "ਨਾਸਖ਼" ਜਨੂਨ-ਏ-ਇਸ਼ਕ ਨੇ
ਆਸ਼ਨਾ ਸਮਝਾ ਕੀਏ ਇੱਕ ਉਮਰ ਬੇਗਾਨੇ ਕੋ ਹਮ।

-

ਚੋਟ ਦਿਲ ਕੋ ਜੋ ਲਗੇ ਆਹੇ ਰਸਾ ਪੈਦਾ ਹੋ
ਸਦਮਾ ਸ਼ੀਸ਼ੇ ਕੋ ਜੋ ਪਹੁੰਚੇ ਤੋ ਸਦਾ ਪੈਦਾ ਹੋ।
ਕੁਸ਼ਤਾ ਏ ਤੇਗ਼ੇ ਜੁਦਾਈ ਹੂੰ ਯਕੀਂ ਹੈ ਮੁਝ ਕੋ,
ਅਜ਼ੂ ਸੇ ਅਜ਼ੂ ਕਿਆਮਤ ਕੋ ਜੁਦਾ ਪੈਦਾ ਹੋ।
ਹਮ ਹੈਂ ਬੀਮਾਰ-ਏ-ਮੁਹਬਤ ਯਿਹ ਦੁਆ ਮਾਂਗਤੇ ਹੈਂ
ਮਿਸਲ ਅਕਸੀਰ ਨਾ ਦੁਨੀਆ ਮੇਂ ਦਵਾ ਪੈਦਾ ਹੋ।
ਕਹਿ ਰਹਾ ਹੈ ਜਰਸ-ਏ-ਕਲਬ ਬਾ ਆਵਾਜ਼-ਏ-ਬੁਲੰਦ
ਗੁੰਮ ਹੋ ਰਾਹਬਰ ਤੋ ਅਭ ਰਾਹੇ ਖ਼ੁਦਾ ਪੈਦਾ ਹੋ।
ਕਿਸ ਕੋ ਪਹੁੰਚਾ ਨਹੀਂ ਐ ਜਾਂ ਤੇਰਾ ਫ਼ੈਜ਼-ਏ-ਕਦਮ
ਸੰਗ ਪਰ ਕਿਉਂ ਨਾ ਨਿਸ਼ਾਨ-ਏ-ਕਫ਼-ਏ-ਪਾ ਪੈਦਾ ਹੋ।

ਮਿਲ ਗਿਆ ਖ਼ਾਕ ਮੇਂ ਪਿਸ ਪਿਸ ਕੇ ਹਸੀਨੋਂ ਪਰ ਮੈਂ
ਕਬਰ ਪਰ ਬੋਏ' ਕੋਈ ਚੀਜ਼ ਹਿਨਾ ਪੈਦਾ ਹੋ।
ਅਸ਼ਕ ਥਮ ਜਾਏਂ ਜੋ ਫ਼ੁਰਕਤ ਮੇਂ ਤੋ ਆਹੇਂ ਨਿਕਲੇਂ
ਖ਼ੁਸ਼ਕ ਹੋ ਜਾਏ ਜੋ ਪਾਨੀ ਤੋ ਹਵਾ ਪੈਦਾ ਹੋ।
ਯਾਂ ਕੁਛ ਅਸਬਾਬ ਕੇ ਅਮ ਬੰਦੇ ਹੀ ਮੁਹਤਾਜ ਨਹੀਂ,
ਨਾ ਜ਼ੁਬਾਂ ਹੋ ਤੋ ਕਹਾਂ ਨਾਮੇ ਖ਼ੁਦਾ ਪੈਦਾ ਹੋ।
ਗੁਲ ਤੁਝੇ ਦੇਖ ਕੇ ਗੁਲਸ਼ਨ ਮੇਂ ਕਹੇਂ ਉਮਰੇ ਦਰਾਜ਼
ਸ਼ਾਖ਼ ਕੇ ਬਦਲੇ ਵਹੀਂ ਦਸਤੇ ਦੁਆ ਪੈਦਾ ਹੋ।
ਨਾ ਸਰੇ ਜ਼ੁਲਫ਼ ਮਿਲਾ ਬਲ ਬੇਦਰਾਜ਼ੀ ਤੇਰੀ
ਰਿਸ਼ਤਾ ਏ ਤੂਲ ਏ ਅਮਲ ਕਾ ਬੀ ਸਿਰਾ ਪੈਦਾ ਹੋ।
ਅਭੀ ਖ਼ੁਰਸ਼ੀਦ ਜੋ ਛੁਪ ਜਾਏ ਤੋ ਜ਼ਰੱਤ ਕਹਾਂ
ਤੂ ਹੀ ਪਿਨਹਾਂ ਹੋ ਤੋ ਫਿਰ ਕੌਨ ਭਲਾ ਪੈਦਾ ਹੋ।

ਕਿਆ ਮੁਬਾਰਕ ਹੈ ਮਿਰਾ ਦਸ਼ਤ-ਏ-ਜਨੂੰ ਐ "ਨਾਸਖ਼"
ਬੈਜ਼ਾ ਏ ਬੂਮ ਭੀ ਟੂਟੇ ਤੋ ਹੁਮਾ ਪੈਦਾ ਹੋ।

**ਮੀਰ ਮੁਸਤਹਸਨ "ਖ਼ਲੀਕ"** :- ਆਪ ਮੀਰ "ਹਸਨ" ਦੇ ਸਪੁੱਤਰ ਸਨ। ਮਿਲਣਸਾਰ ਹੋਣ ਕਰਕੇ ਅਤੇ ਬਾਕੀ ਸਿਫ਼ਤਾਂ ਦੇ ਕਾਰਨ ਬਜ਼ੁਰਗਾਂ ਦੇ ਵਿਚਕਾਰ ਵੀ ਸਭ ਤੋਂ ਉਤਮ ਬਜ਼ੁਰਗ ਨਜ਼ਰ ਆਉਂਦੇ ਸਨ। ਨਿਮਰਤਾ ਅਤੇ ਇਕਸਾਰਤਾ ਉਨ੍ਹਾਂ ਦੀ ਸਿਆਣਪ ਦੇ ਪ੍ਰਤੱਖ ਸਬੂਤ ਸਨ। ਫ਼ੈਜ਼ਾਬਾਦ ਅਤੇ ਲਖਨਊ ਵਿਚ ਹੀ ਪਲੇ ਅਤੇ ਪੜ੍ਹਾਈ ਕੀਤੀ। ਸੋਲ੍ਹਾਂ ਵਰ੍ਹੇ ਦੀ ਉਮਰ ਤੋਂ ਹੀ ਕਾਵਿ-ਰਚਨਾਵਾਂ ਲਈ ਮਿਹਨਤ ਕੀਤੀ ਅਤੇ ਪਿਤਾ ਦੇ ਨਾਮ "ਹਸਨ" ਨੂੰ ਆਧਾਰ ਬਣਾ ਕੇ "ਖ਼ਲੀਕ" ਤਖ਼ੱਲਸ ਨੂੰ ਅਪਨਾਇਆ। ਸ਼ੁਰੂ ਸ਼ੁਰੂ ਵਿਚ ਗ਼ਜ਼ਲਾਂ ਬਹੁਤ ਲਿਖਦੇ ਸਨ ਅਤੇ ਆਪਣੇ ਬਜ਼ੁਰਗ ਪਿਤਾ ਜੀ ਤੋਂ ਦਰੁਸਤ ਕਰਵਾਂਦੇ ਸਨ। ਜਦ ਸ਼ੇਖ਼ "ਮਸਹਫ਼ੀ" ਲਖਨਊ ਪਹੁੰਚੇ ਤਾਂ ਉਨ੍ਹਾਂ ਦਿਨਾਂ ਵਿਚ ਮੀਰ "ਹਸਨ" "ਬਦਰੇ ਮੁਨੀਰ" ਨਾਮ ਦੀ ਪੁਸਤਕ ਲਿਖ ਰਹੇ ਸਨ। ਉਸ ਸਮੇਂ ਮੀਰ "ਖ਼ਲੀਕ" ਨੂੰ ਕਾਵਿ ਆਵੇਸ਼ਕਤਾ ਇਸ ਤਰ੍ਹਾਂ ਦੀ ਸੀ ਕਿ ਗ਼ਜ਼ਲਾਂ ਲਿਖਣ ਵਲੋਂ ਸਾਹ ਲੈਣ ਤੱਕ ਦੀ ਫ਼ੁਰਸਤ ਨਹੀਂ ਸੀ ਮਿਲਦੀ। ਸੁਹਿਰਦ ਪਿਤਾ ਨੂੰ ਆਪਣੇ ਕੰਮ ਦੇ ਫ਼ਿਕਰ ਵਿਚੋਂ ਵਿਹਲ ਨਹੀਂ ਸੀ ਮਿਲਦੀ। ਉਹ ਆਪਦੇ ਪੁੱਤਰ ਨੂੰ ਨਾਲ ਲੈ ਗਏ ਅਤੇ ਆਪਣੀ ਲਾਚਾਰੀ ਜਾ ਕੇ ਬਿਆਨ ਕੀਤੀ ਅਤੇ ਸ਼ੇਖ਼ "ਮਸਹਫ਼ੀ" ਦੇ ਹਵਾਲੇ ਕਰ ਦਿੱਤਾ। ਹੋਣਹਾਰ ਨੌਜਵਾਨ ਦੀ ਜਵਾਨੀ ਨੇ ਆਪਣਾ ਰੰਗ ਰੂਪ ਨਿਖਾਰਨਾ ਸ਼ੁਰੂ ਹੀ ਕੀਤਾ ਸੀ ਕਿ ਸਹੀ ਪ੍ਰਸੰਸਾ ਕਰਨ ਵਾਲੀ ਸ਼ਖ਼ਸੀਅਤ ਨੇ ਅਗਵਾਈ ਸੰਭਾਲ ਲਈ।

ਮੀਰ "ਖ਼ਲਕ" ਆਪਣਾ ਦੀਵਾਨ ਇਕੱਤਰ ਕਰ ਸਕਦੇ ਸਨ ਪਰ ਉਨ੍ਹਾਂ ਨੇ ਉਵੇਂ ਨਾ ਕੀਤਾ। ਆਪਣੀ ਰਚਨਾ ਦੀ ਉਪਜ ਅਤੇ ਜੋ ਮਜ਼ਮੂਨਾਂ ਦੀ ਦੌਲਤ ਬਜ਼ੁਰਗਾਂ ਕੋਲੋਂ ਵਿਰਸੇ ਵਿਚ ਮਿਲੀ ਸੀ ਉਸ ਨੂੰ ਅਖ਼ੀਰਲੇ ਦਮ ਤਕ ਸੰਵਾਰ ਕੇ ਵਰਤਿਆ। ਆਪ ਹਮੇਸ਼ਾ

ਮਰਸੀਏ ਰਚਦੇ ਰਹੇ। ਇਸੇ ਤਰ੍ਹਾਂ ਮਸ਼ਹੂਰੀ ਖੱਟੀ ਅਤੇ ਨਿਰਬਾਹ ਵੀ ਕੀਤਾ। ਆਪ ਹੀ ਰਚਦੇ ਸਨ ਅਤੇ ਆਪ ਹੀ ਮੁਸ਼ਾਇਰਿਆਂ ਵਿਚ ਪੜ੍ਹਦੇ ਸਨ। ਕਦਰ ਕਰਨ ਵਾਲੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਸਿਰਾਂ ਤੇ ਰਖ ਕੇ ਸਤਿਕਾਰ ਨਾਲ ਲੈ ਜਾਂਦੇ ਸਨ।

ਸੱਯਦ "ਇਨਸ਼ਾ" ਆਪਣੀ ਪੁਸਤਕ "ਦਰਿਆਏ ਲਤਾਫ਼ਤ" ਵਿਚ ਜਿਥੇ ਦਿੱਲੀ ਦੇ ਪਤਵੰਤੇ ਵਸਨੀਕਾਂ ਦੇ ਰਸਮ ਰਿਵਾਜ ਬਿਆਨ ਕਰਦੇ ਹਨ ਉਥੇ ਇਹ ਵੀ ਲਿਖਦੇ ਹਨ ਕਿ ਮਰਸੀਏ ਪੜ੍ਹਨ ਦੇ ਪੇਸ਼ੇ ਨੂੰ ਲੋਕ ਸਲਾਹੁਤਾ ਦੀ ਨਜ਼ਰ ਨਾਲ ਨਹੀਂ ਦੇਖਦੇ। ਧਿਆਨ ਨਾਲ ਅੰਦਾਜ਼ਾ ਲਾਓ ਤਾਂ ਹੁਣ ਵੀ ਇਹੀ ਹਾਲ ਹੈ।

ਮਰਸੀਏ ਪੜ੍ਹਨ ਦੀ ਰੂਪ ਰੇਖਾ ਇਹ ਰਹੀ ਕਿ "ਸੌਦਾ" ਅਤੇ "ਮੀਰ" ਦੇ ਜ਼ਮਾਨੇ ਵਿਚ ਮੀਆਂ "ਸਕੰਦਰ", ਮੀਆਂ "ਗਦਾ", ਮੀਆਂ "ਮਸਕੀਨ", "ਅਫ਼ਸੁਰਦਾ" ਆਦਿ ਮਰਸੀਏ ਹੀ ਤਾਂ ਪੜ੍ਹਦੇ ਸਨ।

ਉਪਰੋਕਤ ਰਚਨਾਵਾਂ ਨੂੰ ਪਰਖੋ ਤਾਂ ਸਿਰਫ਼ ਹਉਮੈ ਦਾ ਅੰਬਾਰ ਹਨ। ਉਨ੍ਹਾਂ ਬਜ਼ੁਰਗਾਂ ਨੂੰ ਉਸ ਤਰ੍ਹਾਂ ਦੀਆਂ ਕਾਵਿ ਰਚਨਾਵਾਂ ਵਿਚੋਂ ਰੋਣਾ ਧੋਣਾ ਅਤੇ ਭਵਿੱਖਤ ਵਿਚ ਸ਼ਾਂਤੀ ਪ੍ਰਾਪਤ ਕਰਨ ਦੀ ਅਭਿਲਾਖਾ ਹਾਸਿਲ ਕਰਨਾ ਹੀ ਮਨਜ਼ੂਰ ਸੀ। ਇਸ ਵਿਚ ਸ਼ੱਕ ਨਹੀਂ ਉਹ ਨੇਕ ਨੀਅਤ ਪੁਰਸ਼ ਅਸਰਦਾਰ ਲਿਖਤਾਂ ਰਚਣ ਦੇ ਕਾਰਣ ਆਪਣਾ ਇਰਾਦਾ ਪੂਰਾ ਕਰ ਸਕੇ। ਸ਼ਾਇਰੀ ਨਾਲ ਅਤੇ ਵਿਦਵਤਾ ਵਾਸਤੇ ਸਨਮਾਨ ਹਾਸਿਲ ਕਰਨ ਨਾਲ ਸਰੋਕਾਰ ਨਹੀਂ ਸਨ ਰਖਦੇ। ਮੀਰ "ਖ਼ਲੀਕ" ਅਤੇ ਉਨ੍ਹਾਂ ਦੇ ਸਮਕਾਲੀ ਕੁਝ ਐਸੇ ਸਨ ਜਿਨ੍ਹਾਂ ਨੇ ਸਾਰੀਆਂ ਊਣਤਾਈਆਂ ਦੂਰ ਕਰਕੇ "ਮਰਸੀਆਂ" ਨੂੰ ਇਸ ਤਰ੍ਹਾਂ ਚਮਕਾ ਦਿੱਤਾ ਕਿ ਜਿਸ ਪ੍ਰਸੰਸਾ ਦੀ ਨਿਗਾਹ ਨਾਲ ਉਤਮ ਕਾਵਿ ਰਚਨਾਵਾਂ ਦੇਖੀਆਂ ਜਾਂਦੀਆਂ ਹਨ ਉਨ੍ਹਾਂ ਨਾਲ ਹੀ ਮਰਸੀਏ ਵੀ ਸਨਮਾਨੇ ਜਾਣ ਲਗੇ। ਪਹਿਲਾਂ ਤਾਂ ਮਰਸੀਏ ਦਰਦਮੰਦੀ ਨਾਲ ਗਾ ਕੇ ਹੀ ਪੜ੍ਹੇ ਜਾਂਦੇ ਸਨ ਫਿਰ ਬਿਨਾਂ ਗਾਣ ਤੋਂ ਆਮ ਕਵਿਤਾ ਦੀ ਤਰ੍ਹਾਂ ਅਦਾ ਕੀਤੇ ਜਾਣ ਲੱਗੇ।

ਮਰਸੀਏ ਲਿਖਣ ਅਤੇ ਸੁਣਾਣ ਬਾਰੇ ਹਵਾ ਨੇ ਆਪਣਾ ਰੁਖ ਮੀਰ ਖ਼ਲੀਕ ਦੇ ਜ਼ਮਾਨੇ ਵਿਚ ਹੀ ਬਦਲਿਆ। ਪਹਿਲਾਂ ਆਮ ਕਰਕੇ ਮਰਸੀਏ ਚਾਰ ਬੰਦਾਂ ਵਿਚ ਵੰਡ ਵੰਡ ਕੇ ਲਿਖੇ ਜਾਂਦੇ ਸਨ। ਹਰ ਚਾਰ ਕਾਵਿ ਪੰਗਤੀਆਂ ਦੇ ਬਾਅਦ ਕਾਫ਼ੀਆ ਹੁੰਦਾ ਸੀ। ਫਿਰ ਇਹ ਤਰੀਕਾ ਤਿਆਗ ਦਿੱਤਾ ਗਿਆ। ਇਕ ਮੁਕੰਮਲ ਗ਼ਜ਼ਲ ਦੀ ਤਰ੍ਹਾਂ ਮਰਸੀਏ ਵਾਸਤੇ ਵੀ ਮਸਦਸ ਦਾ ਤਰੀਕਾ ਵਰਤਣ ਦਾ ਦਸਤੂਰ ਰਿਵਾਜ ਵਿਚ ਆ ਗਿਆ। ਉਹ ਗਾ ਕੇ ਸੋਜ਼ ਨਾਲ ਜਾਂ ਇਬਾਰਤ ਨੂੰ ਉਠਾ ਕੇ ਆਮ ਨਜ਼ਮ ਦੀ ਤਰ੍ਹਾਂ ਦੋਵਾਂ ਯੁਕਤੀਆਂ ਨਾਲ ਹੀ ਉਚਾਰਿਆ ਜਾਣ ਲਗ ਪਿਆ। ਜੋ ਕੁਝ ਗ਼ਜ਼ਲ ਦੇ ਅੰਦਾਜ਼ ਨਾਲ ਅਦਾ ਕਰਦੇ ਜਾਂ ਪੜ੍ਹਦੇ ਸਨ ਉਸਨੂੰ "ਨੌਹਾ" ਕਹਿੰਦੇ ਸਨ ਅਤੇ ਉਸ ਨੂੰ ਸੋਜ਼ ਨਾਲ ਹੀ ਸੁਣਾਂਦੇ ਸਨ ਅਤੇ ਹੁਣ ਤੱਕ ਓਹੀ ਤਰੀਕਾ ਚਲਿਆ ਆਉਂਦਾ ਹੈ। ਆਪ ਮੀਰ ਸਾਹਿਬ ਜਾਂ ਉਨ੍ਹਾਂ ਦੇ ਸਮਕਾਲੀ ਜੋ "ਸਲਾਮ" ਜਾਂ "ਮਰਸੀਏ" ਰਚਦੇ ਸਨ ਉਨ੍ਹਾਂ ਵਿਚ ਮੁਸੀਬਤਾਂ ਜਾਂ ਸ਼ਹੀਦ ਹੋਣ ਦੇ ਬਾਰੇ ਅਜਿਹੇ ਤਰੀਕੇ ਨਾਲ ਘਟਨਾਵਾਂ ਨੂੰ ਬਿਆਨ ਕਰਦੇ ਸਨ ਕਿ ਸਾਦਗੀ ਅਤੇ ਰਵਾਨੀ ਦੇ ਹੁੰਦਿਆਂ ਬੀਤ ਚੁੱਕੇ ਹਾਲਾਤ ਆਪਣੀ ਸਾਫ਼ ਸਾਫ਼ ਤਸਵੀਰ ਸਾਕਾਰ ਕਰਦੇ ਦਿਖਾਈ ਦਿੰਦੇ ਸਨ। ਦਿਲ ਦਾ ਦਰਦ ਅੱਖਾਂ ਵਿਚੋਂ ਅੱਥਰੂ ਬਣ ਕੇ ਟਪਕਣ ਲੱਗ ਪੈਂਦਾ ਸੀ।

ਉਸ ਜ਼ਮਾਨੇ ਵਿਚ ਮੀਰ "ਜ਼ਮੀਰ" ਇਕ ਐਸੇ ਪੁਰਸ਼ ਸਨ ਜੋ ਮਰਸੀਆ ਲਿਖਣ

ਵਾਲੇ ਅਤੇ ਪੜ੍ਹਨ ਵਾਲੇ ਹੁੰਦਿਆਂ ਹੋਇਆ ਕਾਵਿ ਰਚਨਾ ਦੇ ਨਾਲ ਨਾਲ ਅਰਬੀ ਅਤੇ ਫ਼ਾਰਸੀ ਦੋਨਾਂ ਜ਼ਬਾਨਾਂ ਦੀ ਵਾਕਫ਼ੀਅਤ ਰਖਣ ਵਾਲੇ ਕਮਾਲ ਦੇ ਮਾਲਕ ਪ੍ਰਵਾਨ ਕੀਤੇ ਜਾਂਦੇ ਸਨ। ਉਹ ਬੜੇ ਸੰਕੋਚਵਾਨ ਪਰਹੇਜ਼ਗਾਰ ਸ਼ਖ਼ਸ ਸਨ। ਹੈਰਾਨੀ ਦੀ ਗੱਲ ਇਹ ਹੈ ਕਿ ਤਬੀਅਤ ਸ਼ੋਖ਼ ਹੋਣ ਦੇ ਨਾਲ ਨਾਲ ਹਾਸਰਸ ਨਾਲ ਵੀ ਸੰਜੋਗ ਰਖਦੇ ਸਨ ਅਤੇ ਉਹ ਵੀ ਇਸ ਤਰ੍ਹਾਂ ਦਾ ਜਿਵੇਂ ਸੌਦਾ ਦੀ ਆਤਮਾ ਨੇ ਉਨ੍ਹਾਂ ਵਿਚ ਪੂਰਨ ਸੰਚਾਰ ਕਰ ਦਿੱਤਾ ਹੋਵੇ। ਇਸ ਤਰ੍ਹਾਂ ਹੋਇਆ ਕਿ ਉਨ੍ਹਾਂ ਨੇ ਆਪਣੇ ਜੀਵਨ ਦਾ ਅਖ਼ੀਰਲਾ ਸਮਾਂ ਧਾਰਮਿਕ ਤਰੀਕੇ ਨਾਲ ਬਤੀਤ ਕਰਨ ਦੇ ਸਪੁਰਦ ਕਰ ਦਿੱਤਾ। ਗ਼ਜ਼ਲਾਂ ਲਿਖਣ ਤੋਂ ਕੰਨੀ ਖਿਸਕਾ ਲਈ। ਲੋਕਾਂ ਨੇ ਬਜ਼ੁਰਗਾਂ ਨੂੰ ਸਾਵੇਂ ਪਲੜਿਆਂ ਵਿਚ ਤੋਲ ਕੇ ਤਾਰੀਫ਼ਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਨਤੀਜੇ ਦੇ ਤੌਰ ਤੇ ਦੋਵਾਂ ਦੀਆਂ ਮਾਨਸਿਕ ਰੁਚੀਆਂ ਮੁਕਾਬਿਲੇ ਉਤੇ ਮਿਹਨਤ ਕਰਦੀਆਂ ਹੋਈਆਂ ਕਾਵਿ ਦੁਨੀਆ ਵਿਚ ਨਵੀਆਂ ਨਵੀਆਂ ਈਜਾਦਾਂ ਪੇਸ਼ ਕਰਨ ਲੱਗੀਆਂ।

ਉਪਰੋਕਤ ਸਮੇਂ ਵਿਚ ਜੋ ਚਾਰ ਮਸ਼ਹੂਰ ਮਰਸੀਏ ਰਚਣ ਵਾਲੇ ਸਨ ਉਹ ਸਨ ਮੀਰ "ਜ਼ਮੀਰ", ਮੀਰ "ਖ਼ਲੀਕ" ਮੀਆਂ "ਦਿਲਗੀਰ" ਅਤੇ ਮੀਆਂ "ਫ਼ਸੀਹ"। ਮੀਆਂ "ਦਿਲਗੀਰ" ਦੀ ਜ਼ਬਾਨ ਥਥਲਾਂਦੀ ਸੀ ਜਿਸ ਕਾਰਨ ਮਰਸੀਏ ਨਹੀਂ ਸਨ ਪੜ੍ਹ ਸਕਦੇ। ਰਚਨਾਵਾਂ ਦੇ ਦ੍ਰਿਸ਼ਟੀਕੋਣ ਤੋਂ ਉਨ੍ਹਾਂ ਨੇ ਮਰਸੀਏ ਲਿਖਣ ਦੇ ਅਭਿਆਸ ਤੋਂ ਬਾਹਰ ਕਦਮ ਨਾ ਰਖਿਆ। ਮਿਰਜ਼ਾ "ਫ਼ਸੀਹ" ਹੱਜ ਕਰਨ ਅਤੇ ਧਾਰਮਿਕ ਅਸਥਾਨਾਂ ਦੇ ਦਰਸ਼ਨ ਕਰਨ ਗਏ ਅਤੇ ਉਧਰ ਹੀ ਇਸ ਦੁਨੀਆ ਤੋਂ ਕੂਚ ਕਰ ਗਏ। ਮੀਰ "ਜ਼ਮੀਰ" ਅਤੇ ਮੀਰ ਖ਼ਲੀਕ ਵਾਸਤੇ ਮੈਦਾਨ ਖ਼ਾਲੀ ਹੋ ਗਿਆ ਜਿਨ੍ਹਾਂ ਨੂੰ ਜੋਸ਼ੀਲੀਆਂ ਤਬੀਅਤਾਂ ਵਾਲਿਆਂ ਦਾ ਇਕ ਦੂਸਰੇ ਨਾਲ ਮੁਕਾਬਿਲਾ ਕਰਾ ਕੇ ਮਜ਼ਾ ਆਉਂਦਾ ਸੀ। ਦੋਵਾਂ ਉਸਤਾਦਾਂ ਦੀਆਂ ਤਾਰੀਫ਼ਾਂ ਕਰ ਕਰ ਕੇ ਉਨ੍ਹਾਂ ਨੂੰ ਇਕ ਦੂਸਰੇ ਨਾਲ ਮਿੱਚ ਕੇ ਬੋਲਣ ਵਾਸਤੇ ਉਤਸ਼ਾਹਿਤ ਕਰਨ ਲੱਗ ਪਏ ਅਤੇ ਆਪਣੇ ਦਿਲ ਪਰਚਾਣ ਲੱਗ ਪਏ। ਇਸ ਤਰ੍ਹਾਂ ਕਰਕੇ ਉਹ ਦੋਵਾਂ ਉਸਤਾਦਾਂ ਦੀ ਮਾਨਸਿਕ ਵਰਜ਼ਿਸ਼ ਕਰਾਂਦੇ ਸਨ ਅਤੇ ਆਪਣੇ ਆਪ ਨੂੰ ਸਰਸ਼ਾਰ ਕਰਨ ਵਾਲੇ ਮਿੱਠੇ ਸੁਆਦ ਨਾਲ ਭਰਪੂਰ ਕਰਦੇ ਸਨ।

ਮੀਰ "ਖ਼ਲੀਕ" ਦੀਆਂ ਰਚਨਾਵਾਂ ਵਿਚ ਮੁਹਾਵਰਿਆਂ ਦੀ ਵਰਤੋਂ ਅਤੇ ਬੋਲੀ ਤੋਂ ਉਤਪੰਨ ਹੁੰਦੇ ਸੁਆਦ ਨੂੰ ਅਨੁਭਵ ਕਰਨਾ ਹੈ ਤਾਂ ਇਹੋ ਸਮਝੋ ਉਹ ਉਸ ਤਰ੍ਹਾਂ ਦੀਆਂ ਹੀ ਸਨ ਜਿਵੇਂ ਇਸ ਸਮੇਂ ਮੀਰ "ਅਨੀਸ" ਦੇ ਮਰਸੀਏ ਹਨ। ਫ਼ਰਕ ਏਨਾ ਹੈ ਕਿ ਇਨ੍ਹਾਂ ਦੇ ਮਰਸੀਏ ਦਰਦਨਾਕ ਬਿਆਨ ਤੋਂ ਭਰਪੂਰ ਹੁੰਦੇ ਸਨ। ਉਨ੍ਹਾਂ ਦੇ ਰਚੇ ਮਰਸੀਆਂ ਵਿਚ ਆਰੰਭਕ ਵਾਦ ਵਿਵਾਦ ਅਤੇ ਬੋਲੀ ਦਾ ਵਿਸਥਾਰ ਬਹੁਤ ਹੈ।

ਉਨ੍ਹਾਂ ਦੀ ਆਪਣੀ ਰਚਨਾ ਨੂੰ ਸਰੋਦ ਨਾਲ ਪੜ੍ਹਨ ਅਤੇ ਅਦਾ ਕਰਨ ਦੀ ਸਮਰਥਾ ਪ੍ਰਸੰਸਾ ਕਰਨ ਯੋਗ ਸੀ। ਅੰਗਾਂ ਦੀਆਂ ਹਰਕਤਾਂ ਤੋਂ ਬਿਲਕੁਲ ਕੰਮ ਨਹੀਂ ਸਨ ਲੈਂਦੇ। ਉਨ੍ਹਾਂ ਦੇ ਬਹਿਣ ਦਾ ਤਰੀਕਾ ਅਤੇ ਅੱਖਾਂ ਵਰਤਣ ਦੀ ਤਰਕੀਬ ਨਿਆਰੀ ਸੀ। ਉਸੇ ਨਾਲ ਪੂਰੀ ਤਰ੍ਹਾਂ ਕੰਮ ਸਾਰ ਲੈਂਦੇ ਸਨ। ਸੁਰਗਵਾਸੀ ਮੀਰ "ਅਨੀਸ" ਨੂੰ ਵੀ ਮੈਂ ਪੜ੍ਹਦਿਆਂ ਦੇਖਿਆ ਹੈ। ਕਿਧਰੇ ਸਹਿਵਨ ਆਪਣੇ ਆਪ ਹੀ ਹੱਥਾਂ ਦਾ ਇਸ਼ਾਰਾ ਹੋ ਜਾਂਦਾ ਸੀ ਜਾਂ ਗਰਦਨ ਦੀ ਕੋਈ ਜੁੰਬਸ਼ ਜਾਂ ਅੱਖਾਂ ਦੀ ਮਟਕ ਕੰਮ ਕਰ ਜਾਂਦੀ ਸੀ। ਦਰਅਸਲ ਤਾਂ ਰਚਨਾ ਆਪਣੇ

ਆਪ ਹੀ ਸਭ ਮਤਲਬ ਪੂਰੇ ਕਰ ਲੈਂਦੀ ਸੀ। ਮੀਰ "ਖ਼ਲੀਕ" ਨੇ ਬਹੁਤ ਬੁਢਾਪੇ ਦੇ ਤਕਲੀਫ਼ਾਂ ਭਰੇ ਵਰ੍ਹੇ ਬਿਤਾ ਕੇ ਦੁਨੀਆ ਤੋਂ ਕੂਚ ਕੀਤਾ। ਉਨ੍ਹਾਂ ਦੀ ਹੀ ਨਹੀਂ ਸਗੋਂ ਉਨ੍ਹਾਂ ਦੇ ਸਾਰੇ ਪਰਿਵਾਰ ਦੀ ਜ਼ਬਾਨ ਟਕਸਾਲੀ ਹੋਣ ਦੇ ਕਾਰਨ ਨਕਲ ਕਰਨਯੋਗ ਅਤੇ ਆਦਰਯੋਗ ਪ੍ਰਵਾਨ ਕੀਤੀ ਜਾਂਦੀ ਸੀ।

ਸ਼ੇਖ਼ "ਨਾਸਖ਼" ਦੀ ਇਨਸਾਫ਼ ਪਸੰਦੀ ਅਤੇ ਦਿਆਨਤਦਾਰੀ ਦੀ ਜਿੰਨੀ ਕਦਰ ਕਰੋ ਥੋੜ੍ਹੀ ਹੈ। ਆਪਣੇ ਸ਼ਗਿਰਦਾਂ ਨੂੰ ਕਿਹਾ ਕਰਦੇ ਸਨ ਕਿ ਜਿ ਤੁਸਾਂ ਜ਼ਬਾਨ ਦੀ ਵਰਤੋਂ ਸਿਖਣੀ ਹੈ ਤਾਂ ਮੀਰ "ਖ਼ਲੀਕ" ਕੋਲ ਜਾਇਆ ਕਰੋ। ਇਸ ਤਰ੍ਹਾਂ ਕਹਿਣ ਤੋਂ ਇਲਾਵਾ ਵੀ ਉਨ੍ਹਾਂ ਦੀ ਕਾਬਲੀਅਤ ਨੂੰ ਮਸ਼ਹੂਰ ਕਰਦੇ ਸਨ ਅਤੇ ਕਹਿੰਦੇ ਸਨ ਕਿ ਤਿੰਨੋ ਪੁੱਤਰ ਹੋਣਹਾਰ ਹਨ ਦੇਖਣਾ ਬਹੁਤ ਵਧਣ ਫੁਲਣਗੇ। ਮੀਰ "ਖ਼ਲੀਕ" ਮੁਹਾਵਰਿਆਂ ਨੂੰ ਅਜਿਹੀ ਪਾਬੰਦੀ ਨਾਲ ਵਰਤਦੇ ਰਹੇ ਕਿ ਉਨ੍ਹਾਂ ਉੱਚ ਪਾਏ ਦੀ ਰਚਨਾ ਉੱਤੇ ਉਤਮ ਹੋਣ ਦੀ ਮੋਹਰ ਲਾਣ ਦੀ ਥਾਂ ਲੋਕਾਂ ਨੇ ਊਜ ਲਾਈ ਕਿ ਉਸਦੀ ਉਹ ਨੁਹਾਰ ਘੱਟ ਵਾਕਫ਼ੀਅਤ ਦੇ ਕਾਰਨ ਸੀ।

**ਖ਼ਵਾਜਾ ਹੈਦਰ ਅਲੀ ਆਤਸ਼ :–** ਖ਼ਵਾਜਾ ਹੈਦਰ ਅਲੀ ਨਾਮ ਸੀ ਅਤੇ ਤਖ਼ੱਲਸ "ਆਤਸ਼"। ਉਨ੍ਹਾਂ ਦੇ ਪਿਤਾ ਦਿੱਲੀ ਦੇ ਰਹਿਣ ਵਾਲੇ ਸਨ ਪਰ ਰਿਹਾਇਸ਼ ਲਖਨਊ ਵਿਚ ਸ਼ੁਰੂ ਕੀਤੀ। ਖਵਾਜਿਆਂ ਦਾ ਖ਼ਾਨਦਾਨ ਸੀ ਜਿਸ ਵਿਚ ਇਕ ਫ਼ਕੀਰੀ ਦੀ ਗੱਦੀ ਕਾਇਮ ਚਲ ਰਹੀ ਸੀ ਅਤੇ ਪੀਰੀ ਮੁਰੀਦੀ ਦਾ ਸਿਲਸਿਲਾ ਵੀ ਪ੍ਰਚਲਿਤ ਸੀ। ਫਿਰ ਵੀ ਸ਼ਾਇਰੀ ਨਿਭਾਣੀ ਹੀ ਪ੍ਰਵਾਨ ਕੀਤੀ ਅਤੇ ਆਪਣੀ ਪਿਤਾ ਪੁਰਖੀ ਦੇ ਤਰੀਕਿਆਂ ਨੂੰ ਅਪਣਾਂਦੇ ਹੋਏ ਉਸ ਹਾਲਤ ਵਿਚ ਵੀ ਆਜ਼ਾਦੀ ਅਤੇ ਬੇਪਰਵਾਹੀ ਨੂੰ ਸਾਥੀ ਬਣਾਈ ਰਖਿਆ। "ਮਸਹਫ਼ੀ" ਦੇ ਸ਼ਗਿਰਦ ਸਨ। ਸੱਚਾਈ ਤਾਂ ਇਹ ਹੈ ਕਿ ਇਨ੍ਹਾਂ ਦੀ ਆਤਸ਼ ਬਿਆਨੀ ਨੇ ਉਸਤਾਦ ਦੇ ਨਾਮ ਨੂੰ ਰੌਸ਼ਨ ਕੀਤਾ। ਰਚਨਾਵਾਂ ਦੀ ਅੰਦਰਲੀ ਗਰਮਾਇਸ਼ ਅਤੇ ਚਮਕ ਦਮਕ ਨੇ ਉਸਤਾਦ ਅਤੇ ਸ਼ਗਿਰਦ ਦੇ ਕਲਾਮ ਵਿਚੋਂ ਹਨੇਰੇ ਅਤੇ ਰੌਸ਼ਨੀ ਨੂੰ ਨਿਖੇੜ ਕੇ ਪ੍ਰਤੱਖ ਕੀਤਾ।

ਖ਼ਵਾਜਾ ਸਾਹਿਬ ਦੀ ਉਮਰ ਦੇ ਸ਼ੁਰੂ ਸ਼ੁਰੂ ਦੇ ਵਰ੍ਹੇ ਸਨ ਅਤੇ ਇਲਮੀ ਲਿਆਕਤ ਮੁਕੰਮਲ ਨਹੀਂ ਸੀ ਹੋਈ ਕਿ ਤਬੀਅਤ ਕਵੀ ਸੰਮੇਲਨਾਂ ਵਿਚ ਕਮਾਲ ਦਿਖਾਣ ਲਗ ਪਈ। ਉਸ ਸਮੇਂ ਦੋਸਤਾ ਦੀ ਸਲਾਹ ਨੂੰ ਸਵੀਕਾਰ ਕਰਦਿਆਂ ਐਸੀਆਂ ਪੁਸਤਕਾਂ ਪੜ੍ਹੀਆਂ ਜਿਨ੍ਹਾਂ ਤੋਂ ਜ਼ਰੂਰੀ ਵਾਕਫ਼ੀਅਤ ਪ੍ਰਾਪਤ ਹੋ ਸਕਦੀ ਸੀ। ਉਸਦੇ ਬਾਵਜੂਦ ਅਰਬੀ ਵਿਚ ਪ੍ਰਚਲਿਤ "ਕਾਫ਼ੀਏ" ਨੂੰ ਸੰਪੂਰਨ ਪ੍ਰਵਾਨ ਕਰਕੇ ਰਚਨਾ ਦੀ ਦੁਨੀਆ ਵਿਚ ਅੱਗੇ ਚਲਣਾ ਨਿਰਮੂਲ ਸਮਝਿਆ। ਮਸ਼ਕ ਕਰ ਕਰ ਕੇ ਮੁਹਾਰਤ ਨਾਲ ਆਪਣੀਆਂ ਰਚਨਾਵਾਂ ਨੂੰ ਸ਼ਕਤੀਸ਼ਾਲੀ ਬਣਾਂਦੇ ਰਹੇ ਅਤੇ ਇਵੇਂ ਹੋਇਆ ਕਿ ਆਪਣੇ ਆਪ ਵਿਚ ਸੰਪੂਰਨ ਪ੍ਰਵਾਨ ਕੀਤੇ ਜਾਣ ਲਗ ਪਏ। ਸੈਂਕੜੇ ਸ਼ਗਿਰਦ ਉਨ੍ਹਾਂ ਦੀ ਨਿਵਾਜਣ ਵਾਲੀ ਛਾਂ ਵਿਚ ਵਧ ਫੁਲ ਕੇ ਆਪਣੇ ਸਮੇਂ ਦੇ ਉਸਤਾਦ ਅਖਵਾਏ।

ਛੀਟਕਾ ਜਿਸਮ, ਖੁਲ੍ਹਾ ਆਕਾਰ, ਸਿਧੇ ਸਾਦੇ ਭੋਲੇ ਭਾਲੇ ਆਦਮੀ ਸਨ। ਸਿਪਾਹੀਆਂ ਦੀ ਤਰ੍ਹਾਂ ਦੀ ਸੰਭਾਲੀ ਸੰਵਰੀ ਆਜ਼ਾਦ ਨੁਹਾਰ ਵਾਲੇ ਸਨ। ਇਸ ਵਾਸਤੇ ਕਿ ਖ਼ਾਨਦਾਨੀ ਵਿਰਾਸਤ ਕਾਇਮ ਰਹੇ। ਕੁਝ ਫ਼ਕੀਰੀ ਦਾ ਰੰਗ ਵੀ ਰੂਪਮਾਨ ਰਖਦੇ ਸਨ। ਉਵੇਂ ਕਰਦਿਆਂ

ਵੀ ਬੁੱਢੀ ਉਮਰ ਤੱਕ ਲੱਕ ਨਾਲ ਤਲਵਾਰ ਬੰਨ੍ਹ ਕੇ ਸਿਪਾਹੀਆਂ ਦੀ ਤਰ੍ਹਾਂ ਬਾਂਕੇ ਨਜ਼ਰ ਆਉਣ ਦੇ ਕਰਤੱਵ ਨੂੰ ਨਿਭਾਉਂਦੇ ਰਹੇ। ਸਿਰ ਉਤੇ ਜ਼ੁਲਫ਼ਾਂ ਅਤੇ ਕਦੇ ਹੈਦਰੀ ਕੁੰਡਲ ਰਖਦੇ ਸਨ। ਜਿਵੇਂ ਕਿ ਹੈਦਰ ਸ਼ਾਹੀ ਸਮੇਂ ਦੇ ਬਾਂਕਿਆਂ ਦਾ ਦਸਤੂਰ ਸੀ। ਕੋਈ ਫੁੱਲ ਵਗ਼ੈਰਾ ਵੀ ਲਗਾਈ ਰਖਦੇ ਸਨ ਅਤੇ ਬੇਪਰਵਾਹ ਰਹਿੰਦੇ ਸਨ। ਇਕ ਬਾਂਕੀ ਟੋਪੀ ਭਰਵੱਟਿਆਂ ਤਕ ਖਿਸਕਾਈ, ਜਿਧਰ ਚਾਹੇ ਘੁੰਮਦੇ ਫਿਰਦੇ ਰਹਿੰਦੇ ਸਨ। ਮਆਲੀ ਖ਼ਾਨ ਦੀ ਸਰਾਂ ਵਿਚ ਇਕ ਪੁਰਾਣਾ ਜਿਹਾ ਘਰ ਸੀ ਜਿਸ ਵਿਚ ਰਹਿੰਦੇ ਸੀ। ਇਸ ਮਹੱਲੇ ਦੇ ਇਕ ਪਾਸੇ ਇਨ੍ਹਾਂ ਦਾ ਦਿਲ ਲਗਾਈ ਰਖਣ ਵਾਲਾ ਇਕ ਜੰਗਲ ਸੀ। ਵੀਰਾਨਿਆਂ ਅਤੇ ਸ਼ਹਿਰ ਦੇ ਬਾਹਰਵਾਰ ਦੇ ਜੰਗਲਾਂ ਵਿਚ ਆਮ ਕਰਕੇ ਫਿਰਦੇ ਰਹਿੰਦੇ ਸਨ।

ਅੱਸੀ ਰੁਪੱਈਏ ਮਹੀਨੇ ਦੇ ਲਖਨਊ ਦੇ ਬਾਦਸ਼ਾਹ ਵਲੋਂ ਮਿਲਦੇ ਸਨ। ਪੰਦਰਾਂ ਰੁਪਏ ਘਰ ਵਾਲਿਆਂ ਨੂੰ ਦੇ ਕੇ ਬਾਕੀ ਰੁਪਏ ਗ਼ਰੀਬਾਂ ਅਤੇ ਜ਼ਰੂਰਤਮੰਦਾਂ ਨੂੰ ਖੁਆ ਪਿਲਾ ਕੇ ਮਹੀਨਾ ਮੁਕਣ ਤੋਂ ਪਹਿਲਾਂ ਹੀ ਖ਼ਤਮ ਕਰ ਦੇਂਦੇ ਸਨ। ਫਿਰ ਗੁਜ਼ਾਰਾ ਰੱਬ ਸਬੱਬੀ ਹੀ ਚਲਦਾ ਸੀ ਪਰ ਜੇ ਸ਼ਗਿਰਦ ਜਾਂ ਸ਼ਹਿਰ ਦੇ ਅਮੀਰ ਪੁਰਸ਼ ਉਨ੍ਹਾਂ ਨਾਲ ਵਰਤਣ ਤਾਂ ਉਸ ਤੋਂ ਇਨਕਾਰ ਨਹੀਂ ਸਨ ਕਰਦੇ।

ਇਸ ਦੇ ਬਾਵਜੂਦ ਵੀ ਇਕ ਘੋੜਾ ਬੰਨ੍ਹਿਆ ਰਹਿੰਦਾ ਸੀ। ਅਜਿਹੀ ਹਾਲਤ ਵਿਚ ਕਦੇ ਰੱਜੇ ਪੁੱਜੇ ਦਿਨ ਬੀਤਦੇ ਸਨ ਅਤੇ ਕਦੇ ਇਕ ਅੱਧਾ ਫਾਕਾ ਵੀ ਕੱਟਣਾ ਪੈਂਦਾ ਸੀ। ਜਦ ਸ਼ਾਗਿਰਦਾਂ ਨੂੰ ਪਤਾ ਲਗਦਾ ਤਾਂ ਹਰ ਇਕ ਕੁਝ ਨਾ ਕੁਝ ਲੈ ਕੇ ਹਾਜ਼ਰ ਹੁੰਦਾ ਸੀ। ਉਹ ਕਹਿੰਦੇ ਸਨ ਕਿ ਤੁਸੀਂ ਅਜੇ ਸਾਨੂੰ ਆਪਣਾ ਨਹੀਂ ਸਮਝਦੇ ਅਤੇ ਆਪਣਾ ਹਾਲ ਨਹੀਂ ਦੱਸਦੇ। ਜਵਾਬ ਵਿਚ ਕਹਿੰਦੇ ਸਨ ਕਿ ਤੁਸਾਂ ਸਭਨਾਂ ਨੇ ਤਾਂ ਖੁਆ ਖੁਆ ਕੇ ਮੇਰੇ ਖਾਣ ਪੀਣ ਦੇ ਲਾਲਚ ਨੂੰ ਚਮਕਾ ਦਿੱਤਾ ਹੈ। ਮੇਰੇ ਦੋਸਤ ਅਲੀ "ਖ਼ਲੀਲ" ਨੂੰ ਆਮ ਤੌਰ 'ਤੇ ਇਹ ਪ੍ਰਸੰਸਾ ਪ੍ਰਾਪਤ ਹੁੰਦੀ ਸੀ। ਫ਼ਕੀਰ ਮੁਹੰਮਦ ਖਾਂ "ਗੋਯਾ" ਸ਼ੇਖ ਸਾਹਿਬ ਦੇ ਸ਼ਗਿਰਦ ਖ਼ਵਾਜਾ "ਵਜ਼ੀਰ" ਦੇ ਸ਼ਗਿਰਦ ਸਨ ਪਰ ਉਹ ਵੀ ਪੰਝੀ ਰੁਪਏ ਮਹੀਨਾ ਹਾਜ਼ਰ ਕਰਦੇ ਸਨ। ਸੱਯਦ ਮੁਹੰਮਦ ਖ਼ਾਂ ਰਿੰਦ ਵੀ ਥੋੜ੍ਹਾ ਜਿਹਾ ਨਜ਼ਰਾਨਾ ਪੇਸ਼ ਕਰਦਾ ਸੀ।

ਸਮੇਂ ਨੇ ਸਿਰਫ਼ ਇਨ੍ਹਾਂ ਦੀ ਮਜ਼ਮੂਨ ਨਕਾਸ਼ੀ ਦੀ ਤਾਰੀਫ਼ ਹੀ ਨਾ ਕੀਤੀ ਸਗੋਂ ਪੂਜਾ ਕੀਤੀ ਪਰ ਇਨ੍ਹਾਂ ਨੇ ਆਪਣੀਆਂ ਰਚਨਾਵਾਂ ਦੀ ਸ਼ਾਨਦਾਰ ਕਦਰਦਾਨੀ ਤੋਂ ਕੋਈ ਪ੍ਰਤੱਖ ਸ਼ਾਨ ਕਾਇਮ ਕਰਨੀ ਪਸੰਦ ਨਾ ਕੀਤੀ। ਨਾ ਤਾਂ ਅਮੀਰਾਂ ਦੇ ਦਰਬਾਰਾਂ ਵਿਚ ਜਾ ਕੇ ਗ਼ਜ਼ਲਾਂ ਸੁਣਾਈਆਂ ਅਤੇ ਨਾ ਹੀ ਉਨ੍ਹਾਂ ਦੀ ਪ੍ਰਸੰਸਾ ਵਿਚ ਕਸੀਦੇ ਰਚੇ। ਇਕ ਟੁੱਟੇ ਭੱਜੇ ਮਕਾਨ ਵਿਚ ਜਿਸ ਦੇ ਕੁਝ ਹਿੱਸੇ ਉੱਤੇ ਛੱਤ ਸੀ ਅਤੇ ਕੁਝ ਉਤੇ ਛੱਪਰ ਛਾਂ ਕਰ ਰਿਹਾ ਸੀ ਬੋਰੀ ਦੀ ਤਰ੍ਹਾਂ ਦਾ ਕਪੜਾ ਵਿਛਿਆ ਰਹਿੰਦਾ ਸੀ ਜਿਸ ਉੱਤੇ ਇਕ ਲੁੰਗੀ ਬੰਨ੍ਹ ਕੇ ਸਬਰ ਅਤੇ ਸ਼ਾਂਤੀ ਨਾਲ ਬੈਠੇ ਰਹਿੰਦੇ ਸਨ। ਉਮਰ ਦੇ ਬੀਤਦੇ ਜਾ ਰਹੇ ਦਿਨ ਰਾਤ ਉਨ੍ਹਾਂ ਨੇ ਇਸ ਤਰ੍ਹਾਂ ਬਿਤਾ ਦਿਤੇ ਜਿਵੇਂ ਕੋਈ ਲਾਲਚ ਤੋਂ ਰਹਿਤ ਬੇਪਰਵਾਹ ਫ਼ਕੀਰ ਕਿਸੇ ਤਕੀਏ ਵਿਚ ਬੈਠ ਕੇ ਗੁਜ਼ਾਰ ਦਿੰਦਾ ਹੈ। ਕੋਈ ਉਸੇ ਤਰ੍ਹਾਂ ਦੀ ਹਾਲਤ ਵਾਲਾ ਪੁਰਸ਼ ਜਾਂ ਕੋਈ ਗ਼ਰੀਬ ਆ ਜਾਂਦਾ ਤਾਂ ਉਸ ਨਾਲ ਪੂਰਾ ਧਿਆਨ ਦੇ ਕੇ ਗੱਲਬਾਤ ਵੀ ਕਰਦੇ ਸਨ। ਕੋਈ ਅਮੀਰ ਆਉਂਦਾ ਤਾਂ ਉਸ ਨੂੰ ਦੁਰਕਾਰ ਦੇਂਦੇ ਸਨ। ਉਹ ਸਲਾਮ ਕਰਕੇ ਦੇਖਦਾ ਖੜਾ ਰਹਿੰਦਾ ਸੀ ਕਿ ਆਪ ਫ਼ਰਮਾਣ ਤਾਂ ਬੈਠੇ ਪਰ ਇਹ ਅੱਗੋਂ ਪੁੱਛਦੇ "ਹੂੰ ਸਾਹਿਬ ਬੋਰੀਆਂ ਨੂੰ ਦੇਖਦੇ

ਹੋ ਕਿ ਕਪੜੇ ਖ਼ਰਾਬ ਹੋ ਜਾਣਗੇ, ਇਹ ਤਾਂ ਫ਼ਕੀਰ ਦਾ ਤਕੀਆ ਹੈ। ਇਸ ਥਾਂ ਬਹਿਣ ਵਾਸਤੇ ਤਖ਼ਤਪੋਸ਼ ਅਤੇ ਤਕੀਏ ਕਿਥੇ? ਇਹ ਰਵੱਈਆ ਸ਼ੇਖ ਸਾਹਿਬ ਨੂੰ ਇਨ੍ਹਾਂ ਦੇ ਇੱਛਕ ਹੋਣ ਦੇ ਖ਼ਿਲਾਫ਼ ਦਿਖਾਂਦਾ ਸੀ। ਨਤੀਜਾ ਇਹ ਹੋਇਆ ਕਿ ਸਭਨਾਂ ਵਿਚ ਸਤਿਕਾਰੇ ਜਾਣ ਲਗੇ। ਵਿਦਵਾਨ ਕਵੀਆਂ ਦੇ ਨਾਲ ਰਚ ਮਿਚ ਕੇ ਰਹੇ। ਸਾਰੇ ਅਮੀਰ ਗ਼ਰੀਬ ਉਸੇ ਫ਼ਕੀਰ ਦੇ ਤਕੀਏ ਵਿਚ ਹਾਜ਼ਰੀ ਭਰ ਕੇ ਜਾਂਦੇ ਰਹੇ।

1847 ਵਿਚ ਇਕ ਦਿਨ ਚੰਗੇ ਭਲੇ ਬੈਠੇ ਸਨ ਕਿ ਮੌਤ ਦੀ ਹਵਾ ਦਾ ਐਸਾ ਬੁੱਲਾ ਆਇਆ ਕਿ ਉਹ ਇਕ ਚੰਗਿਆੜੇ ਦੀ ਤਰ੍ਹਾਂ ਬੁਝ ਕੇ ਰਹਿ ਗਏ। "ਆਤਿਸ਼" (ਅੱਗ) ਦੇ ਘਰ ਵਿਚ ਸਿਵਾਏ ਸੁਆਹ ਦੇ ਢੇਰ ਦੇ ਹੋਰ ਹੋਣਾ ਵੀ ਕੀ ਸੀ। ਮੀਰ ਦੋਸਤ ਅਲੀ "ਖ਼ਲੀਲ" ਨੇ ਮਾਤਮੀ ਕਪੜੇ ਪਹਿਨਾ ਕੇ ਦਫਨ ਕਰਵਾਇਆ ਅਤੇ ਮਾਤਮੀ ਰਸਮਾਂ ਵੀ ਅੱਛੀ ਤਰ੍ਹਾਂ ਨਿਬਾਹੀਆਂ। ਉਨ੍ਹਾਂ ਦੀ ਪਤਨੀ ਅਤੇ ਇਕ ਲੜਕਾ ਅਤੇ ਲੜਕੀ ਛੋਟੀ ਉਮਰ ਦੇ ਰਹਿ ਗਏ ਸਨ। ਉਨ੍ਹਾਂ ਦੀ ਨਿਗਾਹਬਾਨੀ ਵੀ ਉਹੀ ਕਰਦੇ ਰਹੇ।

ਸਾਰੀ ਉਮਰ ਦਾ ਵਾਰਤਾਲਾਪ ਜਿਸਨੂੰ ਜੀਵਨ ਅੰਮ੍ਰਿਤ ਦਾ ਨਿਚੋੜ ਕਹਿਣਾ ਚਾਹੀਦਾ ਹੈ ਉਨ੍ਹਾਂ ਦੀਆਂ ਗ਼ਜ਼ਲਾਂ ਦਾ ਦੀਵਾਨ ਹੈ ਜੋ ਉਨ੍ਹਾਂ ਦੇ ਜੀਵਨ ਵਿਚ ਹੀ ਇਕੱਤਰ ਹੋ ਗਿਆ ਸੀ। ਕੁਝ ਨਾਲ ਲਗਦਾ ਹਿੱਸਾ ਹੈ ਜੋ ਉਨ੍ਹਾਂ ਦੇ ਗੁਜ਼ਰ ਜਾਣ ਤੋਂ ਉਪ੍ਰੰਤ ਇਕੱਠਾ ਕੀਤਾ ਗਿਆ। ਉਨ੍ਹਾਂ ਦੀ ਜਿੰਨੀ ਵੀ ਰਚਨਾ ਹੈ ਅਸਲ ਵਿਚ ਉਰਦੂ ਮੁਹਾਵਰੇ ਦੀ ਭਰਪੂਰ ਕਿਰਤ ਹੈ ਅਤੇ ਹਿੰਦੁਸਤਾਨ ਦੀ ਵਿਦਵਤਾ ਦੀ ਮਿਸਾਲ ਕਾਇਮ ਕਰਦੀ ਹੈ। ਲਖਨਊ ਦੇ ਪਤਵੰਤੇ ਪੁਰਸ਼ਾਂ ਦੀ ਗੱਲਬਾਤ ਵਿਚ ਵਰਤੀ ਜਾ ਰਹੀ ਸ਼ੁੱਧ ਜ਼ਬਾਨ ਦਾ ਅੰਦਾਜ਼ਾ ਇਸ ਤੋਂ ਲਗਦਾ ਹੈ ਕਿ ਜਿਸ ਤਰ੍ਹਾਂ ਲੋਕ ਗੱਲਾਂ ਕਰਦੇ ਸਨ ਉਸੇ ਸੁਖੈਨਤਾ ਨਾਲ ਇਨ੍ਹਾਂ ਨੇ ਸ਼ੇਅਰ ਲਿਖ ਦਿੱਤੇ। ਉਨ੍ਹਾਂ ਦੀ ਰਚਨਾ ਨੂੰ ਸਾਰੇ ਵਰਗਾਂ ਦੇ ਲੋਕਾਂ ਦੀ ਪਰਸੰਸਾ ਮਿਲੀ। ਸਿਰਫ਼ ਉਨ੍ਹਾਂ ਦੇ ਸ਼ਗਿਰਦਾਂ ਨੇ ਹੀ ਨਹੀਂ ਸਗੋਂ ਸਾਰੇ ਬੇਗ਼ਰਜ਼ ਇਨਸਾਫ਼ ਕਰਨ ਵਾਲਿਆਂ ਨੇ ਉਨ੍ਹਾਂ ਦੀ ਤਾਰੀਫ਼ ਕੀਤੀ। ਉਨ੍ਹਾਂ ਦੀ ਰਚਨਾ ਦੀ ਲੋਕਪ੍ਰਿਯ ਹੋਣ ਦੀ ਪੁਸ਼ਟੀ ਇਸ ਗੱਲ ਤੋਂ ਹੀ ਹੁੰਦੀ ਹੈ ਕਿ ਉਨ੍ਹਾਂ ਦਾ ਦੀਵਾਨ ਕਈ ਵਾਰ ਛਪਦਾ ਹੈ ਅਤੇ ਜਦ ਵੀ ਪ੍ਰਕਾਸ਼ਿਤ ਕੀਤਾ ਜਾਂਦਾ ਹੈ ਵਿਕ ਜਾਂਦਾ ਹੈ। ਕਾਵਿ ਰਚਨਾਵਾਂ ਦੇ ਕਦਰਦਾਨਾਂ ਦੀਆਂ ਮਹਿਫ਼ਲਾਂ ਵਿਚ ਆਪ ਦੀਆਂ ਰਚਨਾਵਾਂ ਪੜ੍ਹੀਆਂ ਜਾਂਦੀਆਂ ਹਨ। ਇਸ਼ਕੀਆ ਗਜ਼ਲਾਂ ਗਾਣ ਵਾਲਿਆਂ ਦੀ ਪ੍ਰਤਿਭਾ ਉਤੇਜਿਤ ਕਰਕੇ ਮਹਿਫ਼ਲਾਂ ਨੂੰ ਸੁਆਦੀ ਬਣਾਂਦੀਆਂ ਹਨ। ਸ਼ੇਖ਼ ਅਮਾਮ ਬਖ਼ਸ਼ "ਨਾਸਿਖ਼" ਦੇ ਸਮਕਾਲੀ ਸਨ। ਮੁਸ਼ਾਇਰਿਆਂ ਤੇ ਇਲਾਵਾ ਘਰ ਬੈਠਿਆਂ ਵੀ ਹਰ ਸਮੇਂ ਮੁਕਾਬਿਲੇ ਉਤੇ ਰਚਨਾਵਾਂ ਅੰਕਿਤ ਕਰਨ ਦੀ ਤਾਂਘ ਲੱਗੀ ਰਹਿੰਦੀ ਸੀ। ਦੋਵਾਂ ਉਤੇ ਭਰੋਸਾ ਰਖਣ ਵਾਲੇ ਪ੍ਰਸ਼ੰਸਕਾਂ ਦੀ ਭਰਮਾਰ ਲਗੀ ਰਹਿੰਦੀ ਸੀ। ਐਸੇ ਪ੍ਰਸ਼ੰਸਕ ਸਨ ਜੋ ਜਲਸਿਆਂ ਨੂੰ ਮਾਅਰਕਿਆਂ ਦੇ ਅਸਥਾਨ ਬਣਾਂਦੇ ਸਨ ਅਤੇ ਮਾਅਰਕੇ ਹੀ ਰਾਮ ਰੌਲੀ ਦੇ ਅਖਾੜੇ ਬਣ ਜਾਂਦੇ ਸਨ। ਪਰ ਦੋਵਾਂ ਬਜ਼ੁਰਗਾਂ ਉਤੇ ਰੱਬ ਦੀ ਰਹਿਮਤ ਸੀ ਜਿਸ ਕਾਰਨ ਮਿਰਜ਼ਾ "ਰਫ਼ੀਹ" ਅਤੇ ਸੱਯਦ "ਇਨਸ਼ਾ" ਵਾਂਗ ਇਕ ਦੂਜੇ ਨਾਲ ਹੱਥੋ ਪਾਈ ਨਹੀਂ ਸੀ ਹੁੰਦੀ।

ਖਵਾਜਾ ਸਾਹਿਬ ਦੇ ਕਲਾਮ ਵਿਚ ਗੱਲਬਾਤ ਅਤੇ ਹਰ ਰੋਜ਼ ਲੁਤਫ਼ ਦੇਣ ਵਾਲਾ ਹੋਣ ਦੇ ਵਸਫ਼ ਹਨ। ਸ਼ੇਖ ਸਾਹਿਬ ਦੇ ਕਲਾਮ ਵਿਚ ਉਹ ਲੁਤਫ ਉਸ ਹਦ ਤੱਕ ਨਹੀਂ। ਸ਼ੇਖ ਸਾਹਿਬ ਦੇ ਪ੍ਰਸੰਸਕ ਇਸ ਪੱਖ ਨੂੰ ਇਕ ਨਵੇਂ ਸੱਚੇ ਵਿਚ ਢਾਲ ਕੇ ਬਿਆਨ ਕਰਦੇ

ਹਨ। ਉਹ ਕਹਿੰਦੇ ਹਨ ਕਿ ਇਨ੍ਹਾਂ ਦੇ (ਖ਼ਵਾਜਾ ਸਾਹਿਬ ਦੇ) ਕਲਾਮ ਵਿਚ ਸਿਰਫ਼ ਗੱਲਾਂ ਬਾਤਾਂ ਹੀ ਹਨ ਅਤੇ ਵਿਚਾਰਾਂ ਦੀ ਪਕਿਆਈ ਅੰਕਿਤ ਕਰਨ ਵਿਚ ਸੰਕੋਚ ਅਤੇ ਸ਼ਿਅਰਾਂ ਵਿਚ ਉੱਚ ਪਾਏ ਦੇ ਮਜ਼ਮੂਨ ਨਹੀਂ ਹਨ। ਨਤੀਜੇ ਦੇ ਤੌਰ ਇਨ੍ਹਾਂ ਨੂੰ ਉੱਚੀ ਪਦਵੀ ਦੇ ਕਵੀਆਂ ਵਿਚ ਨਹੀਂ ਗਿਣਦੇ। ਇਹ ਵਤੀਰਾ ਵੀ ਸਰਾਸਰ ਉਸੇ ਤਰ੍ਹਾਂ ਦਾ ਜ਼ੁਲਮ ਹੈ ਜੋ ਇਨ੍ਹਾਂ ਦੀ ਪੈਰਵੀ ਕਰਨ ਵਾਲੇ ਸ਼ੇਖ ਸਾਹਿਬ ਨਾਲ ਕਰਦੇ ਹਨ। ਉਹ ਸ਼ੇਖ਼ ਸਾਹਿਬ ਦੇ ਸ਼ਿਅਰਾਂ ਨੂੰ ਬੇਮਹਿਨੀ ਅਤੇ ਧੁੰਦਲੇ ਸਮਝਦੇ ਹਨ। ਮੈਂ ਆਪ ਦੀਵਾਨ-ਏ-ਆਤਸ਼ ਨੂੰ ਦੇਖਿਆ ਹੈ। ਰਚਨਾ ਉੱਚ ਪਾਏ ਦੇ ਮਜ਼ਮੂਨਾਂ ਤੋਂ ਖ਼ਾਲੀ ਨਹੀਂ। ਹਾਂ ਇਹ ਜ਼ਰੂਰ ਹੈ ਕਿ ਉਨ੍ਹਾਂ ਦਾ ਬਿਆਨ ਕਰਨ ਦਾ ਤਰੀਕਾ ਸਾਫ਼ ਹੈ ਅਤੇ ਸਿੱਧੀ ਗੱਲ ਨੂੰ ਪੇਚਦਾਰ ਕਰਕੇ ਨਹੀਂ ਕਹਿੰਦੇ। ਰਚਨਾਵਾਂ ਦੀ ਬੁਣਤ ਵਿਚ ਫ਼ਾਰਸੀ ਦੇ ਕਟਾਖ਼ਸ਼ ਅਤੇ ਮੁਹਾਵਰੇ ਵੀ ਹਨ ਪਰ ਆਮ ਸਮਝ ਆਉਣ ਵਾਲੇ। ਉਹ ਆਪਣੇ ਤਰਜ਼-ਏ-ਬਿਆਨ ਦੇ ਵਧੇਰੇ ਪਾਬੰਦ ਹਨ। ਉਹ ਅਸਲ ਵਿਚ ਪਰਮਾਤਮਾ ਵਲੋਂ ਬਖ਼ਸ਼ੀ ਹੋਈ ਇਕ ਸਿਫ਼ਤ ਹੈ ਜਿਸਨੂੰ ਈਰਖਾ ਦੇ ਭਾਵਾਂ ਨੇ ਐਬਾਂ ਦੇ ਕਪੜੇ ਪਹਿਨਾ ਕੇ ਪੇਸ਼ ਕੀਤਾ ਹੈ। ਰਚਨਾ ਨੂੰ ਰੰਗੀਨ ਬਣਾਨਾ ਅਤੇ ਕਟਾਖ਼ਸ਼ਾਂ ਅਤੇ ਮੁਹਾਵਰਿਆਂ ਨਾਲ ਸੰਵਾਰ ਕੇ ਉੱਚ ਪਾਏ ਦਾ ਦਿਖਾਣ ਦੀ ਕੋਸ਼ਿਸ਼ ਕਰਨਾ ਸੌਖਾ ਹੈ। ਪਰ ਬੋਲੀ ਨੂੰ ਵਰਤ ਕੇ ਆਮ ਵਾਪਰਨ ਵਾਲੇ ਮੁਆਮਲਿਆਂ ਵਿਚੋਂ ਸਾਫ਼ ਸਾਫ਼ ਭਾਵ ਉਜਾਗਰ ਕਰ ਸਕਣਾ ਅਤੇ ਇਸ ਤਰ੍ਹਾਂ ਬਿਆਨ ਕਰਨਾ ਕਿ ਸਰੋਤਿਆਂ ਦੇ ਮਨ ਉਤੇ ਪੂਰਾ ਪੂਰਾ ਅਸਰ ਹੋਵੇ, ਇਹ ਪ੍ਰਾਪਤੀ ਕਠਿਨ ਹੈ।

ਸ਼ੇਖ ਸਾਹਿਬ ਦੇ ਪੈਰੋਕਾਰ ਖ਼ਵਾਜਾ ਸਾਹਿਬ ਦੇ ਵਰਤੇ ਹੋਏ ਕੁਝ ਲਫ਼ਜ਼ਾਂ ਬਾਰੇ ਵੀ ਬਹਿਸ ਕਰਦੇ ਹਨ ਅਤੇ ਇਹ ਵੀ ਕਹਿੰਦੇ ਹਨ ਕਿ ਜਦੋਂ ਉਨ੍ਹਾਂ ਨੇ ਇਹ ਸ਼ਿਅਰ ਪੜ੍ਹਿਆ:

ਦੁਖਤਰ-ਏ-ਜ਼ਰ ਮਿਰੀ ਮੋਨਸ ਹੈ ਮੇਰੀ ਹਰਦਮ ਹੈ
ਮੈਂ ਜਹਾਂਗੀਰ ਹੂੰ ਵੋਹ ਨੂਰਜਹਾਂ ਬੇਗਮ ਹੈ

ਤਾਂ ਲੋਕਾਂ ਨੇ ਆਖਿਆ ਕਿ ਹਜ਼ੂਰ "ਬੇਗਮ" ਤੁਰਕੀ ਦਾ ਲਫ਼ਜ਼ ਹੈ। ਜ਼ਬਾਨ ਨੂੰ ਜਾਣਨ ਵਾਲੇ "ਗਾਫ਼ ਪਰ ਪੇਸ਼" ਬੋਲਦੇ ਹਨ ਅਤੇ ਫ਼ਾਰਸੀ ਜ਼ਬਾਨ ਦਾ ਕਾਇਦਾ ਵੀ ਇਹੀ ਮੰਗ ਕਰਦਾ ਹੈ। ਆਪ ਭੈਂਗੀ ਜਿਹੀ ਸ਼ਕਲ ਬਣਾ ਕੇ ਬੈਠੇ ਸਨ। ਕਹਿਣ ਲਗੇ, "ਹੂੰ! ਅਸੀਂ ਤੁਰਕੀ ਨਹੀਂ ਬੋਲਦੇ। ਤੁਰਕੀ ਬੋਲਾਂਗੇ ਤਾਂ "ਬੇਗੁਮ" ਕਵ੍ਹਾਂਗੇ।

ਜਦ ਸ਼ੇਖ਼ ਨਾਸਿਖ਼ ਇਸ ਦੁਨੀਆ ਤੋਂ ਕੂਚ ਕਰ ਗਏ ਤਾਂ ਖ਼ਵਾਜਾ ਸਾਹਿਬ ਨੇ "ਤਾਰੀਖ਼" ਕਹੀ ਅਰਥਾਤ ਉਨ੍ਹਾਂ ਦੇ ਜਾਣ ਬਾਰੇ ਮਾਤਮੀ ਨਜ਼ਮ ਰਚ ਕੇ ਮੌਕੇ ਉਤੇ ਸਭਨਾਂ ਨੂੰ ਸੁਣਾਈ ਅਤੇ ਉਸ ਦਿਨ ਤੋਂ ਸ਼ਿਅਰ ਲਿਖਣੇ ਬੰਦ ਕਰ ਦਿੱਤੇ। ਉਨ੍ਹਾਂ ਦਾ ਕਥਨ ਸੀ ਕਿ ਕਵਿਤਾ ਦਾ ਲੁਤਫ਼ ਤਾਂ ਸੁਣਨ ਵਾਲੇ ਅਤੇ ਸੁਨਾਣ ਵਾਲੇ ਉੱਤੇ ਨਿਰਭਰ ਹੁੰਦਾ ਹੈ। ਜਦ ਉਹ ਪੁਰਸ਼ ਨਹੀਂ ਰਿਹਾ ਜਿਸ ਨੂੰ ਸੁਣਾ ਕੇ ਸੁਆਦ ਆਉਂਦਾ ਸੀ ਤਾਂ ਹੁਣ ਤਾਂ ਸ਼ਿਅਰ ਕਹਿਣਾ ਹੀ ਬਕਵਾਸ ਹੈ।

ਹਾਲਾਤ ਦੱਸਦੇ ਹਨ ਤਬੀਅਤਨ ਸੁਤੰਤਰ ਵਿਚਾਰਾਂ ਦੇ ਹੋਣ ਕਰਕੇ ਅਤੇ ਰਚਨਾਤਮਕ ਕਮਾਲ ਨੂੰ ਪ੍ਰਾਪਤ ਕਰ ਲੈਣ ਕਾਰਨ ਕਵਿਤਾ ਨੂੰ ਸ਼ਿੰਗਾਰਨ ਵਲੋਂ ਉਪਰਾਮ ਹੋ ਗਏ ਪਰ ਮਨ ਵਿਚ ਹਾਸਰਸ ਇਸ ਤਰ੍ਹਾਂ ਦਾ ਸੀ ਕਿ ਹਰ ਇਕ ਭਾਵ ਲਤੀਫ਼ਿਆਂ

ਅਤੇ ਮਖ਼ੌਲਾਂ ਨਾਲ ਹੀ ਅਦਾ ਕੀਤਾ ਜਾਂਦਾ ਸੀ।

ਇਕ ਉਨ੍ਹਾਂ ਦੇ ਐਸੇ ਸ਼ਗਿਰਦ ਸਨ ਜੋ ਬੇਰੁਜ਼ਗਾਰ ਹੋਣ ਕਾਰਣ ਆਮ ਤੌਰ ਤੇ ਇਰਾਦਾ ਕਰਦੇ ਸਨ ਕਿ ਉਹ ਕਿਸੇ ਹੋਰ ਜਗ੍ਹਾ ਜਾ ਕੇ ਰਹਿਣਾ ਪਸੰਦ ਕਰਨਗੇ। ਖਵਾਜਾ ਸਾਹਿਬ ਉਨ੍ਹਾਂ ਨੂੰ ਕਿਹਾ ਕਰਦੇ ਸਨ ਕਿ ਤੁਸੀਂ ਕਿਥੇ ਜਾਓਗੇ? ਦੋ ਘੜੀ ਮਿਲ ਬਹਿਣ ਨੂੰ ਹੀ ਵੱਡਮੁਲੀ ਗੱਲ ਸਮਝੋ ਅਤੇ ਜੋ ਪਰਮਾਤਮਾ ਦੇ ਰਿਹਾ ਹੈ ਉਸੇ ਨੂੰ ਸਬਰ ਨਾਲ ਪ੍ਰਵਾਨ ਕਰੋ।

ਫਿਰ ਵੀ ਇਕ ਦਿਨ ਉਹੀ ਸ਼ਗਿਰਦ ਆਇਆ ਅਤੇ ਕਹਿਣ ਲੱਗਾ ਕਿ ਜਨਾਬ ਛੁੱਟੀ ਲੈਣ ਵਾਸਤੇ ਹਾਜ਼ਰ ਹੋਇਆ ਹਾਂ। ਇਨ੍ਹਾਂ ਨੇ ਕਿਹਾ ਕਿ ਚੰਗੀ ਗੱਲ ਹੈ, ਖ਼ੁਸ਼ ਰਹੋ, ਕਿਥੇ ਜਾ ਰਹੇ ਹੋ? ਉਸ ਨੇ ਕਿਹਾ ਕਿ ਕੱਲ੍ਹ ਬਨਾਰਸ ਜਾ ਰਿਹਾ ਹਾਂ। ਜੇ ਕੋਈ ਖ਼ਿਦਮਤ ਕਰ ਸਕਦਾ ਹੋਵਾਂ ਤਾਂ ਫ਼ਰਮਾਓ। ਇਹ ਹੱਸ ਕੇ ਕਹਿਣ ਲੱਗੇ ਕਿ ਸਿਰਫ਼ ਏਨਾ ਕੰਮ ਕਰਨਾ ਕਿ ਉਥੋਂ ਦੇ ਖ਼ੁਦਾ ਨੂੰ ਸਾਡਾ ਸਲਾਮ ਕਹਿ ਦੇਣਾ। ਉਸ ਨੇ ਹੈਰਾਨ ਹੋ ਕੇ ਕਿਹਾ ਕਿ ਹਜ਼ਰਤ ਕੀ ਇਥੋਂ ਅਤੇ ਉਥੋਂ ਦਾ ਖ਼ੁਦਾ ਕੋਈ ਵੱਖ ਵੱਖ ਹਨ? ਕਹਿਣ ਲੱਗੇ ਕਿ ਇਥੋਂ ਦਾ ਖ਼ੁਦਾ ਸ਼ਾਇਦ ਕੰਜੂਸ ਹੈ ਅਤੇ ਉਥੋਂ ਦਾ ਖ਼ੁਦਾ ਖੁਲ੍ਹੇ ਦਿਲ ਵਾਲਾ ਹੈ। ਉਸ ਨੇ ਕਿਹਾ ਕਿ ਖ਼ੁਦਾ ਮੁਆਫ਼ ਕਰੇ, ਆਪ ਇਸ ਤਰ੍ਹਾਂ ਵੀ ਕਹਿੰਦੇ ਹੋ? ਖ਼ਵਾਜਾ ਸਾਹਿਬ ਨੇ ਕਿਹਾ ਕਿ ਫਿਰ ਸੁਣ ਤਾਂ ਸਹੀ ਜੇ ਏਥੋਂ ਅਤੇ ਓਥੋਂ ਦਾ ਖ਼ੁਦਾ ਇਕ ਹੀ ਹਨ ਤਾਂ ਫਿਰ ਸਾਨੂੰ ਕਿਉਂ ਛੱਡ ਕੇ ਜਾ ਰਹੇ ਹੋ? ਜਿਸ ਤਰ੍ਹਾਂ ਖ਼ੁਦਾ ਤੋਂ ਉਥੇ ਜਾ ਕੇ ਮੰਗੋਗੇ ਉਸੇ ਤਰ੍ਹਾਂ ਇਥੇ ਵੀ ਮੰਗ ਲਉ। ਜੋ ਓਥੇ ਦੇਵੇਗਾ ਇਥੇ ਵੀ ਦੇ ਦੇਵੇਗਾ। ਉਨ੍ਹਾਂ ਦੀ ਗੱਲ ਨੇ ਉਸ ਦੇ ਮਨ ਉਤੇ ਏਨਾ ਅਸਰ ਕੀਤਾ ਕਿ ਉਹ ਬਨਾਰਸ ਚਲੇ ਜਾਣ ਦੇ ਖ਼ਿਆਲ ਨੂੰ ਤਿਆਗ ਕੇ ਆਰਾਮ ਨਾਲ ਬੈਠ ਗਏ।

ਖ਼ਵਾਜਾ ਸਾਹਿਬ ਦੀਆਂ ਸਿਧੀਆਂ ਸਾਦੀਆਂ ਅਤੇ ਭੋਲੀਆਂ ਭਾਲੀਆਂ ਗੱਲਾਂ ਦਾ ਜ਼ਿਕਰ ਕਰਦਿਆਂ ਮੀਰ ਅਨੀਸ ਨੇ ਇਕ ਦਿਨ ਫ਼ਰਮਾਇਆ ਕਿ ਇਕ ਦਿਨ ਆਪ ਨੂੰ ਨਮਾਜ਼ ਪੜ੍ਹਨ ਦਾ ਖ਼ਿਆਲ ਆਇਆ ਅਤੇ ਕਿਸੇ ਸ਼ਗਿਰਦ ਨੂੰ ਕਿਹਾ ਕਿ ਸਾਨੂੰ ਨਮਾਜ਼ ਤਾਂ ਸਿਖਾਓ। ਉਹ ਸਬਬ ਨਾਲ ਸੁਨੀ ਫ਼ਿਰਕੇ ਵਿਚੋਂ ਸੀ। ਉਸ ਨੇ ਸੁਨੀਆਂ ਦੀ ਤਰ੍ਹਾਂ ਦੀ ਨਮਾਜ਼ ਸਿਖਾ ਦਿੱਤੀ ਅਤੇ ਕਿਹਾ ਕਿ ਉਸਤਾਦ ਤੁਸੀਂ ਇਹ ਪਰਵਾਨ ਕਰੋ ਕਿ ਪਰਮਾਤਮਾ ਦੀ ਇਬਾਦਤ ਜਿੰਨੀ ਹੀ ਛੁਪਾ ਕੇ ਕੀਤੀ ਜਾਏ ਚੰਗੀ ਹੁੰਦੀ ਹੈ। ਜਦੋਂ ਨਮਾਜ਼ ਦਾ ਵਕਤ ਹੁੰਦਾ ਇਹ ਹੁਜਰੇ ਵਿਚ ਚਲੇ ਜਾਂਦੇ ਜਾਂ ਘਰ ਦਾ ਦਰਵਾਜ਼ਾ ਬੰਦ ਕਰਕੇ ਉਸੇ ਤਰ੍ਹਾਂ ਨਮਾਜ਼ ਪੜ੍ਹਦੇ ਕਿ ਜਿਸ ਤਰ੍ਹਾਂ ਕਰਨਾ ਇਨ੍ਹਾਂ ਨੂੰ ਦੱਸਿਆ ਗਿਆ ਸੀ। ਮੀਰ ਦੋਸਤ ਅਲੀ ਖ਼ਲੀਲ ਜੋ ਇਨ੍ਹਾਂ ਦੇ ਖ਼ਾਸ ਸ਼ਾਗਿਰਦ ਸਨ੍ਹ ਅਤੇ ਰਹਿਣ ਬਹਿਣ ਵਿਚ ਸਾਥ ਨਿਭਾਂਦੇ ਸਨ ਉਨ੍ਹਾਂ ਨੇ ਇਕ ਦਿਨ ਦੇਖ ਲਿਆ ਅਤੇ ਬੜੇ ਹੈਰਾਨ ਹੋਏ। ਇਹ ਨਮਾਜ਼ ਪੜ੍ਹ ਚੁੱਕੇ ਤਾਂ ਉਨ੍ਹਾਂ ਨੇ ਪੁੱਛਿਆ ਕਿ ਉਸਤਾਦ ਤੁਹਾਡਾ ਮਜ਼੍ਹਬ ਕੀ ਹੈ? ਆਪ ਨੇ ਕਿਹਾ ਕਿ ਸ਼ੀਆ ਹੈ, ਕਿਉਂ ਪੁੱਛਦੇ ਹੋ? ਇਨ੍ਹਾਂ ਨੇ ਕਿਹਾ ਕਿ ਮੈਂ ਕੀ ਜਾਣਾ, ਫਲਾਣੇ ਪੁਰਸ਼ ਨੂੰ ਪੁੱਛਿਆ ਸੀ ਉਸ ਨੇ ਜਿਵੇਂ ਸਿਖਾ ਦਿੱਤੀ ਉਸੇ ਤਰ੍ਹਾਂ ਹੀ ਪੜ੍ਹਦਾ ਹਾਂ। ਮੈਨੂੰ ਕੀ ਪਤਾ ਕਿ ਖ਼ੁਦਾ ਦੀਆਂ ਦੋ ਦੋ ਤਰ੍ਹਾਂ ਦੀਆਂ ਨਮਾਜ਼ਾਂ ਹੁੰਦੀਆਂ ਹਨ। ਉਸ ਦਿਨ ਤੋਂ ਸ਼ੀਆ ਦੀ ਤਰ੍ਹਾਂ ਨਮਾਜ਼ ਪੜ੍ਹਨ ਲਗੇ।

ਜਿਨੇ ਸ਼ਗਿਰਦ ਇਨ੍ਹਾਂ ਦੇ ਬਣੇ ਕਿਸੇ ਉਸਤਾਦ ਨੂੰ ਏਨੇ ਸ਼ਾਗਿਰਦ ਨਸੀਬ ਨਹੀਂ

ਹੋਏ। ਉਨ੍ਹਾਂ ਵਿਚੋਂ ਸਯਦ ਮੁਹੰਮਦ ਖ਼ਾਂ "ਰਿੰਦ", ਮੀਰ ਵਜ਼ੀਰ "ਸਬਾ", ਮੀਰ ਦੋਸਤ ਅਲੀ ਖ਼ਲੀਲ ਸਾਹਿਬ, ਮਿਰਜ਼ਾ "ਸ਼ਨਾਵਰ" ਮਿਰਜ਼ਾ ਅਨਾਇਤ ਅਲੀ "ਬਿਸਮਿਲ" ਅਤੇ ਮਿਰਜ਼ਾ "ਫੈਜ਼" ਅਬਾਦੀ, ਨਾਮਵਰ ਸ਼ਗਿਰਦ ਸਨ। ਅਜਿਹੇ ਸ਼ਗਿਰਦ ਜੋ ਉਸਤਾਦ ਹੋਣ ਦੀ ਕਾਬਲੀਅਤ ਰਖਦੇ ਸਨ। ਗ਼ਜ਼ਲ ਦੇਖੋ :

ਗ਼ਜ਼ਲ

ਸੁਨ ਤੋ ਸਹੀ ਜਹਾਂ ਮੇਂ ਹੈ ਤਰਾ ਫ਼ਸਾਨਾ ਕਿਆ
ਕਹਤੀ ਹੈ ਤੁਝ ਕੋ ਖ਼ਲਕ ਖ਼ੁਦਾ ਗ਼ਾਇਬਾਨਾ ਕਿਆ?
ਕਿਆ ਕਿਆ ਉਲਝਤਾ ਹੈ ਤਿਰੀ ਜ਼ੁਲਫੋਂ ਕੇ ਤਾਰ ਸੇ,
ਬਖ਼ੀਆ ਤਲਬ ਹੈ ਸੀਨਾ ਏ ਸਦ ਚਾਕ ਸ਼ਾਲਾ ਕਿਆ?
ਜ਼ੋਰੇ ਜ਼ਮੀਂ ਸੇ ਆਤਾ ਹੈ ਜੋ ਗੁਲ ਸੋਜ਼ ਰਾ ਬਕਫ਼,
ਕਾਰੂੰ ਨੇ ਰਾਸਤਾ ਮੇਂ ਲੁਟਾਇਆ ਖ਼ਜ਼ਾਨਾ ਕਿਆ?
ਉੜਤਾ ਹੈ ਸ਼ੌਕ-ਏ-ਰਾਹਤ-ਏ-ਮੰਜ਼ਲ ਸੇ ਅਸਪ ਉਮਰ,
ਮਹਿਮੇਜ਼ ਕਿਸ ਕੋ ਕਹਿਤੇ ਹੈਂ ਔਰ ਤਾਜ਼ੀਆਨਾ ਕਿਆ?
ਜ਼ੀਨਾ ਸਬਾ ਕਾ ਢੂੰਡਤੀ ਹੈ ਅਪਨੀ ਮੁਸ਼ਤ-ਏ-ਖ਼ਾਕ,
ਬਾਮ ਬੁਲੰਦ ਯਾਰ ਕਾ ਹੈ ਆਸਤਾਨਾ ਕਿਆ?
ਚਾਰੋਂ ਤਰਫ਼ ਸੇ ਸੂਰਤ-ਏ-ਜਾਨਾਂ ਹੋ ਜਲਵਾਗਰ
ਦਿਲ ਸਾਫ਼ ਹੋ ਤਿਰਾ ਤੋ ਹੈ ਆਈਨਾ ਖ਼ਾਨਾ ਕਿਆ?
ਸਯਾਦ! ਅਸੀਰ-ਏ-ਦਾਮ ਰਗ-ਏ-ਗੁਲ ਹੈ ਅਨਦਲੀਬ
ਦਿਖਲਾ ਰਹਾ ਹੈ ਛੁਪ ਕੇ ਉਸੇ ਆਬੋ ਦਾਨਾ ਕਿਆ?
ਤਿਬਲ-ਓ-ਇਲਮ ਹੀ ਪਾਸ ਹੈ ਅਪਨੇ ਨਾ ਮੁਲਕ-ਓ-ਮਾਲ
ਹਮ ਸੇ ਖ਼ਿਲਾਫ਼ ਹੋ ਕੇ ਕਰੇਗਾ ਜ਼ਮਾਨਾ ਕਿਆ?
ਆਤੀ ਹੈ ਕਿਸ ਤਰਹ ਸੇ ਮਿਰੀ ਕਬਜ਼ ਰੂਹ ਕੋ
ਦੇਖੂੰ ਤੋ ਮੌਤ ਢੂੰਡ ਰਹੀ ਹੈ ਬਹਾਨਾ ਕਿਆ?
ਹੋਤਾ ਹੈ ਜ਼ਰਦ ਸੁਨ ਕੇ ਜੋ ਨਾਮਰਦ ਮੁਦੱਈ,
ਰੁਸਤਮ ਕੀ ਦਾਸਤਾਨ ਹੈ ਹਮਾਰਾ ਫ਼ਸਾਨਾ ਕਿਆ?
ਬੇ ਯਾਰ-ਓ-ਸਾਜ਼ਵਾਰ ਨਾ ਹੋਗਾ ਵੋਹ ਗੋਸ਼ ਕੋ
ਮੁਤਰਿਬ ਹਮੇਂ ਸੁਨਾਤਾ ਹੈ ਅਪਨਾ ਤਰਾਨਾ ਕਿਆ?
ਸਯਾਦ ਗ਼ੁਲਜ਼ਾਰ ਦਿਖਾਤਾ ਹੈ ਸੈਰ-ਏ-ਬਾਗ਼
ਬੁਲਬੁਲ ਕਫ਼ਸ ਮੇਂ ਯਾਦ ਕਰੇ ਆਸ਼ੀਆਨਾ ਕਿਆ?
ਤਿਰਛੀ ਨਜ਼ਰ ਸੇ ਤਾਇਰ-ਏ-ਦਿਲ ਹੋ ਚੁਕਾ ਸ਼ਿਕਾਰ,
ਜਬ ਤੀਰ ਕਜ ਪੜੇਗਾ ਉੜੇਗਾ ਨਿਸ਼ਾਨਾ ਕਿਆ?
ਬੇਤਾਬ ਹੈ ਕਮਾਲ ਹਮਾਰਾ ਦਿਲ-ਏ-ਹਜ਼ੀਂ,
ਮਹਿਮਾਂ ਸਰਾਏ ਜਿਸਮ ਕਾ ਹੋਗਾ ਰਵਾਨਾ ਕਿਆ?
ਹਾਂ ਮੁਦੱਈ ਹਸਦ ਸੇ ਨਾ ਦੇ ਦਾਦ ਤੋ ਨਾ ਦੇ

"ਆਤਸ਼" ਗ਼ਜ਼ਲ ਯਿਹ ਤੂ ਨੇ ਲਿਖੀ ਆਸ਼ਕਾਨਾ ਕਿਆ?

–

ਖ਼ਾਨਾ ਖ਼ਰਾਬ ਨਾਲੋਂ ਕੀ ਬਲ ਬੇ - ਸ਼ਰਾਰਤੇਂ
ਬਹਤੀ ਹੈਂ ਪਾਨੀ ਹੋ ਹੋਕੇ ਸੰਗੀਂ ਅਮਾਰਤੇਂ।
ਸਰ ਕੌਨ ਸਾ ਹੈ ਜਿਸ ਮੇਂ ਕਿ ਸੌਦਾ ਨਹੀਂ ਤਿਰਾ,
ਹੋਤੀ ਹੈਂ ਤੇਰੇ ਨਕਸ਼-ਏ-ਕਦਮ ਕੀ ਜ਼ਿਆਰਤੇਂ।
ਖ਼ਾਨਾ ਹੈ ਰਾਂਜਛੇ ਕਾ ਹਰ ਇੱਕ ਕਸਰ ਸ਼ਹਿਰ ਇਸ਼ਕ
ਘਰ ਘਰ ਮੇਂ ਬਾਦਸ਼ਾਹੀਆਂ ਘਰ ਘਰ ਵਜ਼ਾਰਤੇਂ।
ਦੀਦਾਰ-ਏ-ਯਾਰ ਬਰਕ-ਏ-ਤਜੱਲੀ ਸੇ ਕਮ ਨਹੀਂ,
ਬੰਦ ਆਂਖੇ ਹੋਂਗੀ ਦੇਂਗੀ ਦੁਆਏਂ ਬਸਾਰਤੇਂ।
ਆਖੋਂ ਮੇਂ ਅਪਨੀ ਦੌਲਤ-ਏ-ਬੇਦਾਰ ਹੈਂ ਵੋਹ ਖ਼ਵਾਬ,
ਹੋਤੀ ਹੈਂ ਤੇਰੇ ਵਸਲ ਕੀ ਜਿਨ ਮੇਂ ਬਸਾਰਤੇਂ।
ਜ਼ੋਰੇ ਜ਼ਮੀਂ ਬੀ ਯਾਦ ਹੈਂ ਹਫ਼ਤ ਆਸਮਾਂ ਕੇ ਜ਼ੁਲਮ,
ਭੂਲਾ ਨਹੀਂ ਮੈਂ ਸੰਗ ਦਿਲੋਂ ਕੀ ਸ਼ਰਾਰਤੇਂ।
ਖਿਜ਼ਰ-ਓ-ਮਸੀਹ ਕਾਟਤੇ ਹੈਂ ਰਸ਼ਕ ਸੇ ਗਿਲਾ
ਤੂ ਭੀ ਤੋ ਕਰ ਸ਼ਹੀਦੋਂ ਕੀ ਅਪਨੇ ਜ਼ਿਆਰਤੇਂ।
ਬਾਕੀ ਰਹੇਗਾ ਨਾਮ ਹਮਾਰਾ ਨਿਸ਼ਾਂ ਕੇ ਸਾਥ
ਅਪਨੀ ਭੀ ਚੰਦ ਬੀਤੇਂ ਹੈਂ ਅਪਨੀ ਇਮਾਰਤੇਂ।
ਅਹਿਲੇ ਜਹਾਂ ਕਾ ਹਾਲ ਹੈ ਕਿਆ? ਹਮ ਸੇ ਕਿਆ ਕਹੇਂ?
ਬਦ ਗੋਈਆਂ ਹੈਂ ਪੀਛੇ ਤੋ ਮੂੰਹ ਪਰ ਅਸ਼ਾਰਤੇਂ।
ਨਕਸ-ਓ-ਨਿਗਾਰ-ਏ-ਹੁਸਨ-ਏ-ਬੁਤਾਂ ਕਾ ਨਾ ਖਾ ਫ਼ਰੇਬ
ਮਤਲਬ ਸੇ ਖ਼ਾਲੀ ਜਾਨ ਲੇ ਤੂ ਯੇਹ ਅਬਾਰਤੇਂ।
ਆਸ਼ਕ ਹੈਂ, ਹਮ ਕੋ ਮਦੇਨਜ਼ਰ ਕੂਏ ਯਾਰ ਹੈ
ਕਾਅਬਾ ਕੇ ਹਾਜੀਓਂ ਕੋ ਮੁਬਾਰਕ ਜ਼ਿਆਰਤੇਂ।
ਐਸੀ ਖ਼ਿਲਾਫ਼ ਹਮ ਸੇ ਹੂਈ ਹੈ ਹਵਾਏ ਦਹਿਰ
ਕਾਫ਼ੂਰ ਖਾਈਏ ਤੋ ਹੋਂ ਪੈਦਾ ਹਰਾਰਤੇਂ।
"ਆਤਸ਼" ਯੇਹ ਸ਼ਿਸ਼ ਜਿਹਤ ਹੈ ਮਗਰ ਕੂਚਾ ਯਾਰ ਕਾ
ਚਾਰੂੰ ਤਰਫ਼ ਸੇ ਹੋਤੀ ਹੈਂ ਹਮ ਪਰ ਇਸ਼ਾਰਤੇਂ।

**ਸ਼ਾਹ ਨਸੀਰ :–** "ਨਸੀਰ ਤਖ਼ੱਲਸ ਸੀ ਅਤੇ ਨਸੀਰ ਉੱਦੀਨ ਨਾਮ ਸੀ ਪਰ ਕਿਉਂਕਿ ਕਾਲੇ ਰੰਗ ਦੇ ਸਨ ਇਸ ਕਰਕੇ ਪਰਿਵਾਰ ਦੇ ਲੋਕ ਮੀਆਂ ਕੱਲੂ ਆਖ ਕੇ ਬੁਲਾਂਦੇ ਸਨ। ਉਨ੍ਹਾਂ ਦਾ ਵਤਨ ਖ਼ਾਸ ਦਿੱਲੀ ਹੀ ਸੀ। ਉਨ੍ਹਾਂ ਦੇ ਪਿਤਾ ਦਾ ਨਾਮ "ਸ਼ਾਹ ਗ਼ਰੀਬ" ਸੀ ਤੇ ਇਕ ਬਿਰਧ ਪੁਰਸ਼ ਸਨ ਜੋ ਆਪਣੀ ਗ਼ਰੀਬ ਤਬੀਅਤ ਕਾਰਨ ਨਿਮਰਤਾ ਦੀ ਜੀਉਂਦੀ ਜਾਗਦੀ ਤਸਵੀਰ ਸਨ। ਨੇਕ ਨੀਅਤੀ ਦਾ ਫਲ ਸੀ ਕਿ ਨਾਮ ਵਿਚੋਂ ਝਾਕਦੀ ਗ਼ਰੀਬੀ

ਨੂੰ ਦਰਅਸਲ ਅਮੀਰੀ ਦਾ ਜੀਵਨ ਬਤੀਤ ਕਰਕੇ ਝੁਠਲਾ ਰਹੇ ਸਨ। ਸ਼ਹਿਰ ਦੇ ਪਤਵੰਤੇ ਸਜਣ ਬਹੁਤ ਆਦਰ ਕਰਦੇ ਸਨ ਪਰ ਉਹ ਆਪਣੀ ਸੁਖਾਵੀਂ ਜ਼ਿੰਦਗੀ ਦੀ ਬੁਕਲ ਵਿਚ ਬੈਠੇ ਆਪਣੇ ਇਤਬਾਰੀ ਮੁਰੀਦਾਂ ਨੂੰ ਸਮਝਾਉਂਦੇ ਰਹਿੰਦੇ। ਇਨ੍ਹਾਂ ਦੇ ਖ਼ਾਨਦਾਨ ਨੂੰ ਮਾਲੀਆ ਮੁਆਫ਼ ਕਰ ਕੇ ਦਿੱਤੇ ਹੋਏ ਸਨ। ਸ਼ਾਹ ਗ਼ਰੀਬ ਨੇ ਆਪਣੇ ਇਕੋ ਇੱਕ ਪੁੱਤਰ ਨੂੰ ਬੜੇ ਲਾਡ ਪਿਆਰ ਨਾਲ ਪਾਲਿਆ ਸੀ। ਇਲਮ ਦੋਸਤ ਉਸਤਾਦਾਂ ਨੂੰ ਨੌਕਰ ਰਖ ਕੇ ਪੜ੍ਹਾਈ ਕਰਵਾਈ ਸੀ।

ਅਜੀਬ ਇਤਫ਼ਾਕ ਹੈ ਕਿ ਉਹ ਪੁਸਤਕਾਂ ਤੋਂ ਪ੍ਰਾਪਤ ਹੁੰਦੀ ਲਿਆਕਤ ਨੂੰ ਸੰਭਾਲਣ ਵਿਚ ਤਾਂ ਕਾਮਯਾਬ ਨਾ ਹੋਏ ਪਰ ਉਨ੍ਹਾਂ ਦੀ ਪ੍ਰਾਪਤੀ ਬਹੁਤ ਸਾਰੇ ਵਿਦਵਾਨਾਂ ਦੇ ਮੁਕਾਬਿਲੇ ਤੇ ਪ੍ਰਸ਼ੰਸਾਜਨਕ ਸੀ। ਉਹ ਜੋ ਵੀ ਕਹਿੰਦੇ ਸਨ ਲੋਕ ਉਸ ਨੂੰ ਕੰਨ ਲਾ ਕੇ ਸੁਣਦੇ ਸਨ। ਜੋ ਉਹ ਲਿਖਦੇ ਸਨ ਉਸ ਨੂੰ ਪਰਖਣ ਵਾਲੇ ਵਿਦਵਾਨ ਦਿਮਾਗ਼ ਲਾ ਕੇ ਸਮਝਣ ਦੀ ਕੋਸ਼ਿਸ਼ ਕਰਦੇ ਸਨ। ਉਨ੍ਹਾਂ ਦੀ ਕਾਵਿ ਬਿਰਤੀ, ਸ਼ਿਅਰ ਕਹਿਣ ਦੀ ਸਮਰਥਾ ਤੋਂ ਇਸ ਤਰ੍ਹਾਂ ਭਰਪੂਰ ਸੀ ਕਿ ਬਹੁਤ ਮਿਹਨਤੀ ਮਸ਼ਹੂਰ ਅਤੇ ਮੁਹਾਰਤ ਰਖਣ ਵਾਲੇ ਸ਼ਾਇਰ ਵੀ ਮੁਸ਼ਾਇਰਿਆਂ ਵਿਚ ਉਨ੍ਹਾਂ ਦੀ ਸ਼ਕਲ ਦੇਖਦੇ ਰਹਿ ਜਾਂਦੇ ਸਨ। ਰਚਨਾਤਮਕ ਸੰਬੰਧ "ਸੌਦਾ" ਅਤੇ "ਦਰਦ" ਨਾਲ ਜਾ ਕੇ ਜੁੜਦੇ ਸਨ ਕਿਉਂਕਿ ਇਹ ਸ਼ਾਹ ਮੁਹੰਮਦੀ "ਮਾਇਲ" ਦੇ ਸ਼ਾਗਿਰਦ ਸਨ ਅਤੇ ਉਹ ਕਾਇਮ ਉਲਦੀਨ "ਕਾਇਮ" ਦੇ। "ਕਾਇਮ" ਨੇ "ਸੌਦਾ" ਪਾਸੋਂ ਵੀ ਕਾਵਿ ਰਚਨਾਵਾਂ ਬਾਰੇ ਮਸ਼ਵਰਾ ਲਿਆ ਸੀ ਅਤੇ "ਮੀਰ ਦਰਦ" ਪਾਸੋਂ ਵੀ। ਇਨ੍ਹਾਂ ਨੇ ਜ਼ਿੰਦਗੀ ਦਾ ਬਹੁਤ ਸਾਰਾ ਹਿੱਸਾ ਤਾਂ ਅੰਗਰੇਜ਼ਾਂ ਦੀ ਹੁਕਮਰਾਨੀ ਵਿਚ ਬਿਤਾਇਆ ਪਰ ਉਨ੍ਹਾਂ ਦੀ ਸ਼ਾਇਰੀ ਸ਼ਾਹ "ਆਲਮ" ਦੇ ਸਮੇਂ ਵਿਚ ਹੀ ਆਪਣੇ ਜੌਹਰ ਦਿਖਾਣ ਲਗ ਪਈ ਸੀ। ਖ਼ਾਨਦਾਨੀ ਸ਼ਾਨ ਅਤੇ ਉਨ੍ਹਾਂ ਦੇ ਆਪਣੇ ਕਮਾਲ ਦੀ ਚਮਕ ਦਮਕ ਨੇ ਉਨ੍ਹਾਂ ਨੂੰ ਸ਼ਾਹੀ ਦਰਬਾਰ ਤਕ ਪਹੁੰਚਾ ਦਿੱਤਾ ਸੀ।

ਸੈਰ ਸਪਾਟੇ ਦੀ ਜਿਹੜੀ ਦੌਲਤ ਇਨ੍ਹਾਂ ਨੂੰ ਪ੍ਰਾਪਤ ਹੋਈ ਸੀ ਉਹ ਵੀ ਸ਼ਾਇਰੀ ਦੀ ਬਰਕਤ ਕਰਕੇ ਹੀ ਸੀ ਜਿਸਦੀ ਸਿਫ਼ਤ ਦਖਣ ਵਿਚ ਹੈਦਰਾਬਾਦ ਤੱਕ ਅਤੇ ਪੂਰਬ ਵਿਚ ਲਖਨਊ ਤੱਕ ਪ੍ਰਵੇਸ਼ ਕਰ ਚੁੱਕੀ ਸੀ। ਦਰਬਾਰ ਤੋਂ ਇਲਾਵਾ ਇਨ੍ਹਾਂ ਦੀ ਕਦਰ ਬਾਕੀ ਸਾਰੇ ਸ਼ਹਿਰ ਵਿਚ ਵੀ ਹੁੰਦੀ ਸੀ ਪਰ ਜਿਨ੍ਹਾਂ ਦੀਆਂ ਆਦਤਾਂ ਸ਼ਾਹੀ ਦਰਬਾਰਾਂ ਵਿਚ ਮਿਲਦੀ ਵਾਹ ਵਾਹ ਤੋਂ ਵਿਗੜੀਆਂ ਹੋਣ ਉਨ੍ਹਾਂ ਦੇ ਦਿਲ ਪੜ੍ਹੀਆਂ ਲਿਖੀਆਂ ਹਕੂਮਤਾਂ ਵਿਚ ਲਗਦੇ ਨਹੀਂ ਹੁੰਦੇ। ਉਥੇ ਜਦੋਂ ਅੰਗਰੇਜ਼ਾਂ ਦੀ ਹੁਕਮਰਾਨੀ ਸ਼ੁਰੂ ਹੋਈ ਤਾਂ ਇਨ੍ਹਾਂ ਨੂੰ ਦਖਣ ਵਲ ਜਾਣਾ ਪਿਆ।

ਦਖਣ ਵਿਚ ਦੀਵਾਨ ਚੰਦੂ ਲਾਲ ਦਾ ਬੋਲਬਾਲਾ ਸੀ। ਭਾਵੇਂ ਇਨ੍ਹਾਂ ਦੀ ਕਦਰ ਅਤੇ ਸਖ਼ਾਵਤ ਸਾਰੇ ਦੇਸ਼ ਵਿਚ ਮਸ਼ਹੂਰ ਸੀ ਫਿਰ ਵੀ ਦਿੱਲੀ ਦੇ ਵਸਨੀਕਾਂ ਉੱਤੇ ਇਹ ਖਾਸ ਕਰਕੇ ਮਿਹਰ ਦੀ ਨਿਗਾਹ ਰਖਦੇ ਸਨ ਅਤੇ ਬਹੁਤ ਪਿਆਰ ਨਾਲ ਪੇਸ਼ ਆਉਂਦੇ ਸਨ। ਖ਼ੁਸ਼ਕਿਸਮਤੀ ਤਾਂ ਇਹ ਸੀ ਕਿ ਉਹ ਸ਼ਿਅਰੋ ਸ਼ਾਇਰੀ ਵਿਚ ਹੁਲਾਸ ਭਰੀ ਦਿਲਚਸਪੀ ਰਖਦੇ ਸਨ। ਉਥੇ ਜਾ ਕੇ ਸ਼ਾਹ ਸਾਹਿਬ ਨੇ ਆਪਣੀ ਮਰਜ਼ੀ ਮੁਤਾਬਿਕ ਕੀਮਤ ਪਵਾਈ ਪਰ ਦਿੱਲੀ ਤੋਂ ਪ੍ਰਾਪਤ ਹੁੰਦਾ ਸੁਆਦ ਐਸਾ ਨਹੀਂ ਜਿਸਨੂੰ ਇਨਸਾਨ ਭੁੱਲ ਜਾਏ। ਏਸੇ ਕਰਕੇ ਬੇਅੰਤ ਇਨਾਮ ਅਤੇ ਤੋਹਫ਼ੇ ਲੈ ਚੁੱਕਣ ਤੋਂ ਉਪ੍ਰੰਤ ਫਿਰ ਦਿੱਲੀ ਵਾਪਸ ਆਏ। ਤਿੰਨ ਦਫ਼ਾ

ਫਿਰ ਦਖਣ ਗਏ। ਜੇ ਕਦੇ ਕੋਈ ਦਖਣ ਜਾ ਕੇ ਉਨ੍ਹਾਂ ਦੇ ਸ਼ਗਿਰਦਾਂ ਦੀ ਗਿਣਤੀ ਕਰੇ ਤਾਂ ਦਿੱਲੀ ਨੂੰ ਭੁੱਲ ਜਾਏਗਾ।

ਸ਼ਾਹ ਸਾਹਿਬ ਦੋ ਵਾਰ ਲਖ਼ਨਊ ਵੀ ਗਏ ਸਨ ਪਰ ਅਫ਼ਸੋਸ ਰਿਹਾ ਹੈ ਕਿ ਹੁਣ ਦਿੱਲੀ ਅਤੇ ਲਖਨਊ ਵਿਚ ਕੋਈ ਵੀ ਇਹ ਦੱਸਣ ਵਾਲਾ ਮੌਜੂਦ ਨਹੀਂ ਕਿ ਕਿਸ ਕਿਸ ਕਾਰਨ ਉਹ ਕਿਥੇ ਗਏ ਜਾਂ ਕਿਸ ਕਿਸ ਮੁਸ਼ਾਇਰੇ ਵਿਚ ਉਨ੍ਹਾਂ ਨੇ ਕਿਸ ਕਿਸ ਦੇ ਮੁਕਾਬਿਲੇ ਉਤੇ ਕਿਹੜੀ ਕਿਹੜੀ ਗ਼ਜ਼ਲ ਪੜ੍ਹੀ ਸੀ। ਇਸ ਵਿਚ ਸ਼ੱਕ ਨਹੀਂ ਕਿ ਜਦੋਂ ਪਹਿਲੀ ਵਾਰ ਗਏ ਸਨ ਤਾਂ ਉਥੇ ਸਯਦ "ਇਨਸ਼ਾ", "ਮਸਹਫ਼ੀ" ਅਤੇ "ਜੁੱਰਾਤ" ਆਦਿ ਸਾਰੇ ਹੀ ਮੌਜੂਦ ਸਨ ਅਤੇ ਕੁਝ ਗ਼ਜ਼ਲਾਂ ਜੋ ਉਸ ਸਮੇਂ ਹੋਏ ਖ਼ਾਸ ਖ਼ਾਸ ਮੁਸ਼ਾਇਰਿਆਂ ਨਾਲ ਸੰਬੰਧਿਤ ਹਨ ਅਤੇ ਮਸ਼ਹੂਰ ਹਨ ਉਹ "ਮਸਹਫ਼ੀ" ਦੇ ਦੀਵਾਨ ਵਿਚ ਦਰਜ ਹਨ।

ਸ਼ਾਹ ਸਾਹਿਬ ਫਿਰ ਚੌਥੀ ਵਾਰ ਦਖਣ ਗਏ ਪਰ ਇਸ ਵਾਰੀ ਐਸੇ ਗਏ ਕਿ ਪਰਤ ਕੇ ਨਾ ਆਏ। ਮੇਰੇ ਸੁਰਗਵਾਸੀ ਉਸਤਾਦ ਸਾਹਿਬ ਜ਼ਿਕਰ ਕਰਦੇ ਸਨ ਕਿ ਸ਼ਾਹ ਸਾਹਿਬ ਦੀ ਕਾਮਲ ਉਸਤਾਦੀ ਬਹੁਤ ਸਤਿਕਾਰਯੋਗ ਸੀ। ਜਦ ਸ਼ਾਹ ਸਾਹਿਬ ਚੌਥੀ ਵਾਰ ਦਖਣ ਜਾ ਰਹੇ ਸਨ ਤਾਂ ਸਫ਼ਰ ਸ਼ੁਰੂ ਹੋਣ ਸਾਰ ਹੀ ਮੇਲ ਹੋ ਗਿਆ। ਉਨ੍ਹਾਂ ਨੇ ਕਿਹਾ ਕਿ ਆਪ ਦੀ ਸਿਹਤ ਇੰਨਾ ਦੂਰ ਤਕ ਦਾ ਸਫ਼ਰ ਕਰਨ ਦੇ ਯੋਗ ਨਹੀਂ। ਸ਼ਾਹ ਸਾਹਿਬ ਨੇ ਉਤਰ ਵਿਚ ਫ਼ਰਮਾਇਆ ਕਿ ਮੀਆਂ ਇਬਰਾਹੀਮ ਉਥੇ ਤਾਂ ਬਹਿਸ਼ਤ ਹੈ ਬਹਿਸ਼ਤ। ਮੈਂ ਤਾਂ ਬਹਿਸ਼ਤ ਜਾਂਦਾ ਹਾਂ ਚਲੋ ਤੁਸੀਂ ਵੀ ਚਲੋ।

ਉਨ੍ਹਾਂ ਦੇ ਕਲਾਮ ਨੂੰ ਅੱਛੀ ਤਰ੍ਹਾਂ ਪਰਖਿਆ ਗਿਆ ਹੈ। ਜ਼ਬਾਨ, ਸ਼ਬਦ ਚੋਣ ਅਤੇ ਬਿਆਨ ਦੀ ਰਵਾਨੀ ਅਨੁਸਾਰ "ਸੌਦਾ" ਦੀ ਜ਼ਬਾਨ ਸੀ। ਉਸ ਵਿਚ ਨਿੱਘ ਅਤੇ ਸਵਾਦ ਰੱਬੋਂ ਮਿਲੀ ਹੋਈ ਸੀ। ਉਨ੍ਹਾਂ ਨੂੰ ਇਸ ਗੱਲ ਦਾ ਮਾਣ ਸੀ ਕਿ ਉਨ੍ਹਾਂ ਨੇ ਨਵੇਂ ਨਵੇਂ ਦ੍ਰਿਸ਼ਟਾਂਤਿਕ ਉਦਾਹਰਣ ਅਤੇ ਕਟਾਖ਼ਸ਼ ਵਰਤੇ ਸਨ। ਉਨ੍ਹਾਂ ਦਾ ਉਪਰੋਕਤ ਦਾਅਵਾ ਦਰੁਸਤ ਸੀ। ਨਵੀਆਂ ਨਵੀਆਂ ਰਚਨਾਤਮਕ ਤਰਤੀਬਾਂ, ਚੁਸਤ ਅਤੇ ਪ੍ਰਸੰਸਾਯੋਗ ਪਰਸਾਰਥ ਕਰਦੇ ਸਨ। ਉਹ ਏਨੀਆਂ ਮਜ਼ਬੂਤ ਤੇ ਸਿੱਕੇਬੰਦ ਹੁੰਦੀਆਂ ਸਨ ਕਿ ਵੱਡੇ ਵੱਡੇ ਜਾਣਕਾਰ ਕਵੀ ਵੀ ਮੁਕਾਬਿਲਾ ਕਰਨ ਵਾਸਤੇ ਉਨ੍ਹਾਂ ਤਰਤੀਬਾਂ ਦੀ ਰੀਸ ਨਹੀਂ ਸਨ ਕਰ ਸਕਦੇ। ਵਿਦਵਤਾ ਉਤੇ ਮਾਣ ਕਰਨ ਵਾਲੇ ਸ਼ਾਇਰ ਉਨ੍ਹਾਂ ਦੇ ਕਲਾਮ ਨੂੰ ਪਾਰਖੂ ਅੱਖਾਂ ਨਾਲ ਦੇਖਦੇ ਸਨ ਅਤੇ ਕਾਨਾਫੂਸੀ ਵੀ ਕਰਦੇ ਸਨ। ਉਸਦਾ ਕਾਰਨ ਸੀ ਕਿ ਉਨ੍ਹਾਂ ਵਰਗੀ ਸੁਭਾਵਿਕ ਰਵਾਨੀ ਦੀ ਸਮਾਨਤਾ ਨਿਭਾਅ ਸਕਣਾ ਕਿਸੇ ਦੇ ਵਸ ਦੀ ਗੱਲ ਨਹੀਂ ਸੀ। ਜਿਨ੍ਹਾਂ ਮਜ਼ਬੂਤ ਤਰਤੀਬਾਂ ਵਿਚ ਕਲਾਮ ਵਿਚ ਭਰੀ ਹੋਈ ਨਿਘ ਨਾਲ ਉਹ ਮੁਸ਼ਾਇਰੇ ਵਿਚ ਹਾਜ਼ਰ ਲੋਕਾਂ ਨੂੰ ਤੜਪਾ ਦੇਂਦੇ ਸਨ ਉਸ ਦੇ ਮੁਕਾਬਿਲੇ ਉਤੇ ਹੋਰਨਾਂ ਲਈ ਆਪਣੀ ਗ਼ਜ਼ਲ ਪੂਰੀ ਉਤਾਰਨੀ ਮੁਸਕਿਲ ਹੋ ਜਾਂਦੀ ਸੀ। ਕਲਾਮ ਦਾ ਨਮੂਨਾ ਦੇਖੋ :

ਜ਼ੇਬ ਤਨ ਗਰਚਿ' ਹੈ ਗੁਲ ਪੈਰਹਨ-ਏ ਸੁਰਖ਼ ਤਿਰਾ,
ਲੇਕਨ ਅੰਜਾਮ ਯੇਹ ਹੋਗਾ ਕਫ਼ਨ-ਏ ਸੁਰਖ਼ ਤਿਰਾ।
ਮੁਝ ਕੋ ਕਹਿਤਾ ਹੈ ਵੋਹ ਨਿਕਲਾ ਹੈ ਸ਼ਫ਼ਕ ਮੇਂ ਯਿਹ ਹਲਾਲ,
ਯਾ ਨਮੂਦਾਰ ਹੈ ਜ਼ਖ਼ਮ ਕੁਹਨ-ਏ ਸੁਰਖ਼ ਤਿਰਾ।

ਦਸਤਰਸ ਪਾਉਂ ਤਕ ਇਸ ਸ਼ੋਖ਼ ਕੇ ਤੁਝ ਕੋ ਹੈ ਯਹਾਂ,
ਕਿਉਂ ਕਿ ਰੁਤਬਾ ਨਾ ਹੋ ਐ ਗੁਲਬਦਨ-ਏ-ਸੁਰਖ਼ ਤਿਰਾ।
ਹੈ ਮੇਰੀ ਆਹ ਯਹਾਂ ਨਖ਼ਲ-ਏ-ਗੁਲਸਤਾਨ-ਏ ਖ਼ਲੀਲ,
ਰੁਖ਼ ਗੁਲਨਾਰ ਵਹਾਂ ਹੈ ਚਮਨ-ਏ ਸੁਰਖ਼ ਤਿਰਾ।
ਸ਼ੀਸਾ ਏ ਬਾਦਾਏ ਗੁਲਰੰਗ ਪਟਕ ਦੇ ਸਾਥੀ,
ਜਾਮਾ ਏ ਸਬਜ਼ ਮੇਂ ਦੇਖੇ ਜੋ ਤਨ-ਏ ਸੁਰਖ਼ ਤਿਰਾ।
ਆਸਤੀਂ ਸੇ ਯੇਹ ਲਗਾ ਕਹਿਨੇ ਵੋਹ ਤਲਵਾਰ ਕੋ ਪੂਛ,
ਬਨ ਗਿਆ ਮੌਜ ਯਮੇਂ ਖ਼ੂਨ ਸ਼ਿਕਨ-ਏ-ਸੁਰਖ਼ ਤਿਰਾ।
ਸੱਚ ਬਤਾ ਤੂ ਮੁਝੇ ਸੌਫ਼ਾਰੇ ਖ਼ਦੰਗੇ ਕਾਤਿਲ,
ਲਹੂ ਕਿਸ ਕਿਸ ਕਾ ਪੀਏਗਾ ਦਹਨ-ਏ-ਸੁਰਖ਼ ਤਿਰਾ।
ਖ਼ਾਕ ਬਾਹਮ ਹੋ ਸ਼ਰਾਰਤ ਸੇ ਹਮ-ਆਗ਼ੋਸ਼ "ਨਸੀਰ"
ਸਾਫ਼ ਹੈ ਸ਼ੋਹਲਾ-ਏ ਆਤਸ਼ ਬਦਨ-ਏ-ਸੁਰਖ਼ ਤਿਰਾ।

**ਮੋਮਨ ਖ਼ਾਨ "ਮੋਮਨ" :—** ਇਨ੍ਹਾਂ ਦੇ ਪਿਤਾ ਹਕੀਮ ਗ਼ੁਲਾਮ ਨਬੀ ਖਾਨ ਸਪੁੱਤਰ ਹਕੀਮ ਨਾਮਦਾਰ ਖਾਨ ਅਤੇ ਹਕੀਮ ਕਾਮਦਾਰ ਖਾਨ ਦੋਵੇਂ ਭਰਾ ਮੁਗ਼ਲ ਰਾਜ ਦੇ ਆਖ਼ਰੀ ਰਾਜ-ਕਾਲ ਵਿਚ ਸ਼ਾਹੀ ਤਬੀਬਾਂ ਅਰਥਾਤ ਇਲਾਜ ਕਰਨਾ ਵਾਲਿਆਂ ਵਿਚ ਆ ਕੇ ਸ਼ਾਮਲ ਹੋ ਗਏ। ਸ਼ਾਹ ਆਲਮ ਦੇ ਸਮੇਂ ਬਲਾਹਾ ਆਦਿ ਪਿੰਡ ਜੋ ਨਾਰਨੌਲ ਦੇ ਪਰਗਨੇ ਵਿਚ ਸਨ ਉਨ੍ਹਾਂ ਨੂੰ ਜਾਗ਼ੀਰ ਦੇ ਤੌਰ ਤੇ ਮਿਲੇ। ਜਦੋਂ ਅੰਗਰੇਜ਼ੀ ਸਰਕਾਰ ਨੇ ਝਜਰ ਦੀ ਰਿਆਸਤ ਨਵਾਬ ਫ਼ੈਜ਼ ਤਲਬ ਖਾਨ ਲੂੰ ਬਖ਼ਸ਼ੀ ਤਾਂ ਨਾਰਨੌਲ ਦਾ ਪਰਗਨਾ ਉਸ ਵਿਚ ਸ਼ਾਮਲ ਸੀ। ਉਪਰੋਕਤ ਰਈਸ ਨੇ ਇਨ੍ਹਾਂ ਦੇ ਖ਼ਾਨਦਾਨ ਦੀ ਜਾਗੀਰ ਜ਼ਬਤ ਕਰਕੇ ਇਕ ਹਜ਼ਾਰ ਰੁਪਏ ਸਾਲਾਨਾ ਪੈਨਸ਼ਨ ਹਕੀਮ ਨਾਮਦਾਰ ਖਾਂਨ ਦੇ ਵਾਰਸਾਂ ਲਈ ਮੁਕਰਰ ਕਰ ਦਿੱਤੀ। ਪੈਨਸ਼ਨ ਵਿਚੋਂ ਹਕੀਮ ਗ਼ੁਲਾਮ ਨਬੀ ਖਾਨ ਨੇ ਆਪਣਾ ਹਿੱਸਾ ਲਿਆ ਅਤੇ ਉਸੇ ਵਿਚੋਂ ਹਕੀਮ ਮੋਮਨ ਖਾਨ ਸਾਹਿਬ ਨੇ ਵੀ ਆਪਣਾ ਹੱਕ ਵਸੂਲ ਕਰਨਾ ਸ਼ੁਰੂ ਕੀਤਾ। ਇਸ ਤੋਂ ਇਲਾਵਾ ਇਨ੍ਹਾਂ ਦੇ ਖ਼ਾਨਦਾਨ ਦੇ ਚਾਰ ਹਕੀਮਾਂ ਨੂੰ ਸੌ ਸੌ ਰੁਪਏ ਮਹੀਨੇ ਪੈਨਸ਼ਨ ਅੰਗਰੇਜ਼ਾਂ ਵਲੋਂ ਵੀ ਮਿਲਦੀ ਸੀ। ਉਸ ਵਿਚੋਂ ਚੌਥਾ ਹਿੱਸਾ ਉਨ੍ਹਾਂ ਦੇ ਪਿਤਾ ਨੂੰ ਅਤੇ ਉਨ੍ਹਾਂ ਤੋਂ ਇਲਾਵਾ ਇਨ੍ਹਾਂ ਦਾ ਹਿੱਸਾ ਇਨ੍ਹਾਂ ਨੂੰ ਮਿਲਦਾ ਰਿਹਾ।

ਉਹ ਅਠਾਰਾਂ ਸੌ ਈਸਵੀ ਵਿਚ ਜੰਮੇ ਸਨ। ਉਨ੍ਹਾਂ ਦੇ ਬਜ਼ੁਰਗ ਦਿੱਲੀ ਵਿਚ ਚੇਲੀਆਂ ਦੇ ਕੂਚੇ ਵਿਚ ਆ ਕੇ ਰਹੇ ਸਨ। ਖ਼ਾਨਦਾਨ ਉਥੇ ਹੀ ਆਬਾਦ ਰਿਹਾ। ਸ਼ਾਹ ਅਬਦੁਲ ਅਜ਼ੀਜ਼ ਸਾਹਿਬ ਦਾ ਮਦਰਸਾ ਉਥੋਂ ਬਹੁਤ ਨੇੜੇ ਸੀ। ਇਨ੍ਹਾਂ ਦੇ ਪਿਤਾ ਜੀ ਨੂੰ ਸ਼ਾਹ ਸਾਹਿਬ ਉਤੇ ਬਹੁਤ ਵਿਸ਼ਵਾਸ ਸੀ। ਜਦ ਇਹ ਪੈਦਾ ਹੋਏ ਤਾਂ ਉਨ੍ਹਾਂ ਨੇ ਹੀ ਕੰਨ ਵਿਚ ਆ "ਆਜ਼ਾਨ" ਦਿੱਤੀ ਅਤੇ ਨਾਮ ਮੋਮਨ ਖਾਨ ਰਖਿਆ। ਘਰ ਵਾਲਿਆਂ ਨੇ ਨਾਂ ਨੂੰ ਪਸੰਦ ਨਾ ਕੀਤਾ ਅਤੇ ਹਬੀਬ ਅਲਾ ਖਾਨ ਨਾਮ ਰਖਣਾ ਚਾਹਿਆ ਪਰ ਹੋਇਆ ਇਸ ਤਰ੍ਹਾਂ ਕਿ ਜੋ ਨਾਮ ਸ਼ਾਹ ਸਾਹਿਬ ਨੇ ਰਖਿਆ ਸੀ ਉਹੀ ਕਾਇਮ ਰਿਹਾ।

ਬਚਪਨ ਵਿਚ ਮਾਮੂਲੀ ਤਾਲੀਮ ਹਾਸਲ ਕਰ ਚੁੱਕੇ ਤਾਂ ਇਨ੍ਹਾਂ ਦੇ ਹੋਸ਼ ਸੰਭਾਲਣ ਤੋਂ ਬਾਅਦ ਇਨ੍ਹਾਂ ਦੇ ਪਿਤਾ ਨੇ ਸ਼ਾਹ ਅਬਦੁਲ ਕਾਦਰ ਸਾਹਿਬ ਦੀ ਹਾਜ਼ਰੀ ਭਰਨ ਵਾਸਤੇ

ਭੇਜਣਾ ਸ਼ੁਰੂ ਕੀਤਾ। ਉਨ੍ਹਾਂ ਪਾਸੋਂ ਹੀ ਇਨ੍ਹਾਂ ਨੇ ਅਰਬੀ ਪੜ੍ਹੀ। ਯਾਦ ਕਰਨ ਦੀ ਸ਼ਕਤੀ ਐਸੀ ਸੀ ਕਿ ਜੋ ਗੱਲ ਸ਼ਾਹ ਸਾਹਿਬ ਤੋਂ ਸੁਣ ਲੈਂਦੇ ਸਨ, ਯਾਦ ਕਰ ਲੈਂਦੇ ਸਨ। ਕਈ ਵਾਰ ਸ਼ਾਹ ਅਬਦੁਲ ਅਜ਼ੀਜ਼ ਸਾਹਿਬ ਨੂੰ ਉਪਦੇਸ਼ ਦੇਂਦਿਆਂ ਇਕ ਵਾਰੀ ਸੁਣ ਕੇ ਹੀ ਐਨ ਉਸੇ ਤਰ੍ਹਾਂ ਹੀ ਪਰਸਾਰਥ ਕਰ ਦੇਂਦੇ ਸਨ। ਜਦੋਂ ਅਰਬੀ ਵਿਚ ਕਿਸੇ ਹਦ ਤੱਕ ਵਿਦਵਤਾ ਪ੍ਰਾਪਤ ਕਰ ਲਈ ਤਾਂ ਆਪਣੇ ਪਿਤਾ ਜੀ, ਆਪਣੇ ਚਾਚਿਆਂ, ਹਕੀਮ ਗ਼ੁਲਾਮ ਹੈਦਰ ਖ਼ਾਨ ਅਤੇ ਗ਼ੁਲਾਮ ਹਸਨ ਖ਼ਾਨ ਪਾਸੋਂ ਹਿਕਮਤ ਦੀਆਂ ਪੁਸਤਕਾਂ ਪੜ੍ਹੀਆਂ ਅਤੇ ਉਨ੍ਹਾਂ ਦੇ ਦਵਾਖ਼ਾਨੇ ਵਿਚ ਹੀ ਨੁਸਖੇ ਲਿਖਣ ਦਾ ਕੰਮ ਕਰਦੇ ਰਹੇ।

ਤੇਜ਼ ਮਾਨਸਿਕ ਰੁਚੀ ਦੀ ਵਿਸ਼ੇਸ਼ ਸਿਫ਼ਤ ਇਹ ਹੈ ਕਿ ਮਨ ਇਕੋ ਰੁਝੇਵੇਂ ਦਾ ਪਾਬੰਦ ਰਹਿਣਾ ਸਵੀਕਾਰ ਨਹੀਂ ਕਰਦਾ। ਮਨ ਨੇ ਆਪਦੇ ਬਜ਼ੁਰਗਾਂ ਦੇ ਹਿਕਮਤ ਦੇ ਪੇਸ਼ੇ ਤਕ ਸੀਮਿਤ ਨਾ ਰਹਿਣ ਦਿੱਤਾ। ਦਿਲ ਵਿਚ ਵੱਖ ਵੱਖ ਕਿਸਮ ਦੇ ਸ਼ੌਕ ਉਤਪੰਨ ਹੋ ਗਏ। ਸ਼ਾਇਰੀ ਕਰਨ ਤੋਂ ਇਲਾਵਾ ਨਜੂਮ ਦਾ ਇਲਮ ਸਿਖਣ ਦਾ ਖ਼ਿਆਲ ਆਇਆ। ਉਸ ਵਿਚ ਕਮਾਲ ਦੀ ਵਿਦਵਤਾ ਪ੍ਰਾਪਤ ਕੀਤੀ। ਬਹੁਤ ਮਸ਼ਕ ਕੀਤੀ ਅਰਥਾਤ ਦੁਹਰਾ ਦੁਹਰਾ ਕੇ ਇਲਮ ਨੂੰ ਘੋਖਿਆ। ਉਨ੍ਹਾਂ ਨੂੰ ਕੁਦਰਤੀ ਤੌਰ ਤੇ ਨਜੂਮ ਨਾਲ ਦਿਲਚਸਪੀ ਸੀ। ਐਸੀ ਪਦਵੀ ਪ੍ਰਾਪਤ ਕਰ ਲਈ ਸੀ ਕਿ ਇਨ੍ਹਾਂ ਦੇ ਭਵਿੱਖ ਬਾਰੇ ਆਦੇਸ਼ ਸੁਣ ਕੇ ਵੱਡੇ ਵੱਡੇ ਨਜੂਮੀ ਹੈਰਾਨ ਰਹਿ ਜਾਂਦੇ ਸਨ। ਸਾਰੇ ਸਾਲ ਵਿਚ ਇਕ ਵਾਰੀ ਤਕਵੀਰਾਂ ਅਰਥਾਤ ਜੰਤਰੀ ਦੇਖਦੇ ਸਨ ਫਿਰ ਸਾਰਾ ਸਾਲ ਇਨ੍ਹਾਂ ਨੂੰ ਸਾਰੇ ਸਿਤਾਰਿਆਂ ਦੇ ਗਮਨ ਕਰਨ ਦੇ ਅਸਥਾਨਾਂ ਅਤੇ ਉਨ੍ਹਾਂ ਦੀਆਂ ਹਰਕਤਾਂ ਦਾ ਗਿਆਨ ਰਹਿੰਦਾ ਸੀ। ਜਦੋਂ ਕੋਈ ਸੁਆਲ ਪੁੱਛਦਾ ਨਾ ਜਨਮ ਪਤਰੀ ਦੇਖਦੇ ਨਾ ਜੰਤਰੀ ਦੇਖਦੇ। ਪੁੱਛਣ ਵਾਲੇ ਨੂੰ ਕਹਿੰਦੇ ਕਿ ਤੂੰ ਹੁਣ ਚੁੱਪ ਰਹਿ ਅਤੇ ਜੋ ਪੁੱਛਾਂ ਉਸ ਦਾ ਉਤਰ ਦੇਂਦਾ ਜਾਹ। ਫਿਰ ਭਿੰਨ ਭਿੰਨ ਗੱਲਾਂ ਪੁੱਛਦੇ ਸਨ ਅਤੇ ਜੋ ਜੋ ਗੱਲਾਂ ਪੁੱਛਦੇ ਸਨ ਉਨ੍ਹਾਂ ਨੂੰ ਆਮ ਤੌਰ ਤੇ ਸਵਾਲੀ ਸਵੀਕਾਰ ਕਿਹਾ ਜਾਂਦਾ ਸੀ।

ਸ਼ਤਰੰਜ ਨਾਲ ਵੀ ਉਨ੍ਹਾਂ ਦਾ ਬੇਅੰਤ ਪਿਆਰ ਸੀ। ਜਦ ਖੇਡਣ ਬੈਠਦੇ ਸਨ ਤਾਂ ਆਪਣੇ ਆਲੇ ਦੁਆਲੇ ਦੀ ਦੁਨੀਆ ਭਰ ਦੀ ਕੋਈ ਹੋਸ਼ ਨਹੀਂ ਰਹਿੰਦੀ ਸੀ। ਘਰ ਦੇ ਨਿਹਾਇਤ ਜ਼ਰੂਰੀ ਕੰਮ ਵੀ ਭੁੱਲ ਜਾਂਦੇ ਸਨ। ਦਿੱਲੀ ਦੇ ਮਸ਼ਹੂਰ ਸ਼ਤਰੰਜ ਬਾਜ ਕਰਾਮਤ ਅਲੀ ਖਾਂ ਨਾਲ ਬਹੁਤ ਨੇੜੇ ਦਾ ਮੇਲ ਜੋਲ ਸੀ ਅਤੇ ਸ਼ਹਿਰ ਦੇ ਇਕ ਦੋ ਸ਼ਤਰੰਜ ਦੇ ਖਿਲਾੜੀਆਂ ਤੋਂ ਇਲਾਵਾ ਕਿਸੇ ਤੋਂ ਘੱਟ ਖਿਲਾੜੀ ਨਹੀਂ ਸਨ।

ਸ਼ਿਅਰ ਅਤੇ ਕਾਵਿ-ਵਚਨ ਇਨ੍ਹਾਂ ਵਿਚੋਂ ਕੁਦਰਤੀ ਤੌਰ ਤੇ ਉਪਜਦੇ ਸਨ ਅਤੇ ਆਸ਼ਕ ਮਿਜ਼ਾਜੀ ਨੇ ਤਾਂ ਸ਼ਖ਼ਸੀਅਤ ਨੂੰ ਹੋਰ ਵੀ ਚਮਕਾ ਕੇ ਰਖਿਆ ਹੋਇਆ ਸੀ। ਸ਼ੁਰੂ ਵਿਚ ਇਨ੍ਹਾਂ ਨੇ ਸ਼ਾਹ "ਨਸੀਰ" ਨੂੰ ਆਪਣਾ ਕਲਾਮ ਵਿਖਾਇਆ ਪਰ ਥੋੜ੍ਹੇ ਦਿਨ੍ਹਾਂ ਪਿਛੋਂ ਹੀ ਸੋਧ ਕਰਵਾਣਾ ਬੰਦ ਕਰ ਦਿਤਾ ਅਤੇ ਫਿਰ ਕਿਸੇ ਨੂੰ ਉਸਤਾਦ ਨਾ ਬਣਾਇਆ।

ਰੰਗੀਨ ਤਬੀਅਤ ਵਾਲੇ, ਰੰਗੀਨ ਮਿਜ਼ਾਜ, ਸੋਹਣੀ ਸ਼ਕਲ ਵਾਲੇ, ਸੋਹਣੇ ਕਪੜੇ ਪਹਿਨਣ ਵਾਲੇ, ਚੰਗੇ ਕੱਦ ਵਾਲੇ ਅਤੇ ਖਿੜੇ ਮੱਥੇ ਵਾਲੇ ਸਨ। ਸਿਰ ਉਤੇ ਲੰਮੇ ਲੰਮੇ ਘੁੰਘਰਾਲੇ ਵਾਲ ਸਨ ਜਿਨ੍ਹਾਂ ਵਿਚ ਹਰ ਵੇਲੇ ਉਂਗਲੀਆਂ ਨੂੰ ਕੰਘੀ ਦੀ ਤਰ੍ਹਾਂ ਫੇਰਦੇ ਰਹਿੰਦੇ ਸਨ। ਮਲਮਲ ਦਾ ਅੰਗਰਖਾ ਖੁਲ੍ਹੇ ਖੁਲ੍ਹੇ ਪੌਂਹਚੇ ਤੇ ਜਿਸ ਦਾ ਲਾਲ ਰੰਗ ਦਾ ਨੇਫ਼ਾ ਹੁੰਦਾ ਸੀ ਉਸੇ ਨੂੰ ਪਹਿਨੇ ਹੋਏ ਇਨ੍ਹਾਂ ਨੂੰ ਨਵਾਬ ਅਸਗਰ ਅਲੀ ਖ਼ਾਂ ਅਤੇ ਰਿਜ਼ਾ ਖ਼ੁਦਾ ਬਖ਼ਸ਼

ਕਸੀਰ ਦੇ ਸਣੇ ਮੁਸ਼ਾਇਰਿਆਂ ਵਿਚ ਗਜ਼ਲਾਂ ਪੜ੍ਹਦਿਆਂ ਸੁਣਿਆਂ। ਐਸੀ ਦਰਦਨਾਕ ਆਵਾਜ਼ ਵਿਚ, ਦਿਲਾਂ ਨੂੰ ਮੋਹ ਲੈਣ ਵਾਲੇ ਤਰੰਨਮ ਨਾਲ ਗ਼ਜ਼ਲ ਪੜ੍ਹਦੇ ਸਨ ਕਿ ਸਾਰੇ ਮੁਸ਼ਾਇਰਾ ਸੁਣਨ ਵਾਲੇ ਵਜਦ ਨਾਲ ਝੂਮ ਉਠਦੇ ਸਨ। ਪਰਮਾਤਮਾ ਜਾਣਦਾ ਹੈ ਅਜੇ ਤੱਕ ਉਹ ਦ੍ਰਿਸ਼ ਅੱਖਾਂ ਦੇ ਸਾਹਮਣੇ ਹਨ। ਬੀਤੀਆਂ ਘਟਨਾਵਾਂ ਕਹਾਣੀਆਂ ਬਣ ਗਈਆਂ ਹਨ। ਉਹ ਨੇਕ ਖ਼ਿਆਲਾਂ ਤੋਂ ਖ਼ਾਲੀ ਨਹੀਂ ਸਨ। ਨੌਜਵਾਨ ਹੀ ਸਨ ਜਦੋਂ ਉਹ ਮੌਲਾਨਾ ਸਯਦ ਅਹਿਮਦ ਸਾਹਿਬ ਦੇਹਲਵੀ ਦੇ ਮੁਰੀਦ ਬਣ ਗਏ ਸਨ ਜੋ ਕਿ ਮੌਲਵੀ ਇਸਮਾਈਲ ਸਾਹਿਬ ਦੇ ਪੀਰ ਸਨ। ਖ਼ਾਨ ਸਾਹਿਬ ਉਨ੍ਹਾਂ ਦੇ ਅਸੂਲਾਂ ਅਤੇ ਅਕੀਦਿਆਂ ਦੇ ਪ੍ਰਸੰਸਕ ਰਹੇ।

ਇਨ੍ਹਾਂ ਨੇ ਕਿਸੇ ਦੀ ਤਾਰੀਫ਼ ਵਿਚ ਕੋਈ ਕਸੀਦਾ ਨਾ ਲਿਖਿਆ। ਹਾਂ ਇਸ ਤਰ੍ਹਾਂ ਜ਼ਰੂਰ ਹੋਇਆ ਕਿ ਇਕ ਦਿਨ ਰਾਜਾ ਅਚੇਤ ਸਿੰਘ ਨੇ ਜੋ ਰਾਜਾ ਕਰਮ ਸਿੰਘ ਰਹੀਸ ਪਟਿਆਲਾ ਦੇ ਭਰਾ ਸਨ ਅਤੇ ਦਿੱਲੀ ਵਿਚ ਰਹਿੰਦੇ ਸਨ ਅਤੇ ਜਿਨ੍ਹਾਂ ਦਾ ਦਾਨੀ ਹੋਣਾ ਮਸ਼ਹੂਰ ਸੀ ਆਪਣੇ ਕੋਠੇ ਤੇ ਬੈਠਿਆਂ ਹੋਇਆ ਜੋ ਐਨ ਲੰਘਣ ਵਾਲੇ ਰਾਹ ਦੇ ਸਿਰੇ ਤੇ ਸੀ ਇਹ ਪਤਾ ਲਗਣ ਉਤੇ ਕਿ ਸ਼ਾਇਰ ਮੋਮਨ ਖਾਨ ਜਾ ਰਹੇ ਹਨ, ਇਨ੍ਹਾਂ ਨੂੰ ਆਦਮੀ ਭੇਜ ਕੇ ਬੁਲਾਇਆ ਅਤੇ ਬੜੀ ਇਜ਼ਤ ਅਤੇ ਪ੍ਰਸੰਸਾ ਨਾਲ ਆਪਣੇ ਪਾਸ ਬਿਠਾਇਆ। ਕੁਝ ਸ਼ਿਅਰਾਂ ਅਰਥਾਤ ਸ਼ਾਇਰੀ ਬਾਰੇ ਅਤੇ ਕੁਝ ਨਜੂਮ ਬਾਰੇ ਗੱਲਾਂ ਕੀਤੀਆਂ ਅਤੇ ਹੁਕਮ ਦਿੱਤਾ ਕਿ ਇਕ ਹਥਨੀ ਤਿਆਰ ਕਰਕੇ ਲਿਆਓ। ਹਥਨੀ ਹਾਜ਼ਰ ਕੀਤੀ ਗਈ ਤਾਂ ਉਹ ਖ਼ਾਨ ਸਾਹਿਬ ਨੂੰ ਬਖ਼ਸ਼ ਦਿੱਤੀ ਗਈ। ਇਨ੍ਹਾਂ ਨੇ ਕਿਹਾ ਕਿ ਮਹਾਰਾਜ ਮੈਂ ਗ਼ਰੀਬ ਆਦਮੀ ਹਾਂ ਇਸ ਨੂੰ ਕਿਥੋਂ ਖੁਆਵਾਂਗਾ ਅਤੇ ਕਿਸ ਤਰ੍ਹਾਂ ਰਖਾਂਗਾ। ਉਨ੍ਹਾਂ ਨੇ ਸੌ ਰੁਪਇਆ ਵੀ ਨਾਲ ਦਿਤਾ। ਖ਼ਾਨ ਸਾਹਿਬ ਉਸ ਉਤੇ ਸਵਾਰ ਹੋ ਕੇ ਘਰ ਆਏ ਅਤੇ ਇਸ ਤੋਂ ਪਹਿਲਾਂ ਕਿ ਹਥਨੀ ਦੇ ਚਾਰੇ ਤੇ ਪੈਸੇ ਖਰਚ ਲੈਂਦੇ, ਉਸਨੂੰ ਵੇਚ ਕੇ ਛੁਟਕਾਰਾ ਹਾਸਲ ਕੀਤਾ। ਫਿਰ ਖ਼ਾਨ ਸਾਹਿਬ ਨੇ ਤਾਰੀਫ਼ ਕਰਦਿਆਂ ਇਕ ਕਸੀਦਾ ਲਿਖ ਕੇ ਰਾਜਾ ਸਾਹਿਬ ਨੂੰ ਦਿਤਾ ਜਿਸ ਦੇ ਆਰੰਭਕ ਬੋਲ ਸਨ :

ਸੁਬਹ ਹੂਈ ਤੋ ਕਿਆ ਹੂਆ, ਹੈ ਵਹੀ ਤੇਰਾ ਅਖ਼ਤਰੀ।
ਕਸਰਤ-ਏ ਦੂਦ ਸੇ ਸਿਆਹ ਹੋ ਸ਼ੁਅਲਾ ਏ ਸ਼ਮ੍ਹਾ ਖਾਵਰੀ।

ਸਿਵਾ ਉਪਰੋਕਤ ਕਸੀਦੇ ਦੇ ਕਿਸੇ ਦੁਨੀਆਦਾਰ ਪਾਸੋ ਮਹਿਜ ਇਨਾਮ ਜਾਂ ਕੋਈ ਵੀ ਸਹੂਲਤਾਂ ਲੈਣ ਵਾਸਤੇ ਕੋਈ ਰਚਨਾ ਨਾ ਕੀਤੀ। ਉਹ ਏਨੇ ਗ਼ੈਰਤਮੰਦ ਸਨ ਕਿ ਕਿਸੇ ਵੀ ਪਿਆਰ ਕਰਨ ਵਾਲੇ ਜਾਂ ਦੋਸਤ ਦਾ ਕੋਈ ਅਹਿਸਾਨ ਬਰਦਾਸ਼ਤ ਨਹੀਂ ਸਨ ਕਰ ਸਕਦੇ।

ਕਪੂਰਥਲੇ ਦੇ ਰਾਜੇ ਨੇ ਸਾਢੇ ਤਿੰਨ ਸੌ ਰੁਪਏ ਮਹੀਨਾ ਤਨਖ਼ਾਹ ਮੁਕਰਰ ਕਰਕੇ ਅਤੇ ਇਕ ਹਜ਼ਾਰ ਰੁਪਏ ਸਫ਼ਰ ਖ਼ਰਚ ਭੇਜ ਕੇ ਬੁਲਾਇਆ ਅਤੇ ਉਹ ਜਾਣ ਵਾਸਤੇ ਤਿਆਰ ਵੀ ਹੋ ਗਏ ਪਰ ਉਨ੍ਹਾਂ ਨੂੰ ਪਤਾ ਲਗ ਗਿਆ ਕਿ ਉਥੇ ਇਕ ਗਵੱਈਏ ਦੀ ਵੀ ਉਹੀ ਤਨਖ਼ਾਹ ਸੀ। ਕਹਿਣ ਲੱਗੇ ਕਿ ਜਿਥੇ ਮੇਰੀ ਅਤੇ ਇਕ ਗਵੱਈਏ ਦੀਆਂ ਤਨਖ਼ਾਹਾਂ ਇਕੋ ਜਹੀਆਂ ਹੋਣੀਆਂ ਹਨ ਮੈਂ ਉਥੇ ਨਹੀਂ ਜਾਵਾਂਗਾ।

ਜਿਸ ਤਰ੍ਹਾਂ ਉਨ੍ਹਾਂ ਨੇ ਸ਼ਾਇਰੀ ਵਿਚੋਂ ਰੁਪਏ ਪੈਦਾ ਨਾ ਕੀਤੇ ਉਸੇ ਤਰ੍ਹਾਂ ਨਜੂਮ, ਰਮਲ

ਅਤੇ ਹਿਕਮਤ ਕਰਨ ਵਿਚੋਂ ਵੀ ਜ਼ਿੰਦਗੀ ਦੇ ਗੁਜ਼ਾਰੇ ਵਾਸਤੇ ਦੌਲਤ ਨਾ ਉਪਜਾ ਸਕੇ। ਜਿਸ ਤਰ੍ਹਾਂ ਸ਼ਤਰੰਜ ਖੇਡਣਾ ਦਿਲ ਰੀਝਾਣ ਵਾਸਤੇ ਸੀ ਉਸੇ ਤਰ੍ਹਾਂ ਨਜੂਮ, ਰਮਲ ਅਤੇ ਸ਼ਾਇਰੀ ਨੂੰ ਵੀ ਦਿਲ ਪਰਚਾਣ ਵਾਲੇ ਕੰਮ ਹੀ ਸਮਝਦੇ ਰਹੇ।

ਉਨ੍ਹਾਂ ਦੀ ਸਿਆਣਪ ਅਤੇ ਵਿਦਵਤਾ ਤਾਰੀਫ਼ ਦੀਆਂ ਹੱਕਦਾਰ ਸਨ। ਉਹ ਆਪਣੀ ਮਾਨਸਿਕ ਸਮਰਥਾ ਨੂੰ ਸਿਵਾਏ ਦੋ ਪੁਰਸ਼ਾਂ ਦੇ ਹੋਰ ਕਿਸੇ ਕੋਲੋਂ ਘੱਟ ਨਹੀਂ ਸਨ ਸਮਝਦੇ। ਇਕ ਤਾਂ ਸਨ ਮੌਲਵੀ ਇਸਮਾਈਲ ਸਾਹਿਬ ਅਤੇ ਦੂਸਰੇ ਸਨ ਖ਼ਵਾਜਾ ਮੁਹੰਮਦ ਨਸੀਰ ਸਾਹਿਬ ਜੋ ਇਨ੍ਹਾਂ ਦੇ ਪੀਰ ਸਨ ਅਤੇ ਖ਼ਵਾਜਾ ਮੀਰ ਦਰਦ ਸਾਹਿਬ ਦੇ ਦੋਹਤਰੇ ਸਨ।

ਉਨ੍ਹਾਂ ਦੀ ਦਿਮਾਗ਼ੀ ਉੱਚਤਾ ਅਤੇ ਮਾਣ ਮਤੀ ਰੁਚੀ ਪੁਰਾਤਨ ਜਾਂ ਸਮਕਾਲੀ ਸ਼ਾਇਰਾਂ ਵਿਚੋਂ ਕਿਸੇ ਦੀ ਪਰਵਾਜ਼ ਦੀ ਸਮਰਥਾ ਜਾਂ ਵਿਸਥਾਰ ਨਾਲ ਬਿਆਨ ਕਰ ਸਕਣ ਦੀ ਸ਼ਕਤੀ ਨੂੰ ਕਬੂਲ ਨਹੀਂ ਸਨ ਕਰਦੀਆਂ। ਉਨ੍ਹਾਂ ਦਾ ਇਹ ਕਹਿਣਾ ਮਸ਼ਹੂਰ ਹੋ ਗਿਆ ਕਿ "ਗੁਲਸਤਾਨ-ਏ ਸਾਅਦੀ" ਦੀ ਤਾਰੀਫ਼ ਵਿਚ ਲੋਕ ਐਵੇਂ ਹੀ ਗਲੇ ਫਾੜ ਰਹੇ ਹਨ। ਉਸ ਵਿਚ ਹੈ ਹੀ ਕੀ? "ਗੁਫ਼ਤ" ਗੁਫ਼ਤ" "ਗੁਫ਼ਤਾ ਅੰਦ" "ਗੁਫ਼ਤਾ ਅੰਦ" ਕਹਿੰਦਾ ਚਲਾ ਜਾ ਰਿਹਾ ਹੈ। ਜੇ ਇਹਨਾਂ ਲਫ਼ਜ਼ਾਂ ਨੂੰ ਕਟ ਦਿੱਤਾ ਜਾਵੇ ਤਾਂ ਕੁਝ ਵੀ ਨਹੀਂ ਰਹਿ ਜਾਂਦਾ।

ਗ਼ਜ਼ਲਾਂ ਵਿਚ ਉਨ੍ਹਾਂ ਦੇ ਖ਼ਿਆਲ ਬਹੁਤ ਨਾਜ਼ਕ ਅਤੇ ਮਜ਼ਮੂਨ ਉੱਚ ਪਾਏ ਦੇ ਹਨ। ਕਟਾਖਸ਼ਾਂ ਅਤੇ ਤਸ਼ਬੀਹਾਂ ਨੇ ਹੋਰ ਵੀ ਆਹਲਾ ਦਰਜੇ ਦੀਆਂ ਬਣਾ ਦਿਤੀਆਂ ਹਨ। ਇਨ੍ਹਾਂ ਵਿਚ ਇਸ਼ਕੀਆ ਘਟਨਾਵਾਂ ਅਜੀਬ ਸਵਾਦ ਨਾਲ ਬਿਆਨ ਕੀਤੀਆਂ ਗਈਆਂ ਹਨ। ਇਸ ਕਾਰਨ ਜੋ ਵੀ ਸ਼ਿਅਰ ਸਾਫ਼ ਹੁੰਦਾ ਹੈ ਉਸ ਦਾ ਅੰਦਾਜ਼ "ਜੁੱਰਾਤ" ਨਾਲ ਮਿਲਦਾ ਦਿਸਦਾ ਹੈ ਅਤੇ ਇਸ ਪੱਖ ਤੇ ਉਹ ਆਪ ਵੀ ਮਾਣ ਕਰਦੇ ਸਨ। ਉਸ ਤਰ੍ਹਾਂ ਦੇ ਸ਼ਿਅਰਾਂ ਵਿਚ ਫ਼ਾਰਸੀ ਦੀਆਂ ਸੋਹਣੀਆਂ ਤਰਤੀਬਾਂ ਹਨ ਅਤੇ ਮਨ ਮੋਹਣ ਵਾਲੀਆਂ ਟਕੋਰਾਂ ਹਨ ਜੋ ਉਰਦੂ ਦੀ ਭਰਪੂਰਤਾ ਵਿਚ ਲਹਿਰਾਂ ਪੈਦਾ ਕਰਦੀਆਂ ਹਨ। ਉਨ੍ਹਾਂ ਦੀ ਵਰਤੀ ਬੋਲੀ ਵਿਚ ਖ਼ਾਸ ਸਿਫ਼ਤਾਂ ਹਨ ਜਿਨ੍ਹਾਂ ਨੂੰ ਜ਼ਾਹਰ ਕਰਨਾ ਲੁਤਫ਼ ਤੋਂ ਖ਼ਾਲੀ ਨਹੀਂ। ਉਹ ਕਿਸੇ ਇਕ ਚੀਜ਼ ਦੇ ਖਾਸ ਪੱਖ ਨੂੰ ਉਸ ਚੀਜ਼ ਦੀ ਉਪਜ ਨਾਲ ਸੰਬੰਧਿਤ ਕਰਦੇ ਹਨ ਅਤੇ ਇਸੇ ਉਣਤ ਬੁਣਤ ਤੋਂ ਸ਼ਿਅਰ ਵਿਚ ਸੂਖ਼ਸ਼ਮ ਸਵਾਦ ਹੀ ਨਹੀਂ ਸਗੋਂ ਰਹਸਮਈ ਛੁਪੇ ਹੋਏ ਮਹਿਨੇ ਵੀ ਪੈਦਾ ਕਰਦੇ ਹਨ :

ਆਂਖੋਂ ਸੇ ਹਯਾ ਟਪਕੇ ਹੈ ਅੰਦਾਜ਼ ਤੋ ਦੇਖੋ
ਹੈ ਬਵੁਆਲਹੂਸੋਂ ਪਰ ਭੀ ਸਿਤਮ ਨਾਜ਼ ਤੋ ਦੇਖੋ।
ਉਸ ਬੁਤ ਕੇ ਲੀਏ ਮੈਂ ਹਵਸ-ਏ ਹੂਰ ਸੇ ਗੁਜ਼ਰਾ,
ਇਸ ਇਸ਼ਕ-ਏ ਖ਼ੁਸ਼ ਅੰਜਾਮ ਕਾ ਆਗ਼ਾਜ਼ ਤੋ ਦੇਖੋ।
ਚਸ਼ਮਕ ਮਿਰੀ ਵਹਿਸ਼ਤ ਪੈ ਹੈ ਕਿਆ ਹਜ਼ਰਤ-ਏ-ਨਾਸਹਿ,
ਤਰਜ਼-ਏ ਨਿਗ੍ਹੇ ਚਸ਼ਮ-ਏ-ਫਸੂੰ ਸਾਜ਼ ਤੋ ਦੇਖੋ।
ਅਰਬਾਬ-ਏ-ਹਵਸ ਹਾਰ ਕੇ ਭੀ ਜਾਨ ਪੈ ਖੇਲੇ,
ਕਮ ਤਅਲੀਏ ਆਸ਼ਕ-ਏ-ਜਾਂਬਾਜ਼ ਤੋ ਦੇਖੋ।
ਮੰਜਲਸ ਮੇਂ ਮੇਰੇ ਜ਼ਿਕਰ ਕੇ ਆਤੇ ਹੀ ਉਠੇ ਵੋਹ,

ਬਦਨਾਮੀ-ਏ ਅੱਸ਼ਾਕ ਕਾ ਅਹਜ਼ਾਜ਼ ਤੋ ਦੇਖੋ।
ਮਹਿਫ਼ਲ ਮੇਂ ਤੁਮ ਅਗਯਾਰ ਕੋ ਦਜ਼ਦੀਦਾ ਨਜ਼ਰ ਸੇ,
ਮਨਜ਼ੂਰ ਹੈ ਪਿਨਹਾਂ ਨਾ ਰਹੇ ਰਾਜ਼ ਤੋ ਦੇਖੋ।
ਇਸ ਗ਼ੈਰਤ-ਏ-ਨਾਹੀਦ ਕੀ ਹਰ ਤਾਨ ਹੈ ਦੀਪਕ,
ਸ਼ੋਹਲਾ ਸਾ ਚਮਕ ਜਾਏ ਹੈ ਆਵਾਜ਼ ਤੋ ਦੇਖੋ।
ਜਨਤ ਮੇਂ ਭੀ ਮੋਮਨ ਨਾ ਮਿਲਾ ਹਾਏ ਬੁਤੋਂ ਸੇ
ਜੋਰੇ ਅਜਲੇ ਤਫ਼ਰਕਾ ਪਰਵਾਜ਼ ਤੋ ਦੇਖੋ।

-

ਖ਼ੁਸ਼ੀ ਨਾ ਹੋ ਮੁਝੇ ਕਿਉਂ ਕਰ ਕਜ਼ਾ ਕੇ ਆਨੇ ਕੀ,
ਖ਼ਬਰ ਲਾਸ਼ ਪੈ ਇਸ ਬੇ ਵਫ਼ਾ ਕੇ ਆਨੇ ਕੀ।
ਹੈ ਇੱਕ ਖ਼ਲਕ ਕਾ ਖ਼ੂੰ ਸਰ ਪੈ ਅਸ਼ਕ ਖ਼ੂੰ ਕੇ ਮਿਰੇ,
ਸਿਖਾਈ ਤਰਜ਼ ਉਸੇ ਦਾਮਨ ਉਠਾ ਕੇ ਆਨੇ ਕੀ।
ਸਮਝ ਕੇ ਔਰ ਹੀ ਕੁਛ ਮਰ ਚਲਾ ਮੈਂ ਐ ਨਾਸਹ,
ਕਹਾ ਜੋ ਤੂ ਨੇ ਨਹੀਂ ਜਾਨ ਜਾ ਕੇ ਆਨੇ ਕੀ।
ਉਮੀਦ ਸੁਰਮਾ ਮੇਂ ਤਕਤੇ ਹੈਂ ਰਾਹ ਦੀਦਾਏ ਜ਼ਖ਼ਮ,
ਸ਼ਮੀਮ ਸਿਲਸਿਲਾ ਏ ਮਸ਼ਕ ਸਾ ਕੇ ਆਨੇ ਕੀ।
ਚਲੀ ਹੈ ਜਾਨ ਨਹੀਂ ਤੋ ਕੋਈ ਨਿਕਾਲੋ ਰਾਹ,
ਤੁਮ ਨੇ ਅਪਨੇ ਪਾਸ ਤਕ ਇਸ ਮੁਬਤਲਾ ਕੇ ਆਨੇ ਕੀ।
ਨਾ ਜਾਏ ਕਿਉਂ ਦਿਲੇ ਮੁਰਗ਼ੇ ਚਮਨ ਕਿ ਸੀਖ ਗਈ,
ਬਹਾਰ ਵਜ਼੍ਹਾ ਤੇਰੇ ਮੁਸਕਰਾ ਕੇ ਆਨੇ ਕੀ।
ਮਸ਼ਾਮ-ਏ-ਗ਼ੈਰ ਮੇਂ ਪਹੁੰਚੀ ਹੈ ਨਕਹਤ-ਏ-ਗੁਲ-ਏ-ਦਾਗ਼,
ਯੇਹ ਬੇ ਸਬਬ ਨਹੀਂ ਬੰਦੀ ਹਵਾ ਕੇ ਆਨੇ ਕੀ।
ਜੋ ਬੇਹਜਾਬ ਨਾ ਹੋਗੀ ਤੋ ਜਾਨ ਜਾਏਗੀ,
ਕਿ ਰਾਹ ਦੇਖੀ ਹੈ ਇਸ ਨੇ ਹਯਾ ਕੇ ਆਨੇ ਕੀ।
ਫਿਰ ਅਬ ਕੇ ਲਾ ਤਿਰੇ ਕੁਰਬਾਨ ਜਾਊਂ ਜਜ਼ਬਾ-ਏ ਦਿਲ,
ਗਏ ਹੈਂ ਯਾਂ ਸੇ ਵੋਹ ਸੌਗੰਦ ਖਾ ਕੇ ਆਨੇ ਕੀ।
ਖ਼ਿਆਲ-ਏ ਜ਼ੁਲਫ਼ ਮੇਂ ਖ਼ੁਦ ਰਫ਼ਤਗੀ ਨੇ ਕਹਿਰ ਕੀਆ,
ਉਮੀਦ ਥੀ ਮੁਝੇ ਕਿਆ ਕਿਆ ਬਲਾ ਕੇ ਆਨੇ ਕੀ।
ਕਰੂੰ ਮੈਂ ਵਾਅਦਾ ਖ਼ਿਲਾਫੀ ਦਾ ਸ਼ਿਕਵਾ ਕਿਸ ਕਿਸ ਸੇ,
ਅਜਲ ਭੀ ਰਹਿ ਗਈ ਜ਼ਾਲਮ ਸੁਨਾ ਕੇ ਆਨੇ ਕੀ।
ਕਹਾਂ ਹੈ ਨਾਕਾ ਤਿਰੇ ਕਾਨ ਬਜਤੇ ਹੈ ਮਜਨੂੰ
ਕਸਮ ਹੈ ਮੁਝ ਕੋ ਸਦਾਏ ਦਿਰਾ ਕੇ ਆਨੇ ਕੀ।
ਮਿਰੇ ਜਨਾਜ਼ਾ ਪੈ ਆਨੇ ਕਾ ਹੈ ਇਰਾਦਾ ਤੋ ਆ,
ਕਿ ਦੇਰ ਉਠਾਨੇ ਮੇਂ ਕਿਆ ਹੈ ਸਬਾ ਕੇ ਆਨੇ ਕੀ।

ਮੁਝੇ ਯਿਹ ਡਰ ਹੈ ਕਿ ਮੋਮਨ ਕਹੀਂ ਨਾ ਕਹਿਤਾ ਹੋ
ਮਿਰੀ ਤਸੱਲੀ ਕੋ ਰੋਜ਼-ਏ ਜਜ਼ਾ ਕੇ ਆਨੇ ਕੀ।

**ਮੁਲਕੁਲ ਸ਼ੋਅਰਾ ਖ਼ਾਕਾਨੀਏ ਹਿੰਦ ਸ਼ੇਖ਼ ਇਬਰਾਹੀਮ "ਜ਼ੌਕ" :-** ਜਦ ਉਹ ਕਮਾਲ ਸ਼ਕਤੀਆਂ ਦਾ ਮਾਲਕ ਰੂਹਾਂ ਦੇ ਦੇਸ਼ ਵਿਚੋਂ ਜਿਸਮਾਂ ਦੀ ਦੁਨੀਆ ਵਿਚ ਪਰਵੇਸ਼ ਕਰਨ ਵਾਸਤੇ ਆਉਣ ਲਗਾ ਤਾਂ ਮਹਾਨਤਾ ਬਖ਼ਸ਼ਣ ਵਾਲੇ ਫਰਿਸ਼ਤਿਆਂ ਨੇ ਜਨਤ ਦੇ ਪਵਿੱਤਰ ਬਾਗ਼ ਦੇ ਫੁੱਲਾਂ ਦਾ ਤਾਜ ਬਣਾ ਕੇ ਉਸ ਦੇ ਸਿਰ 'ਤੇ ਸਜਾਇਆ ਜਿਨ੍ਹਾਂ ਦੀ ਖ਼ੁਸ਼ਬੋ ਸਾਰੀ ਦੁਨੀਆ ਵਿਚ ਭਰਪੂਰ ਪ੍ਰਸੰਸਾ ਹੋ ਕੇ ਪਸਰੀ। ਉਸ ਦੀ ਸ਼ਾਨ ਨੇ ਸਦਾ ਜੀਵਤ ਰਹਿਣ ਵਾਲੀ ਠੰਡਕ ਸਭਨਾਂ ਅੱਖਾਂ ਨੂੰ ਪ੍ਰਦਾਨ ਕੀਤੀ। ਇਸ ਤਰ੍ਹਾਂ ਦਾ ਤਾਜ ਉਸ ਦੇ ਸਿਰ ਉੱਤੇ ਰਖਿਆ ਗਿਆ ਜਿਸ ਦੇ ਉਪਰ ਆਬ-ਏ-ਹਯਾਤ ਤ੍ਰੇਲ ਬਣ ਕੇ ਵਰ੍ਹਿਆ ਅਤੇ ਉਹ ਵੀ ਇਸ ਤਰ੍ਹਾਂ ਕਿ ਕਦੇ ਵੀ ਕੁਮਲਾਣ ਦੀ ਦਸ਼ਾ ਨਹੀਂ ਵਾਪਰ ਸਕੀ।

"ਮੁਲਕੁਲ ਸ਼ੋਅਰਾ" ਦੀ ਮੋਹਰ ਉਨ੍ਹਾਂ ਦੇ ਨਾਂ ਨਾਲ ਹੀ ਸ਼ੋਭਨੀਕ ਹੋਈ ਅਤੇ ਵਿਚ ਸ਼ਾਹੀ ਹਰਫ਼ਾਂ ਵਿਚ ਅੰਕਿਤ ਕੀਤਾ ਗਿਆ ਕਿ ਇਸੇ ਸੀਮਾ ਉਤੇ ਪਹੁੰਚ ਕੇ ਉਰਦੂ ਕਾਵਿ ਦਾ ਸਿਖ਼ਰ ਖ਼ਤਮ ਹੁੰਦਾ ਹੈ। ਨਤੀਜਾ ਇਹ ਹੈ ਕਿ ਹੁਣ ਬਿਲਕੁਲ ਉਮੀਦ ਨਹੀਂ ਕਿ ਅਜਿਹਾ ਕਾਵਿ ਰਚਨਾ ਦਾ ਸੋਮਾ ਫਿਰ ਕਦੇ ਹਿੰਦੁਸਤਾਨ ਵਿਚ ਪੈਦਾ ਹੋਵੇ ਕਿਉਂਕਿ ਜਿਸ ਬਾਗ਼ ਵਿਚ ਬੋਲਣ ਵਾਲੀ ਉਹ ਬੁਲਬੁਲ ਸੀ ਉਹ ਬਾਗ਼ ਬਰਬਾਦ ਹੋ ਗਿਆ ਹੈ। ਨਾ ਹਮ-ਸਫ਼ੀ ਰਹੇ ਹਨ ਨਾ ਇਕੋ ਪਾਏ ਦੇ ਰਲ ਕੇ ਕਹਾਣੀਆਂ ਬਣਾਣ ਵਾਲੇ ਅਤੇ ਨਾ ਹੀ ਉਨ੍ਹਾਂ ਦੀ ਬੋਲੀ ਸਮਝਣ ਵਾਲੇ। ਕਿੰਨਾ ਮੁਬਾਰਕ ਯੋਗ ਸਮਾਂ ਹੋਇਆ ਹੋਵੇਗਾ ਜਦੋਂ ਸੁਰਗਵਾਸੀ ਸ਼ੇਖ਼ ਸਾਹਿਬ ਅਤੇ ਮੇਰੇ ਪੂਜਨੀਯ ਪਿਤਾ ਜੀ ਸਮਕਾਲੀ ਹੋਏ ਹੋਣਗੇ। ਵਿਦਵਤਾ ਦੇ ਵਿਕਾਸ ਦਾ ਉਨ੍ਹਾਂ ਦੀਆਂ ਉਮਰਾਂ ਦੀ ਤਰ੍ਹਾਂ ਉਹ ਬਚਪਨ ਦਾ ਜ਼ਮਾਨਾ ਸੀ। ਬੋਲੀ ਅਤੇ ਗਣਿਤ ਸਿਖਾਣ ਵਾਲੀਆਂ ਸ਼ੁਰੂ ਸ਼ੁਰੂ ਦੀਆਂ ਪੁਸਤਕਾਂ ਹੱਥਾਂ ਵਿਚ ਹੋਈਆਂ ਹੋਣਗੀਆਂ ਅਤੇ ਉਸਤਾਦ ਦੀ ਰਹਿਮਤ ਭਰੀ ਛਾਂ ਹੇਠਾਂ ਪੜ੍ਹਾਈ ਕਰਦੇ ਹੋਣਗੇ। ਉਨ੍ਹਾਂ ਨੇਕ ਪੁਰਸ਼ਾਂ ਦੀ ਹਰ ਇਕ ਹਰਕਤ ਮੁਕੰਮਲ ਪਰਪਕਤਾ ਦੀ ਬੁਨਿਆਦ ਤੇ ਕਾਇਮ ਸੀ। ਉਨ੍ਹਾਂ ਦੀਆਂ ਉਮਰਾਂ ਵਧਣ ਦੇ ਨਾਲ ਨਾਲ ਹੋਰ ਵੀ ਪ੍ਰਫੁਲਤ ਹੁੰਦਾ ਗਿਆ। ਅਖ਼ੀਰ ਵਕਤ ਤੱਕ ਦੋਸਤਾਨਾ ਜਜ਼ਬਾ ਇਸ ਤਰ੍ਹਾਂ ਨਿਭਾਅ ਗਿਆ ਜਿਸ ਨੂੰ ਉਨ੍ਹਾਂ ਦਾ ਖ਼ਤਮ ਹੋ ਜਾਣਾ ਵੀ ਮਿਟਾ ਨਾ ਸਕਿਆ।

ਸ਼ੇਖ਼ ਸਾਹਿਬ ਦੇ ਪਿਤਾ ਸ਼ੇਖ਼ ਰਮਜ਼ਾਨ ਇਕ ਗ਼ਰੀਬ ਸਿਪਾਹੀ ਸਨ ਪਰ ਸਮੇਂ ਤੋਂ ਪ੍ਰਾਪਤ ਕੀਤੇ ਤਜਰਬੇ ਅਤੇ ਬਜ਼ੁਰਗਾਂ ਨਾਲ ਉਠਣ ਬਹਿਣ ਨੇ ਉਨ੍ਹਾਂ ਨੂੰ ਜ਼ਮਾਨੇ ਦੇ ਹਾਲਾਤ ਦੀ ਐਸੀ ਵਾਕਫ਼ੀਅਤ ਦਿੱਤੀ ਹੋਈ ਸੀ ਕਿ ਉਨ੍ਹਾਂ ਦੀਆਂ ਜ਼ਬਾਨੀ ਗੱਲਾਂ ਕੀਮਤੀ ਕਿਤਾਬਾਂ ਵਿਚ ਦਰਜ ਸਿੱਖਿਆ ਨਾਲੋਂ ਵਧੇਰੇ ਜਾਣਕਾਰੀ ਦੇਂਦੀਆਂ ਸਨ। ਉਹ ਦਿੱਲੀ ਵਿਚ ਕਾਬਲੀ ਦਰਵਾਜ਼ੇ ਪਾਸ ਰਹਿੰਦੇ ਸਨ ਅਤੇ ਨਵਾਬ ਲੁਤਫ਼ ਅਲੀ ਖ਼ਾਨ ਨੇ ਉਨ੍ਹਾਂ ਨੂੰ ਭਰੋਸੇ ਯੋਗ ਅਤੇ ਲਿਆਕਤ ਵਾਲਾ ਪੁਰਸ਼ ਸਮਝ ਕੇ ਆਪਣੀ ਰਿਹਾਇਸ਼ ਨਾਲ ਸੰਬੰਧਿਤ ਸਾਰਾ ਕਾਰੋਬਾਰ ਸੌਂਪਿਆ ਹੋਇਆ ਸੀ। ਰੱਬ ਦੇ ਵਰੋਸਾਏ ਹੋਏ ਇਹ ਸ਼ੇਖ਼ ਸਾਹਿਬ 1890 ਵਿਚ ਪੈਦਾ ਹੋਏ ਇਕਲੌਤੇ ਪੁੱਤਰ ਸਨ। ਉਸ ਵਕਤ ਕੌਣ ਅਨੁਭਵ ਕਰ ਸਕਦਾ ਸੀ ਕਿ ਰਮਜ਼ਾਨ ਵਿਚੋਂ ਚਮਕ ਕੇ ਨਿਕਲਦਾ ਇਹ ਚੰਨ ਐਸਾ ਸੀ ਜਿਸ ਨੇ ਸਾਹਿਤਕ ਆਕਾਸ਼ ਉਤੇ ਹਮੇਸ਼ਾ

ਈਦ ਦਾ ਚੰਨ ਹੋ ਕੇ ਚਮਕਣਾ ਸੀ। ਜਦੋਂ ਪੜ੍ਹਨ ਦੇ ਲਾਇਕ ਹੋਏ ਤਾਂ ਹਾਫ਼ਜ਼ ਗ਼ੁਲਾਮ ਰਸੂਲ ਨਾਮੀ ਇਕ ਪੁਰਸ਼ ਪਾਸ ਜਿਸ ਕੋਲੋਂ ਗਲੀ ਮੁਹੱਲੇ ਦੇ ਬਾਕੀ ਬੱਚੇ ਵੀ ਤਾਲੀਮ ਲੈਂਦੇ ਸਨ ਉਸੇ ਪਾਸ ਇਨ੍ਹਾਂ ਨੂੰ ਵੀ ਪੜ੍ਹਨ ਪਾ ਦਿੱਤਾ ਗਿਆ।

ਹਾਫ਼ਜ਼ ਗੁਲਾਮ ਰਸੂਲ ਸ਼ਾਇਰ ਵੀ ਸਨ। ਉਨ੍ਹਾਂ ਨੇ ਆਪਣਾ ਤਖ਼ੱਲਸ "ਸ਼ੌਕ" ਰਖਿਆ ਹੋਇਆ ਸੀ। ਪੁਰਾਣੇ ਸਮਿਆਂ ਦੇ ਲੋਕ ਜਿਸ ਤਰ੍ਹਾਂ ਸ਼ਿਅਰ ਰਚਦੇ ਸਨ ਉਸੇ ਤਰ੍ਹਾਂ ਉਹ ਵੀ ਕਰਦੇ ਸਨ। ਮੁਹੱਲੇ ਦੇ ਸ਼ੌਕੀਨ ਨੌਜਵਾਨ ਆਪਣੇ ਦਿਲਾਂ ਦੀ ਉਮੰਗ ਪੂਰਾ ਕਰਨ ਵਾਸਤੇ ਉਨ੍ਹਾਂ ਕੋਲੋਂ ਕੁਝ ਨਾ ਕੁਝ ਸੁਣ ਲੈਂਦੇ ਸਨ। ਬਹੁਤ ਸਾਰੇ ਆਪਣੀਆਂ ਰਚਨਾਵਾਂ ਵੀ ਉਨ੍ਹਾਂ ਕੋਲੋਂ ਦਰੁਸਤ ਕਰਵਾ ਲੈਂਦੇ ਸਨ। ਗੱਲ ਕੀ ਹਰ ਵੇਲੇ ਉਨ੍ਹਾਂ ਦੇ ਨਿਕਟ ਸ਼ਾਇਰੀ ਦਾ ਚਰਚਾ ਹੀ ਚਲਦਾ ਰਹਿੰਦਾ ਸੀ। ਸ਼ੇਖ਼ ਸਾਹਿਬ ਮਰਹੂਮ ਖ਼ੁਦ ਵੀ ਕਿਹਾ ਕਰਦੇ ਸਨ ਕਿ ਉਨ੍ਹਾਂ ਪਾਸੋਂ ਸੁਣਦਿਆਂ ਸੁਣਦਿਆਂ ਉਨ੍ਹਾਂ ਨੂੰ ਬਹੁਤ ਸਾਰਿਆਂ ਦੇ ਸ਼ਿਅਰ ਯਾਦ ਹੋ ਗਏ ਸਨ। ਨਜ਼ਮ ਦੇ ਪੜ੍ਹਨ ਜਾਂ ਸੁਣਨ ਨਾਲ ਮਨ ਨੂੰ ਇਕ ਰੂਹਾਨੀ ਸ਼ਾਂਤੀ ਪ੍ਰਾਪਤ ਹੁੰਦੀ ਸੀ। ਕਹਿੰਦੇ ਕਿ ਮੈਂ ਹਰ ਵਕਤ ਸ਼ਿਅਰ ਪੜ੍ਹਦਾ ਪੜ੍ਹਦਾ ਹੀ ਘੁੰਮਦਾ ਫਿਰਦਾ ਰਹਿੰਦਾ ਸਾਂ। ਦਿਲ ਵਿਚ ਸ਼ੌਕ ਸੀ ਅਤੇ ਪਰਮਾਤਮਾ ਪਾਸੋਂ ਹਰ ਵੇਲੇ ਪ੍ਰਾਰਥਨਾ ਕਰਕੇ ਮੰਗਦਾ ਰਹਿੰਦਾ ਸਾਂ ਕਿ ਹੇ ਰੱਬਾ ਮੈਨੂੰ ਵੀ ਸ਼ਿਅਰ ਲਿਖਣ ਦੀ ਸਮਰਥਾ ਮਿਲ ਜਾਏ। ਇਕ ਦਿਨ ਆਪਣੇ ਆਪ ਇਕ ਭਰਪੂਰਤਾ ਦੇ ਆਵੇਸ਼ ਵਿਚ ਮੇਰੇ ਮੂੰਹੋਂ ਦੋ ਸ਼ਿਅਰ ਨਿਕਲੇ। ਇਨ੍ਹਾਂ ਦੋਹਾਂ ਸ਼ਿਅਰਾਂ ਦੇ ਪਰਪੱਕ ਹੋ ਜਾਣ ਨਾਲ ਜੋ ਖ਼ੁਸ਼ੀ ਮੇਰੇ ਦਿਲ ਨੂੰ ਹੋਈ ਉਸ ਤੋਂ ਪ੍ਰਾਪਤ ਹੋਇਆ ਸਵਾਦ ਅਜੇ ਤਕ ਨਹੀਂ ਭੁੱਲਦਾ। ਉਨ੍ਹਾਂ ਨੂੰ ਕਦੇ ਆਪਣੀ ਕਿਤਾਬ ਵਿਚ ਕਦੇ ਵੱਖਰੇ ਵੱਖਰੇ ਕਾਗ਼ਜ਼ਾਂ ਉੱਤੇ ਭਿੰਨ ਭਿੰਨ ਰੰਗਾਂ ਦੀਆਂ ਸਿਆਹੀਆ ਵਰਤ ਵਰਤ ਕੇ ਲਿਖਦਾ ਸਾਂ। ਹਰ ਇਕ ਨੂੰ ਸੁਣਾਂਦਾ ਸਾਂ ਅਤੇ ਖ਼ੁਸ਼ੀ ਨਾਲ ਫੁਲਿਆ ਨਹੀਂ ਸਾਂ ਸਮਾਂਦਾ। ਕਹਿਣ ਦਾ ਭਾਵ ਇਹ ਹੈ ਕਿ ਉਸੇ ਤਰ੍ਹਾਂ ਦੀ ਮਾਨਸਿਕ ਦਸ਼ਾ ਵਿਚ ਕਦੇ ਕਦੇ ਸ਼ਿਅਰ ਲਿਖਦੇ ਰਹੇ ਅਤੇ ਹਾਫ਼ਜ਼ ਜੀ ਪਾਸੋਂ ਦਰੁਸਤ ਕਰਵਾਂਦੇ ਜਾਂ ਵਧੇਰੇ ਜਾਣਕਾਰੀ ਲੈਂਦੇ ਰਹੇ।

ਉਸੇ ਮੁਹੱਲੇ ਵਿਚ ਮੀਰ ਕਾਜ਼ਮ ਅਲੀ ਖਾਂ ਇਨ੍ਹਾਂ ਦੇ ਹਮ ਉਮਰ ਜਮਾਇਤੀ ਰਹਿੰਦੇ ਸਨ ਜੋ ਨਵਾਬ ਸਯਦ ਰਜ਼ੀ ਖਾਂ ਮਰਹੂਮ ਦੇ ਭਾਣਜੇ ਸਨ। ਉਨ੍ਹਾਂ ਨੇ ਆਪਣਾ ਤਖ਼ੱਲਸ "ਬੇਕਰਾਰ" ਰਖਿਆ ਹੋਇਆ ਸੀ ਅਤੇ ਹਾਫ਼ਜ਼ ਗ਼ੁਲਾਮ ਰਸੂਲ ਤੋਂ ਹੀ ਰਚਨਾਵਾਂ ਬਾਰੇ ਸਿੱਖਿਆ ਪ੍ਰਾਪਤ ਕਰਦੇ ਸਨ ਪਰ ਦਿਮਾਗ਼ੀ ਹੁਲਾਰ ਦੀ ਇਹ ਰਵਸ਼ ਸੀ ਕਿ ਕਦੇ ਬਿਜਲੀ ਦੀ ਤਰ੍ਹਾਂ ਚਮਕਦੇ ਅਤੇ ਕੜਕਦੇ ਸਨ ਅਤੇ ਕਦੇ ਕਣੀਆਂ ਵਰ੍ਹਾਂਦੀ ਹਵਾ ਦੀ ਤਰ੍ਹਾਂ ਵਿਚਰਦੇ ਪ੍ਰਤੀਤ ਹੁੰਦੇ ਸਨ। ਉਨ੍ਹਾਂ ਨੂੰ ਆਪਣੇ ਬਜ਼ੁਰਗਾਂ ਦੀ ਸੰਗਤ ਵਿਚ ਕਮਾਲ ਦੀ ਰਚਨਾਤਮਕ ਸ਼ਕਤੀ ਨੂੰ ਉਭਾਰ ਵਾਲੇ ਕਾਫ਼ੀ ਵਸੀਲੇ ਮਿਲਦੇ ਰਹਿੰਦੇ ਸਨ। ਸ਼ੇਖ਼ ਸਾਹਿਬ ਅਤੇ ਉਹ ਤਬੀਅਤਾਂ ਮਿਲਦੀਆਂ ਹੋਣ ਕਾਰਨ ਅਕਸਰ ਇਕੱਠੇ ਰਹਿੰਦੇ ਸਨ ਅਤੇ ਮੁਹਾਰਤ ਹਾਸਲ ਕਰਨ ਦੀ ਦੁਨੀਆ ਵਿਚ ਇਕੱਠੇ ਹੀ ਘੋੜੇ ਦੌੜਾਂਦੇ ਸਨ।

ਇਕ ਦਿਨ ਮੀਰ ਕਾਜ਼ਮ ਹੁਸੈਨ ਨੇ ਗ਼ਜ਼ਲ ਲਿਆ ਕੇ ਸੁਣਾਈ। ਸ਼ੇਖ਼ ਸਾਹਿਬ ਨੇ ਪੁੱਛਿਆ "ਗ਼ਜ਼ਲ ਕਦੋਂ ਲਿਖੀ ਹੈ? ਬੜੇ ਰਸ ਭਰੇ ਗਰਮ ਸ਼ਿਅਰ ਕਹੇ ਹਨ।" ਉਨ੍ਹਾਂ ਨੇ ਕਿਹਾ "ਅਸੀਂ ਤਾਂ ਸ਼ਾਹ ਨਸੀਰ ਦੇ ਸ਼ਗਿਰਦ ਹੋ ਗਏ ਹਾਂ, ਉਨ੍ਹਾਂ ਤੋਂ ਹੀ ਅਗਵਾਈ ਅਤੇ ਜਾਣਕਾਰੀ ਲਈ ਹੈ।" ਸ਼ੇਖ਼ ਸਾਹਿਬ ਨੂੰ ਵੀ ਸ਼ੌਕ ਉਪਜਿਆ ਅਤੇ ਉਨ੍ਹਾਂ ਦੇ ਨਾਲ ਜਾ ਕੇ

ਉਨ੍ਹਾਂ ਦੇ ਉਸਤਾਦ ਦੇ ਹੀ ਸ਼ਾਗਿਰਦ ਹੋ ਗਏ।

ਰਚਨਾਵਾਂ ਦੀ ਦਰੁਸਤਗੀ ਦਾ ਸਿਲਸਿਲਾ ਜਾਰੀ ਸੀ। ਗ਼ਜ਼ਲਾਂ ਮੁਸ਼ਾਇਰਿਆਂ ਵਿਚ ਆਮ ਪੜ੍ਹੀਆਂ ਜਾਂਦੀਆਂ ਸਨ। ਲੋਕਾਂ ਤੋਂ ਮਿਲੀ "ਵਾਹ" "ਵਾਹ" ਉੱਚੀਆਂ ਉਡਾਰੀਆਂ ਲਗਾਣ ਵਸਤੇ ਖੰਭਾਂ ਨੂੰ ਉਭਾਰਦੀ ਸੀ। ਇਸ ਹਦ ਤਕ ਆਪਸ ਵਿਚ ਹੋ ਰਹੇ ਪ੍ਰੀਵਰਤਨਾਂ ਦੀ ਆਵੇਸ਼ਕਤਾ ਉਸਤਾਦ ਅਤੇ ਉਸਦੇ ਸ਼ਗਿਰਦਾਂ ਨੂੰ "ਤਲਾਮੇਜ਼ ਉਲ ਰਹਿਮਾਨ" ਦੇ ਜੌਹਰ ਦਾ ਕਮਾਲ ਸੀ। ਇਹ ਦੌਰ ਉਸਤਾਦੀ-ਸ਼ਾਗਿਰਦੀ ਨੂੰ ਚਮਕਾਉਣ ਲੱਗਾ।

ਕੁਝ ਮੌਕਿਆਂ ਤੇ ਇਸ ਤਰ੍ਹਾਂ ਹੋਇਆ ਕਿ ਸ਼ਾਹ ਸਾਹਿਬ ਨੇ ਉਨ੍ਹਾਂ ਦੀ ਗ਼ਜ਼ਲ ਨੂੰ ਪੜ੍ਹ ਕੇ ਬਿਨਾਂ ਦਰੁਸਤ ਕੀਤੇ ਪਰਤਾ ਦਿੱਤਾ ਅਤੇ ਕਿਹਾ ਕਿ ਤਬੀਅਤ ਨੂੰ ਇਕਾਗਰ ਕਰਕੇ ਫਿਰ ਲਿਖੋ। ਕਦੇ ਕਹਿ ਦਿੱਤਾ ਕਿ ਇਹ ਕੁਝ ਨਹੀਂ ਫਿਰ ਸੋਚ ਕੇ ਲਿਖੋ। ਕੁਝ ਗ਼ਜ਼ਲਾਂ ਨੂੰ ਦਰੁਸਤ ਕੀਤਾ ਤਾਂ ਪਤਾ ਲਗਾ ਕਿ ਉਹ ਅਦਾ ਕਰਨ ਅਰਥਾਤ ਪੜ੍ਹ ਕੇ ਸੁਣਾਣ ਦੇ ਯੋਗ ਨਹੀਂ। ਇਧਰ ਸਨ ਇਨ੍ਹਾਂ ਨੂੰ ਕੁਝ ਤਾਂ ਦੋਸਤਾਂ ਨੇ ਚਮਕਾਇਆ ਅਤੇ ਕੁਝ ਇਨ੍ਹਾਂ ਦੀ ਗ਼ਰੀਬੀ ਨੇ ਨਾਰਾਜ਼ਗੀ ਪੈਦਾ ਕੀਤੀ ਕਿ ਸ਼ਾਹ ਸਾਹਿਬ ਦਰੁਸਤਗੀ ਕਰਨ ਵਲ ਧਿਆਨ ਨਹੀਂ ਦੇਂਦੇ ਅਤੇ ਗ਼ਜ਼ਲਾਂ ਕਈ ਵਾਰ ਇਸ ਤਰ੍ਹਾਂ ਵਾਪਸ ਕਰਦੇ ਹਨ ਕਿ ਉਨ੍ਹਾਂ ਵਿਚੋਂ ਬਹੁਤ ਸਾਰੇ ਸ਼ਿਅਰ ਕੱਟੇ ਗਏ।

ਭਾਵ ' ਇਹ ਹੋਸ਼ਮੰਦ ਰੁਚੀ ਵਾਲੇ ਅਤੇ ਹਰ ਪੱਖ ਨੂੰ ਫ਼ਿਕਰ ਨਾਲ ਸੋਚਣ ਅਤੇ ਚੁਸਤ ਬੰਦਸ਼ ਵਾਲੇ ਸਨ, ਇਨ੍ਹਾਂ ਦੇ ਕਲਾਮ ਵਿਚ ਅਸਰ ਕਰਨ ਦੀ ਤਾਕਤ ਸੀ ਪਰ ਕਿਉਂਕਿ ਇਕ ਗ਼ਰੀਬ ਸਿਪਾਹੀ ਦੇ ਪੁੱਤਰ ਸਨ, ਨਾ ਤਾਂ ਦੁਨਿਆਵੀ ਮੁਆਮਲਿਆਂ ਦਾ ਤਜਰਬਾ ਸੀ ਅਤੇ ਨਾ ਹੀ ਕੋਈ ਦੋਸਤ ਹਮਦਰਦ ਸੀ। ਇਸ ਕਰਕੇ ਰੰਜ ਦੇ ਭਰੇ ਹਾਰੇ ਟੁੱਟੇ ਹੋਏ ਦਿਲ ਦੇ ਮਾਲਕ ਸਨ। ਇਸ ਤਰ੍ਹਾਂ ਦੀ ਭੁਖੀ ਰੁਖੀ ਜ਼ਿੰਦਗੀ ਬਿਤਾਂਦਿਆਂ ਇਕ ਦਿਨ "ਸੌਦਾ" ਦੀ ਲਿਖੀ ਗ਼ਜ਼ਲ ਦੇ ਮੁਕਾਬਲੇ ਤੇ ਗ਼ਜ਼ਲ ਲਿਖੀ। ਸ਼ਾਹ ਸਾਹਿਬ ਪਾਸ ਲੈ ਗਏ। ਉਨ੍ਹਾਂ ਨੇ ਨਾਰਾਜ਼ ਹੋ ਕੇ ਸੁੱਟ ਦਿੱਤੀ ਕਿ ਉਸਤਾਦ ਸਾਹਬ ਦੀ ਗ਼ਜ਼ਲ ਨਾਲ ਬਰਾਬਰੀ ਕਰਨ ਵਾਲੀ ਗ਼ਜ਼ਲ ਕਿਉਂ ਕਹੀ ਹੈ। ਉਨ੍ਹਾਂ ਦਿਨਾਂ ਵਿਚ ਇਕ ਥਾਂ ਮੁਸ਼ਾਇਰਾ ਹੋਇਆ ਕਰਦਾ ਸੀ। ਸ਼ੋਕ ਨੇ ਕਰਾਰ ਘਰੋਂ ਨਿਕਲ ਕੇ ਪਹੁੰਚਣ ਤੇ ਮਜ਼ਬੂਰ ਕੀਤਾ ਪਰ ਗ਼ਜ਼ਲ ਤੋਂ ਖਾਲੀ ਸੀ, ਦਰੁਸਤਗੀ ਜਿਸ ਕਰਕੇ ਮਾਯੂਸ ਹੋਏ ਦਿਲ ਨੇ ਰੋਕ ਲਿਆ। ਸੋਚਿਆ ਕਿ ਕੰਮ ਦਾ ਆਰੰਭ ਹੈ ਇਸ ਕਰਕੇ ਇਤਿਆਤ ਕਰਨਾ ਅਰਥਾਤ ਸੋਚ ਸਮਝ ਕੇ ਕਦਮ ਪੁਟਣਾ ਜ਼ਰੂਰੀ ਹੈ। ਸ਼ਾਮ ਨੂੰ ਅਫ਼ਸੋਸ ਅਤੇ ਮਾਯੂਸੀ ਦੀ ਹਾਲਤ ਵਿਚ ਜਾਮਾ ਮਸਜਦ ਤੱਕ ਪਹੁੰਚ ਗਏ। ਆਸਾਰੇ ਸ਼ਰੀਫ਼ ਵਿਚ ਫਾਤਿਹਾ ਪੜ੍ਹਿਆ ਅਤੇ ਹੌਜ਼ ਦੇ ਪਾਸ ਪਹੁੰਚੇ। ਉਥੇ ਮੀਹਰ ਕੱਲੂ "ਹਕੀਰ" ਬੈਠੇ ਸਨ। ਕਿਉਂਕਿ ਮੁਸ਼ਾਇਰੇ ਵਿਚ ਪੜ੍ਹੀਆਂ ਅਤੇ ਸਲਾਹੀਆਂ ਗਈਆਂ ਗਰਮ ਗ਼ਜ਼ਲਾਂ ਨੇ ਸਭਨਾ ਨੂੰ ਇਨ੍ਹਾਂ ਦੀ ਸ਼ਕਲ ਸੂਰਤ ਦਾ ਵਾਕਫ਼ ਬਣਾ ਦਿੱਤਾ ਸੀ ਅਤੇ ਵੱਡੀ ਉਮਰ ਦੇ ਪੁਰਸ਼ ਵੀ ਆਦਰ ਦੇਣ ਲਗ ਪਏ ਸਨ, ਮੀਰ ਸਾਹਿਬ ਨੇ ਉਨ੍ਹਾਂ ਨੂੰ ਪਾਸ ਬਿਠਾ ਲਿਆ ਅਤੇ ਕਿਹਾ ਕਿ ਕਿਉਂ ਮੀਆਂ ਇਬਰਾਹੀਮ ਅੱਜ ਕੁਝ ਦੁਖੀ ਪ੍ਰਤੀਤ ਹੁੰਦੇ ਹੋ, ਖੈਰ ਤਾਂ ਹੈ? ਜੋ ਕੁਝ ਮਲਾਲ ਦਿਲ ਤੇ ਸਨ ਉਨ੍ਹਾਂ ਨੇ ਬਿਆਨ ਕਰ ਦਿੱਤੇ। ਮੀਰ ਸਾਹਿਬ ਨੇ ਕਿਹਾ ਕਿ ਉਹ ਗ਼ਜ਼ਲ ਸਾਨੂੰ ਤਾਂ ਸੁਣਾਉ। ਉਨ੍ਹਾਂ ਨੇ ਗ਼ਜ਼ਲ ਸੁਣਾਈ। ਮੀਰ ਸਾਹਿਬ ਨੂੰ ਉਨ੍ਹਾਂ ਦੀ ਹਾਲਤ ਨਾਲ ਹਮਦਰਦੀ ਹੋਈ ਅਤੇ ਉਨ੍ਹਾਂ ਨੇ ਕਿਹਾ ਕਿ ਬੇਫ਼ਿਕਰ ਹੋ ਕੇ ਜਾਓ

ਅਤੇ ਇਹੀ ਗ਼ਜ਼ਲ ਪੜ੍ਹ ਦਿਉ ਅਤੇ ਜੋ ਕੋਈ ਕਸਰ ਕੱਢੇਗਾ ਜਾਂ ਕਿਸੇ ਤਰ੍ਹਾਂ ਦਾ ਇਤਰਾਜ਼ ਕਰੇਗਾ ਤਾਂ ਉਤਰ ਦੇਣ ਦੀ ਜ਼ੁਮੇਵਾਰੀ ਸਾਡੀ ਹੈ। ਉਸ ਦਿਨ ਤੋਂ ਉਨ੍ਹਾਂ ਨੂੰ ਵਧੇਰੇ ਹੌਸਲਾ ਆ ਗਿਆ ਅਤੇ ਫਿਰ ਬਿਨਾ ਦਰੁਸਤਗੀ ਦੇ ਮੁਸ਼ਾਇਰਿਆਂ ਵਿਚ ਗ਼ਜ਼ਲਾਂ ਪੜ੍ਹਨ ਲਗ ਪਏ। ਐਸਾ ਸਮਾਂ ਆ ਗਿਆ ਕਿ ਉਨ੍ਹਾਂ ਦੇ ਕਲਾਮ ਬਾਰੇ ਆਮ ਚਰਚਾ ਹੋਣ ਲਗ ਪਿਆ। ਉਨ੍ਹਾਂ ਦੀ ਸੁਭਾਵਕ ਚਮਕ ਦਮਕ ਅਤੇ ਸ਼ਿਅਰ ਵਿਚੋਂ ਵਿਆਪਕ ਹੋ ਰਹੀ ਨਿਘ, ਸੁਣਨ ਵਾਲਿਆਂ ਦੇ ਦਿਲਾਂ ਉਤੇ ਬਿਜਲੀ ਦੀ ਰਫ਼ਤਾਰ ਨਾਲ ਅਸਰ ਕਰਨ ਲਗ ਪਈ।

ਉਦੋਂ ਅਕਬਰ ਸ਼ਾਹ ਬਾਦਸ਼ਾਹ ਸਨ ਪਰ ਉਨਾਂ ਨੂੰ ਸ਼ਿਅਰਾਂ ਨਾਲ ਕੋਈ ਦਿਲਚਸਪੀ ਨਹੀਂ ਸੀ। ਮਿਰਜ਼ਾ ਅਬੂ ਜ਼ਫ਼ਰ ਉਨ੍ਹਾਂ ਦੇ ਤਖਤ ਦੇ ਦਾਅਵੇਦਾਰ ਪੁੱਤਰ ਜੋਕਿ ਬਾਦਸ਼ਾਹ ਬਣ ਕੇ ਬਹਾਦਰ ਸ਼ਾਹ ਦੇ ਨਾਂ ਨਾਲ ਮਸ਼ਹੂਰ ਹੋਏ ਸ਼ਿਅਰ ਦੇ ਆਸ਼ਕ ਤੇ ਸ਼ੈਦਾਈ ਸਨ। ਉਨ੍ਹਾਂ ਨੇ "ਜ਼ਫ਼ਰ" ਤਖ਼ਲਸ ਰਖ ਕੇ ਮਸ਼ਹੂਰੀ ਦੀ ਸਲਤਨਤ ਸਥਾਪਤ ਕੀਤੀ ਸੀ। ਉਸੇ ਕਾਰਨ ਜੋ ਵੀ ਵੱਡੀ ਉਮਰ ਵਾਲੇ ਸ਼ਾਇਰ ਦਰਬਾਰ ਵਿਚ ਸ਼ਾਮਲ ਸਨ ਉਨ੍ਹਾਂ ਪਾਸ ਆ ਜੁੜਦੇ ਸਨ ਅਤੇ ਆਪੋ ਆਪਣੀਆਂ ਰਚਨਾਵਾਂ ਲਿਆ ਕੇ ਸੁਣਾਂਦੇ ਸਨ। 'ਮਤਲਾਅ' ਅਤੇ "'ਮਿਸਰਾ" ਜਲਸੇ ਵਿਚ ਆ ਕੇ ਲੋਕਾਂ ਸਾਹਮਣੇ ਕਹਿੰਦੇ ਸਨ। ਹਰ ਕੋਈ ਮਤਲੇ ਨਾਲ ਮੇਲ ਕੇ ਮਤਲਾ ਕਹਿੰਦਾ ਸੀ ਅਤੇ ਮਿਸਰੇ ਨਾਲ ਰਲਾ ਕੇ ਮਿਸਰਾਮ ਰਚਦਾ ਸੀ। ਆਪੋ ਆਪਣੀ ਰਚਨਾਤਮਕ ਸ਼ਕਤੀ ਨੂੰ ਸਾਰੇ ਹੀ ਮੇਚ ਕੇ ਦੇਖਦੇ ਸਨ। ਮੀਰ ਕਾਜ਼ਮ ਹੁਸੈਨ "ਬੇਕਰਾਰ" ਜੋ ਵਲੀ ਅਹਿਦ ਅਰਥਾਤ ਟਿਕਾ ਸਾਹਿਬ ਦੇ ਖ਼ਾਸ ਮੁਲਾਜ਼ਮ ਸਨ ਆਮ ਤੌਰ ਤੇ ਅਜਿਹੇ ਇਕੱਠਾਂ ਵਿਚ ਸ਼ਾਮਲ ਹੁੰਦੇ ਸਨ। ਸ਼ੇਖ ਸਾਹਿਬ ਨੂੰ ਅਨੁਭਵ ਹੋਇਆ ਕਿ ਜੇ ਅਜਿਹੇ ਸਮਾਗਮਾਂ ਵਿਚ ਰਲ ਕੇ ਰਚਨਾਤਮਕ ਰੁਚੀ ਨੂੰ ਪਰਖਿਆ ਜਾਏ ਤਾਂ ਸੋਚਣ ਦੀ ਸ਼ਕਤੀ ਨੂੰ ਉਚੀਆਂ ਉਡਾਰੀਆਂ ਲਾ ਸਕਣ ਦੀ ਤਾਕਤ ਮਿਲੇਗੀ। ਪਰ ਉਸ ਰਾਜ ਕਾਲ ਵਿਚ ਕਿਸੇ ਅਮੀਰ ਦੀ ਜ਼ਮਾਨਤ ਲੈ ਕੇ ਹੀ ਬਾਦਸ਼ਾਹ ਵਲੋਂ ਕਿਲੇ ਵਿਚ ਦਾਖ਼ਲ ਹੋਣ ਦੀ ਇਜਾਜ਼ਤ ਮਿਲਿਆ ਕਰਦੀ ਸੀ। ਮੀਰ ਕਾਜ਼ਮ ਹੁਸੈਨ ਦੀ ਮਦਦ ਨਾਲ ਹੀ ਕਿਲੇ ਅੰਦਰ ਜਾਣ ਦੇ ਹੱਕਦਾਰ ਬਣੇ ਅਤੇ ਵਲੀ ਅਹਿਦ ਦੇ ਦਰਬਾਰ ਵਿਚ ਸ਼ਾਮਲ ਹੁੰਦੇ ਰਹੇ।

ਸ਼ਾਹ "ਨਸੀਰ" ਜੋ ਵਲੀ ਅਹਿਦ ਦੀਆ ਗ਼ਜ਼ਲਾਂ ਨੂੰ ਦਰੁੱਸਤ ਕੀਤਾ ਕਰਦੇ ਸਨ ਦਖਣ ਵਲ ਚਲੇ ਗਏ ਅਤੇ ਮੀਰ ਕਾਜ਼ਮ ਹੁਸੈਨ ਉਨ੍ਹਾਂ ਦੀਆਂ ਗ਼ਜ਼ਲਾਂ ਵਾਚਣ ਲਗ ਪਏ। ਉਨ੍ਹਾਂ ਦਿਨਾਂ ਵਿਚ ਜਾਨ ਅਲਫ਼ਨਸਨ ਸਾਹਿਬ, ਸ਼ਿਕਾਰਪੁਰ ਸਿੰਧ ਤੋਂ ਲੈ ਕੇ ਕਾਬਲ ਤੱਕ ਦੇ ਲੋਕਾਂ ਨਾਲ ਸੰਧੀਆਂ ਤਹਿ ਕਰਨ ਵਾਸਤੇ ਚਲਣ ਲਗੇ ਤਾਂ ਉਨ੍ਹਾਂ ਨੂੰ ਇਕ ਮੀਰ ਮੁਨਸ਼ੀ ਨਾਲ ਲਿਜਾਣ ਦੀ ਜ਼ਰੂਰਤ ਮਹਿਸੂਸ ਹੋਈ। ਐਸਾ ਪੁਰਸ਼ ਪ੍ਰਵਾਨ ਹੋ ਸਕਦਾ ਸੀ ਜੋ ਕਾਬਲੀਅਤ ਅਤੇ ਵਿਦਵਤਾ ਦੇ ਨਾਲ ਨਾਲ ਕਿਸੇ ਉਚੇ ਖ਼ਾਨਦਾਨ ਵਿਚੋਂ ਹੋਣ ਦੀ ਸਿਫਤ ਵੀ ਰਖਦਾ ਹੋਵੇ। ਮੀਰ ਕਾਜ਼ਮ ਹੁਸੈਨ ਨੇ ਉਸ ਅਹੁਦੇ ਉਤੇ ਲਗਾਏ ਜਾਣ ਵਾਸਤੇ ਸਿਫ਼ਾਰਸ਼ ਕਰਾਉਣ ਵਾਲਾ ਕੋਈ ਉਦਮ ਵਲੀ ਅਹਿਦ ਵਲੋਂ ਹੋਣਾ ਉਚਿਤ ਸਮਝਿਆ। ਮਿਰਜ਼ਾ ਮੁਗ਼ਲ ਬੇਗ਼ ਉਨ੍ਹਾਂ ਦਿਨਾਂ ਵਿਚ ਵਲੀ ਅਹਿਦ ਦੇ ਵਾਹਿਦ ਮੁਖ਼ਤਾਰ ਸਨ ਅਤੇ ਉਹ ਹਰ ਵਕਤ ਏਸੇ ਨਿਸ਼ਾਨੇ ਨੂੰ ਅਪਣਾ ਕੇ ਚਲਦੇ ਸਨ ਕਿ ਜਿਸ ਕਿਸੇ ਉਤੇ ਵੀ ਵਲੀ ਅਹਿਦ ਦੀ ਮਿਹਰ ਦੀ ਨਿਗਾਹ ਹੋਵੇ ਉਸਨੂੰ ਚਲਦਾ ਕੀਤਾ ਜਾਏ। ਇਸ ਕੁਦਰਤੀ ਚਕਰ ਵਿਚ ਹੀ ਮੀਰ ਕਾਜ਼ਮ ਹੁਸੈਨ ਨੂੰ ਆਸਾਨੀ ਨਾਲ ਸਿਫ਼ਾਰਸ਼ ਹੋ ਜਾਣ ਤੇ ਉਹ ਚਲੇ ਗਏ।

ਕੁਝ ਦਿਨਾਂ ਬਾਅਦ ਸ਼ੇਖ ਸਾਹਿਬ ਵਲੀ ਅਹਿਦ ਨੂੰ ਮਿਲਣ ਵਾਸਤੇ ਗਏ ਤਾਂ ਦੇਖਿਆ ਕਿ ਉਹ ਤੀਰ ਅੰਦਾਜ਼ੀ ਦੀ ਮੁਹਾਰਤ ਕਰ ਰਹੇ ਸਨ। ਇਨ੍ਹਾਂ ਨੂੰ ਦੇਖ ਕੇ ਉਹ ਸ਼ਕਾਇਤ ਕਰਨ ਲਗੇ ਕਿ ਮੀਆਂ ਇਬਰਾਹੀਮ ਉਸਤਾਦ ਤਾਂ ਦਖਣ ਚਲੇ ਗਏ ਮੀਰ ਕਾਜ਼ਮ ਹੁਸੈਨ ਦੂਸਰੇ ਪਾਸੇ ਨਿਕਲ ਗਏ ਅਤੇ ਤੁਸਾਂ ਵੀ ਸਾਨੂੰ ਤਿਆਗ ਦਿੱਤਾ। ਉਨ੍ਹਾਂ ਨੇ ਉਸੇ ਵਕਤ ਇਕ ਗ਼ਜ਼ਲ ਜੇਬ ਵਿਚੋਂ ਕੱਢ ਕੇ ਦਿੱਤੀ ਕਿ ਇਸ ਨੂੰ ਠੀਕ ਕਰ ਦਿਉ। ਇਹ ਉਥੇ ਹੀ ਬੈਠ ਗਏ ਅਤੇ ਗ਼ਜ਼ਲ ਠੀਕ ਕਰ ਕੇ ਦਿੱਤੀ। ਵਲੀ ਅਹਿਦ ਬਹਾਦਰ ਬਹੁਤ ਖ਼ੁਸ਼ ਹੋਏ ਅਤੇ ਕਹਿਣ ਲੱਗੇ ਕਿ ਕਦੇ ਕਦੇ ਆ ਕੇ ਤੁਸੀਂ ਗ਼ਜ਼ਲ ਠੀਕ ਕਰ ਜਾਇਆ ਕਰੋ। ਇਨ੍ਹਾਂ ਨੇ ਮੌਕਾ ਹੱਥੋਂ ਨਾ ਜਾਣ ਦਿੱਤਾ। ਨਤੀਜਾ ਇਹ ਹੋਇਆ ਕਿ ਸਮਾਂ ਪਾ ਕੇ ਸ਼ੇਖ ਸਾਹਿਬ ਵਲੀ ਅਹਿਦ ਦੇ ਉਸਤਾਦ ਪ੍ਰਵਾਨ ਕਰ ਲਏ ਗਏ।

ਦਿੱਲੀ ਵਿਚ ਨਵਾਬ ਇਲਾਹੀ ਬਖ਼ਸ਼ ਖ਼ਾਂ "ਮਾਹਰੂਫ" ਇਕ ਉੱਚੇ ਖਾਨਦਾਨੀ ਅਮੀਰ ਸਨ। ਸਾਰੇ ਜ਼ਰੂਰੀ ਇਲਮਾਂ ਦੀ ਵਾਕਫ਼ੀਅਤ ਰਖਦੇ ਸਨ ਅਤੇ ਸ਼ਾਇਰੀ ਦੀ ਬਹੁਤ ਪੁਰਾਣੀ ਮੁਹਾਰਤ ਰਖਦੇ ਸਨ। ਪਰ ਇਸ ਫਨ ਨਾਲ ਐਸਾ ਇਸ਼ਕ ਰਖਦੇ ਸਨ ਕਿ ਉਨ੍ਹਾਂ ਨੂੰ ਸ਼ਿਅਰਾਂ ਦਾ ਖ਼ਜ਼ਾਨਾ ਹੋਣ ਦਾ ਮਰਤਬਾ ਹਾਸਲ ਸੀ। ਕਿਉਂਕਿ ਕਲਾਮ ਤੋਂ ਉਤਪੰਨ ਹੁੰਦੇ ਸਾਹਿਤਕ ਸਵਾਦ ਨੂੰ ਭਰਪੂਰਤਾ ਨਾਲ ਮਾਣ ਸਕਦੇ ਸਨ ਇਸ ਕਰਕੇ ਜਿਥੇ ਵੀ ਉੱਚੀ ਕਾਵਿਕ ਗਿਆਤ ਨੂੰ ਪ੍ਰਫੁਲਤ ਦੇਖਦੇ ਸਨ ਉਸ ਨੂੰ ਭੁਲਾਂਦੇ ਨਹੀਂ ਸਨ। ਜ਼ਮਾਨੇ ਦੀ ਰਫ਼ਤਾਰ ਨੇ ਇਨ੍ਹਾਂ ਦਾ ਕਲਾਮ ਸੱਤ ਸ਼ਾਇਰਾਂ ਦੀ ਨਜ਼ਰ ਵਿਚੋਂ ਗੁਜ਼ਾਰਿਆ ਸੀ। ਸ਼ੁਰੂ ਵਿਚ ਸ਼ਾਹ "ਨਸੀਰ" ਤੋਂ ਸਲਾਹ ਲੈਂਦੇ ਰਹੇ ਅਤੇ ਉਸ ਤੋਂ ਬਾਅਦ ਸਯਦ ਅਲੀ "ਗ਼ਮਗੀਨ" ਆਦਿ ਉਸਤਾਦਾਂ ਤੋਂ ਵੀ ਅਗਵਾਈ ਪ੍ਰਾਪਤ ਹੁੰਦੀ ਰਹੀ। ਜਦੋਂ ਸ਼ੇਖ ਸਾਹਿਬ ਦਾ ਸਿਤਾਰਾ ਬੁਲੰਦ ਹੋਇਆ ਤਾਂ ਇਹਨਾਂ ਨੂੰ ਵੀ ਖਿਚ ਪਈ। ਨਵਾਬ ਸਾਹਿਬ ਬੁਢੇਪੇ ਦੀ ਕਮਜ਼ੋਰੀ ਦੇ ਕਾਰਨ ਭਾਵੇਂ ਆਪ ਮਿਹਨਤ ਨਾਲ ਆਪਣੇ ਆਵੇਸ਼ ਨੂੰ ਸ਼ਬਦ-ਚੋਣ ਵਿਚ ਨਹੀਂ ਸਨ ਪਰੋ ਸਕਦੇ ਪਰ ਉਸ ਦੇ ਸਾਰੇ ਪਹਿਲੂਆਂ ਨੂੰ ਐਸੀ ਪ੍ਰਫੁਲਤਾ ਨਾਲ ਉਜਾਗਰ ਕਰਦੇ ਸਨ ਜੋ ਪ੍ਰਸੰਸਾ ਦੀ ਹੱਕਦਾਰ ਹੁੰਦੀ ਸੀ। ਉਸ ਵਾਤਾਵਰਣ ਵਿਚ ਮਰਹੂਮ ਉਸਤਾਦ ਸਾਹਿਬ ਦੀ ਜਵਾਨ ਤਬੀਅਤ ਅਤੇ ਦਿਮਾਗ਼ੀ ਸਮਰਥਾ ਉਨ੍ਹਾਂ ਦੀ ਹਰ ਇਕ ਜ਼ਰੂਰਤ ਨੂੰ ਪੂਰੀ ਤਰ੍ਹਾਂ ਨਿਪਟਾਂਦੀ ਸੀ। ਸ਼ੇਖ਼ ਸਾਹਿਬ ਮਰਹੂਮ ਤਾਂ ਕਿਹਾ ਕਰਦੇ ਸਨ ਕਿ ਭਾਵੇਂ ਉਨ੍ਹਾਂ ਨੂੰ ਕਿੰਨੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ ਪਰ ਉਨ੍ਹਾਂ ਦੀਆਂ ਗ਼ਜ਼ਲਾਂ ਨੂੰ ਸਹੀ ਰੂਪ ਦੇਣ ਦੇ ਉਪਰਾਲਿਆਂ ਵਿਚ ਉਹ ਆਪ ਕਾਮਯਾਬ ਸ਼ਾਇਰ ਬਣ ਗਏ।

ਇਕ ਤਾਂ ਵਲੀ ਅਹਿਦ ਸਾਹਿਬ ਦੀਆਂ ਬੇਨਤੀਆਂ ਸਵੀਕਾਰ ਹੋ ਰਹੀਆਂ ਸਨ ਅਤੇ ਨਾਲ ਦੇ ਨਾਲ ਉਪਰੋਕਤ ਨਵਾਬ ਸਾਹਿਬ ਦੀਆਂ ਗ਼ਜ਼ਲਾਂ ਆਜ਼ਮਾਈਆਂ ਤੋਲੀਆਂ ਜਾ ਰਹੀਆਂ ਸਨ ਕਿ ਸ਼ਾਹ "ਨਸੀਰ" ਦਖਣ ਤੋਂ ਵਾਪਸ ਪਰਤੇ ਅਤੇ ਉਨ੍ਹਾਂ ਨੇ ਮੁਸ਼ਾਇਰੇ ਜਮਾਣ ਦਾ ਸਿਲਸਿਲਾ ਜਾਰੀ ਕੀਤਾ। ਸ਼ੇਖ਼ ਜੀ ਦੀ ਸ਼ਿਅਰ ਕਹਿਣ ਦੀ ਮੁਹਾਰਤ ਬਹੁਤ ਭਰਪੂਰ ਹੋ ਚੁੱਕੀ ਸੀ। ਉਨ੍ਹਾਂ ਨੇ ਮੁਸ਼ਾਇਰੇ ਵਿਚ ਜਾ ਕੇ ਗ਼ਜ਼ਲ ਪੜ੍ਹੀ। ਸ਼ਾਹ ਸਾਹਿਬ ਨੇ ਦਖਣ ਵਿਚ ਰਹਿੰਦਿਆਂ ਕਿਸੇ ਦੀ ਫ਼ਰਮਾਇਸ਼ ਤੇ ਇਕ ਨੌਂ ਸ਼ਿਅਰਾਂ ਵਾਲੀ ਗ਼ਜ਼ਲ ਕਹੀ ਸੀ ਜਿਸਦੀ ਰਦੀਫ਼ ਸੀ "ਆਤਸ਼-ਓ-ਆਬ ਵਾ ਖ਼ਾਕ-ਓ-ਬਾਦ"। ਉਹ ਮੁਸ਼ਾਇਰੇ ਵਿਚ ਸੁਣਾਈ ਗਈ ਅਤੇ ਉਨ੍ਹਾਂ ਨੇ ਕਿਹਾ ਕਿ ਇਸ "ਤਰੱਹ" ਨੂੰ ਨਿਭਾ ਕੇ ਜੋ ਵੀ ਗ਼ਜ਼ਲ ਲਿਖੇਗਾ ਮੈਂ ਉਸ

ਨੂੰ ਉਸਤਾਦ ਮੰਨ ਲਵਾਂਗਾ। ਉਸ ਤੋਂ ਬਾਅਦ ਜੋ ਦੂਸਰਾ ਮੁਸ਼ਾਇਰਾ ਹੋਇਆ ਤਾਂ ਸ਼ੇਖ਼ ਸਾਹਿਬ ਨੇ ਉਸ ਵਿਚ ਉਪਰੋਕਤ "ਤਰੱਹ" ਤੇ ਗ਼ਜ਼ਲ ਪੜ੍ਹੀ। ਸ਼ਾਹ ਸਾਹਿਬ ਵਲੋਂ ਪ੍ਰਸੰਸਾ ਦੀ ਬਜਾਏ ਉਸ ਉਤੇ ਇਤਰਾਜ਼ ਕੀਤੇ ਗਏ।

ਕੁਝ ਵਰ੍ਹਿਆਂ ਬਾਅਦ ਉਨ੍ਹਾਂ ਨੇ ਇਕ ਕਸੀਦਾ ਅਕਬਰ ਸ਼ਾਹ ਦੇ ਦਰਬਾਰ ਵਿਚ ਸੁਣਾਇਆ ਜਿਸ ਦੇ ਵੱਖ-ਵੱਖ ਸ਼ਿਅਰਾਂ ਵਿਚ ਭਿੰਨ-ਭਿੰਨ ਵੰਨਗੀਆਂ ਅਤੇ ਕਿਸਮਾਂ ਦੇ "ਸਨਾਏ" ਅਤੇ "ਬਦਾਏ" ਸ਼ਸ਼ੋਭਤ ਕੀਤੇ ਹੋਏ ਸਨ। ਉਸ ਤੋਂ ਇਲਾਵਾ ਇਕ-ਇਕ ਜ਼ਬਾਨ ਵਿਚ ਜੋ ਇਕ-ਇਕ ਸ਼ਿਅਰ ਸੀ ਉਨ੍ਹਾਂ ਦੀ ਗਿਣਤੀ ਅਠਾਰਾਂ ਸੀ। ਉਸ ਰਚਨਾ ਤੋਂ ਪ੍ਰਭਾਵਿਤ ਹੋ ਕੇ ਬਾਦਸ਼ਾਹ ਨੇ "ਖ਼ਾਕਾਨੀਏ ਹਿੰਦ" ਦਾ ਖ਼ਿਤਾਬ ਦਿਤਾ। ਉਸ ਵਕਤ ਸ਼ੇਖ਼ ਸਾਹਿਬ ਦੀ ਉਮਰ ਉਨੀ (19) ਵਰ੍ਹੇ ਦੀ ਸੀ।

"ਖ਼ਾਕਾਨੀਏ ਹਿੰਦ" ਦਾ ਖਿਤਾਬ ਮਿਲਿਆ ਤਾਂ ਲੋਕਾਂ ਵਿਚ ਉਸ ਬਾਰੇ ਬਹੁਤ ਚਰਚਾ ਹੋਈ। ਨੁਕਤਚੀਨਾਂ ਨੇ ਕਿਹਾ ਕਿ ਬਾਦਸ਼ਾਹ ਨੇ ਇਹ ਕੀ ਕੀਤਾ ਹੈ। ਵੱਡੀ ਉਮਰ ਵਾਲੇ ਅਤੇ ਮਸ਼ਹੂਰ ਸ਼ਾਇਰਾਂ ਦੇ ਹੁੰਦਿਆਂ ਹੋਇਆਂ ਇਕ ਨੌਜਵਾਨ ਨੂੰ ਸਾਰੇ ਦੇਸ਼ ਦਾ ਸਭ ਤੋਂ ਵੱਡਾ ਕਵੀ ਸਥਾਪਤ ਕਰਦਿਆਂ ਐਸੇ ਉੱਚੇ ਦਰਜੇ ਦਾ ਖ਼ਿਤਾਬ ਦਿਤਾ ਹੈ। ਇਕ ਜਲਸੇ ਵਿਚ ਇਸੇ ਸੰਬੰਧ ਵਿਚ ਗੱਲਬਾਤ ਹੋ ਰਹੀ ਸੀ ਜਦੋਂ ਕਿਸੇ ਨੇ ਕਿਹਾ ਕਿ ਜਿਸ ਕਸੀਦੇ ਤੋਂ ਪ੍ਰਸੰਨ ਹੋ ਕੇ ਖ਼ਿਤਾਬ ਦਿਤਾ ਗਿਆ ਹੈ ਉਸ ਨੂੰ ਤਾਂ ਪਰਖੋ। ਨਤੀਜਾ ਇਹ ਹੋਇਆ ਕਿ ਕਸੀਦਾ ਲਿਆ ਕੇ ਪੜ੍ਹਿਆ ਗਿਆ। ਮੀਰ ਕਲੂ "ਹਕੀਰ" ਜੋ ਉਮਰ ਭਰ ਤੋਂ ਸ਼ਾਇਰੀ ਕਰਦੇ ਆ ਰਹੇ ਸਨ ਅਤੇ ਜਿਨ੍ਹਾਂ ਦਾ ਸ਼ਾਇਰਾਂ ਨਾਲ ਬਹੁਤ ਦੇਰ ਤੋਂ ਮੇਲ-ਜੋਲ ਚਲਿਆ ਆ ਰਿਹਾ ਸੀ ਕਸੀਦੇ ਨੂੰ ਸੁਣ ਕੇ ਕਹਿਣ ਲਗੇ ਕਿ ਸ਼ਰਤ ਤਾਂ ਇਹੋ ਹੈ ਕਿ ਇਨਸਾਫ਼ ਹੋਣਾ ਚਾਹੀਦਾ ਹੈ। ਕਲਾਮ ਤਾਂ ਦੇਖੋ ਜੇ ਇਸ ਨੂੰ ਰਚਣ ਵਾਲੇ ਨੂੰ ਬਾਦਸ਼ਾਹ ਨੇ "ਖ਼ਾਕਾਨੀਏ ਹਿੰਦ" ਦਾ ਖ਼ਿਤਾਬ ਦੇ ਕੇ ਦੇਸ਼ ਭਰ ਦਾ ਸਭ ਤੋਂ ਵੱਡਾ ਸ਼ਾਇਰ ਨੀਯਤ ਕੀਤਾ ਹੈ ਤਾਂ ਇਸ ਵਿਚ ਬੁਰਾ ਹੀ ਕੀ ਹੈ?

ਮਿਰਜ਼ਾ ਅਬੂ ਜ਼ਫ਼ਰ ਜਦ ਬਹਾਦਰ ਸ਼ਾਹ ਦਾ ਨਾਮ ਧਾਰਨ ਕਰਕੇ ਬਾਦਸ਼ਾਹ ਬਣੇ ਤਾਂ ਇਨ੍ਹਾਂ ਨੇ ਪਹਿਲੇ ਹੀ ਇਹ ਕਸੀਦਾ ਪੇਸ਼ ਕੀਤਾ :

ਰੂ ਕਸ਼ ਤਿਰੇ ਰੁਖ਼ ਸੇ ਹੋ ਕਿਆ ਨੂਰ-ਏ-ਸਹਰ ਰੰਗ-ਏ-ਸ਼ਫ਼ਕ
ਹੈ ਜ਼ੱਰਾ ਤੇਰਾ ਪਰ ਤੂਏ ਨੂਰ ਸਹਰ ਰੰਗ-ਏ-ਸ਼ਫ਼ਕ।

ਭਾਵੇਂ ਮਿਰਜ਼ਾ ਅਬੂ ਜ਼ਫ਼ਰ ਉਨ੍ਹਾਂ ਨੂੰ ਹਰ ਸਮੇਂ ਦਿਲ ਤੋਂ ਵੀ ਪਿਆਰਾ ਸਮਝਦੇ ਸਨ ਅਤੇ ਆਪਣੇ ਜ਼ਾਤੀ ਰਾਜ਼ਾਂ ਨੂੰ ਜਾਣਨ ਵਾਸਤੇ ਇਤਬਾਰ ਯੋਗ ਸਮਝਦੇ ਸਨ ਪਰ ਵਲੀ ਅਹਦ ਹੋਣ ਦੇ ਜ਼ਮਾਨੇ ਵਿਚ ਮਿਰਜ਼ਾ ਮੁਗ਼ਲ ਬੇਗ ਉਨ੍ਹਾਂ ਦੇ ਮੁਖ਼ਤਾਰ ਸਨ। ਜਦ ਕਦੇ ਵੀ ਵੱਡੀ ਤੋਂ ਵੱਡੀ ਤਰੱਕੀ ਜਾਂ ਇਨਾਮ ਦੇਣ ਦਾ ਕੋਈ ਅਵਸਰ ਬਣੇ ਤਾਂ ਉਸਤਾਦ ਵਾਸਤੇ ਇਹੀ ਹੋਇਆ ਕਿ ਚਾਰ ਰੁਪਏ ਮਹੀਨਾ ਦੀ ਥਾਂ ਪੰਜ ਰੁਪਏ ਕਰ ਦਿਤੇ ਗਏ ਅਤੇ ਫਿਰ ਸਮਾਂ ਪਾ ਕੇ ਪੰਜ ਦੀ ਥਾਂ ਸੱਤ ਕਰ ਦਿਤੇ ਗਏ। ਜਦ ਉਹ ਬਾਦਸ਼ਾਹ ਬਣੇ ਅਤੇ ਮਿਰਜ਼ਾ ਮੁਗ਼ਲ ਬੇਗ ਉਨ੍ਹਾਂ ਦੇ ਵਜ਼ੀਰ ਨੀਯਤ ਹੋਏ ਤਾਂ ਉਨ੍ਹਾਂ ਦੇ ਸਾਰੇ ਪਰਿਵਾਰ ਨੇ ਕਿਲ੍ਹੇ ਵਿਚ ਆ ਕੇ ਡੇਰੇ ਜਮਾ ਲਏ। ਉਧਰ ਸ਼ਾਹੀ ਉਸਤਾਦ ਨੂੰ ਸਿਰਫ਼ ਤੀਹ ਰੁਪਏ ਮਹੀਨਾ ਹੀ ਮਿਲਦਾ

ਰਿਹਾ। ਫਿਰ ਵੀ ਉਨ੍ਹਾਂ ਨੇ ਆਪਣੀ ਜ਼ਬਾਨ ਨਾਲ ਬਾਦਸ਼ਾਹ ਨੂੰ ਕਦੇ ਤਰੱਕੀ ਕਰਨ ਵਾਸਤੇ ਅਰਜ਼ ਨਾ ਕੀਤੀ। ਉਨ੍ਹਾਂ ਦੀ ਆਦਤ ਸੀ ਕਿ ਠੀਕ ਰਚਨਾ ਕਰਨ ਵਾਸਤੇ ਫ਼ਿਕਰਮੰਦ ਹੋ ਕੇ ਟਹਿਲਦੇ ਰਹਿੰਦੇ ਸਨ ਅਤੇ ਢੁੱਕਵੇਂ ਸ਼ਿਅਰ ਕਹਿੰਦੇ ਸਨ। ਚੁਨਾਚਿ ਉਨ੍ਹਾਂ ਦਿਨਾਂ ਵਿਚ ਜਦ ਕੋਈ ਚੁਸਤੀ ਤੇ ਦਰੁਸਤਗੀ ਅਨੁਸਾਰ ਢੁੱਕਵਾਂ ਲਗਦਾ ਤਾਂ ਉਹਦੇ ਸਰੂਰ ਵਿਚ ਆ ਕੇ ਅਸਮਾਨ ਵਲ ਵੇਖਦੇ ਕਹਿੰਦੇ ਫ਼ਿਰਦੇ :

ਯੂੰ ਫਿਰੇਂ ਅਹਲ-ਏ-ਕਮਾਲ ਆਸ਼ੁਫ਼ਤਾ ਹਾਲ ਅਫ਼ਸੋਸ ਹੈ
ਐ ਕਮਾਲ ਅਫ਼ਸੋਸ ਹੈ ਤੁਝ ਪਰ ਕਮਾਲ ਅਫ਼ਸੋਸ ਹੈ।

ਜਦੋਂ ਬਾਦਸ਼ਾਹ ਅਖੀਰਲੀ ਉਮਰ ਵਿੱਚ ਬੀਮਾਰੀ ਤੋਂ ਬਾਅਦ ਤੰਦਰੁਸਤ ਹੋਏ ਤਾਂ ਇਨ੍ਹਾਂ ਨੇ ਸ਼ੁਕਰਗੁਜ਼ਾਰੀ ਵਿਚ ਇਕ ਕਸੀਦਾ ਲਿਖ ਕੇ ਹਾਜ਼ਰ ਕੀਤਾ। ਖ਼ੁਸ਼ ਹੋ ਕੇ ਬਾਦਸ਼ਾਹ ਨੇ ਖ਼ਾਨ ਬਹਾਦਰ ਦਾ ਖ਼ਿਤਾਬ ਵੀ ਦਿਤਾ ਅਤੇ ਖ਼ਿਲਤ ਦੇ ਨਾਲ ਇਕ ਹਾਥੀ ਚਾਂਦੀ ਦੇ ਹੌਦੇ ਵਾਲਾ ਵੀ ਇਨਾਮ ਦੇ ਤੌਰ ਤੇ ਦਿਤਾ। ਉਸ ਤੇ ਇਨ੍ਹਾਂ ਨੇ ਇਕ ਕਸੀਦਾ ਬੜੀ ਭਰਪੂਰ ਸਰਗਰਮੀ ਨਾਲ ਲਿਖ ਕੇ ਪੇਸ਼ ਕੀਤਾ ਜਿਸਦਾ ਮਤਲਾ ਹੈ :

"ਸ਼ਬ ਕੋ ਮੈਂ ਅਪਨੇ ਸਰੇ ਬਿਸਤਰ ਖ਼ਵਾਬੇ ਰਾਹਤ"

ਉਸ ਉਤੇ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਇਕ ਪਿੰਡ ਜਗੀਰ ਵਜੋਂ ਦਿਤਾ ਗਿਆ।

ਜਿਸ ਰਾਤ ਦੀ ਸਵੇਰ ਉਨ੍ਹਾਂ ਨੇ ਇਸ ਜਹਾਨ ਤੋਂ ਕੂਚ ਕਰ ਜਾਣਾ ਸੀ ਉਸ ਦਿਨ ਸ਼ਾਮ ਵੇਲੇ ਮੈਂ ਵੀ ਹਾਜ਼ਰ ਸਾਂ। ਉਨ੍ਹਾਂ ਨੂੰ ਜਦੋਂ ਪਿਸ਼ਾਬ ਦੀ ਹਾਜਤ ਹੋਈ ਤਾਂ ਖ਼ਲੀਫ਼ਾ ਸਾਹਿਬ (ਜ਼ੌਕ ਸਾਹਿਬ ਦੇ ਸਪੁੱਤਰ ਮੁਹੰਮਦ ਇਸਮਾਈਲ) ਨੇ ਉਨ੍ਹਾਂ ਨੂੰ ਉਠਾਇਆ। ਇਕ ਚੌਕੀ ਪੈਰ ਰੱਖ ਕੇ ਉਠਣ ਵਾਸਤੇ ਕੋਲ ਰੱਖੀ ਹੋਈ ਸੀ। ਹੱਥਾਂ ਦਾ ਸਹਾਰਾ ਦਿਤਾ ਗਿਆ ਅਤੇ ਇਨ੍ਹਾਂ ਨੇ ਖਿਸਕ ਕੇ ਅੱਗੇ ਵਧਣਾ ਚਾਹਿਆ ਪਰ ਤਾਕਤ ਨੇ ਸਾਥ ਨਾ ਦਿਤਾ। ਕਹਿਣ ਲੱਗੇ "ਆਹ ਕਮਜ਼ੋਰੀ!"। ਖ਼ਲੀਫ਼ਾ ਸਾਹਿਬ ਨੇ ਕਿਹਾ ਕਿ ਸ਼ਾਇਰਾਂ ਦਾ "ਜ਼ੁਅਫ਼" ਹੋ ਗਿਆ। ਹਾਫ਼ਜ਼ "ਵੀਰਾਨ" ਵੀ ਬੈਠੇ ਸਨ। ਉਹ ਕਹਿਣ ਲੱਗੇ ਕਿ ਤੁਸਾਂ ਵੀ ਤਾਂ "ਜ਼ੁਅਫ਼" ਬਾਰੇ ਬਹੁਤ ਰਚਨਾਵਾਂ ਕੀਤੀਆਂ ਹਨ। ਕਹਿਣ ਲੱਗੇ ਕਿ ਹੁਣ ਤਾਂ ਕੁਝ ਉਸ ਕਿਆਸ ਤੋਂ ਵੀ ਵੱਧ ਹੈ! ਮੈਂ ਕਿਹਾ ਕੁਦਰਤ ਰੱਬ ਦੀ ਇਸ ਸਮੇਂ ਵੀ "ਮੁਬਾਲਗ਼ਾ" (ਅਸਲ ਨੂੰ ਵਧੇਰੇ ਆਕਾਰ ਵਿਚ ਬਿਆਨ ਕਰਨ ਦੀ ਸਮਰਥਾ) ਕਾਇਮ ਹੈ! ਰੱਬ ਇਸੇ ਮੁਬਾਲਗੇ ਦੇ ਸੰਜੋਗ ਨਾਲ ਸਿਹਤ ਬਖ਼ਸ਼ੇ। ਮੈਂ ਆ ਗਿਆ। ਰਾਤ ਉਸੇ ਹਾਲਤ ਵਿਚ ਬੀਤੀ। ਦੂਸਰੇ ਦਿਨ ਸਵੇਰੇ 24 ਸਫ਼ਰ 1271 ਹਿਜਰੀ ਅਰਥਾਤ 1854 ਈਸਵੀ ਜੁਮੇਰਾਤ ਨੂੰ, ਸਤਾਰਾਂ ਦਿਨ ਬੀਮਾਰ ਰਹਿ ਕੇ ਇਸ ਜਹਾਨ ਤੋਂ ਕੂਚ ਕਰ ਗਏ। ਮਰਨ ਤੋਂ ਤਿੰਨ ਘੰਟੇ ਪਹਿਲਾਂ ਉਨ੍ਹਾਂ ਨੇ ਇਹ ਸ਼ਿਅਰ ਕਿਹਾ ਸੀ :

ਕਹਿਤੇ ਹੈਂ ਆਜ "ਜ਼ੌਕ" ਜਹਾਂ ਸੇ ਗੁਜ਼ਰ ਗਿਆ
ਕਿਆ ਖ਼ੂਬ ਆਦਮੀ ਥਾ ਖ਼ੁਦਾ ਮਗ਼ਫ਼ਰਤ ਕਰੇ।

ਹਿੰਦੁਸਤਾਨ ਦੇ ਸ਼ਾਇਰਾਂ ਨੇ ਜਿੰਨੀਆਂ ਪ੍ਰਸੰਸਾ-ਭਰਪੂਰ ਰਚਨਾਵਾਂ ਉਨ੍ਹਾਂ ਬਾਰੇ ਲਿਖੀਆਂ ਹਨ ਅੱਜ ਤੱਕ ਕਿਸੇ ਬੇਹਦ ਕਮਾਲ ਦੇ ਮਾਲਕ ਬਾਦਸ਼ਾਹ ਨੂੰ ਵੀ ਨਸੀਬ ਨਹੀਂ ਹੋਈਆਂ।

ਉਨ੍ਹਾਂ ਦਿਨਾਂ ਵਿਚ "ਉਰਦੂ" ਨਾਂ ਦਾ ਅਖ਼ਬਾਰ ਦਿੱਲੀ ਤੋਂ ਪ੍ਰਕਾਸ਼ਿਤ ਹੁੰਦਾ ਸੀ। ਉਸ ਵਿਚ ਸਾਲ ਭਰ ਹਰ ਹਫ਼ਤੇ ਉਨ੍ਹਾਂ ਬਾਰੇ ਪ੍ਰਸੰਸਾਜਨਕ ਮਜ਼ਮੂਨ ਛਪਦੇ ਰਹੇ।

ਉਨ੍ਹਾਂ ਦੇ ਕਲਾਮ ਨੂੰ ਪੜ੍ਹਦਿਆਂ ਪਤਾ ਲਗਦਾ ਹੈ ਕਿ ਆਸਮਾਨ ਦੇ ਤਾਰੇ ਤੋੜ ਕੇ ਉਨ੍ਹਾਂ ਨੇ ਆਪਣੀਆਂ ਰਚਨਾਵਾਂ ਵਿਚ ਪਰੋਏ ਹੋਏ ਹਨ। ਆਪਣੇ ਲਫ਼ਜ਼ਾਂ ਦੀ ਤਰਤੀਬ, ਇਸ ਢੰਗ ਨਾਲ ਉਨ੍ਹਾਂ ਨੂੰ ਕੁਰਸੀਆਂ ਉਤੇ ਬਿਠਾਇਆ ਹੈ ਕਿ ਉਨ੍ਹਾਂ ਦੀ ਸ਼ਾਨ ਹੋਰ ਵੀ ਉੱਚੀ ਹੋ ਜਾਂਦੀ ਹੈ। ਉਨ੍ਹਾਂ ਨੂੰ ਆਤਮਿਕ ਆਵੇਸ਼ ਦੇ ਦਰਬਾਰ ਵਿਚੋਂ ਸਾਹਿਤਕ ਵਿਸਥਾਰ ਦੇ ਦੇਸ਼ ਦੀ ਹਕੂਮਤ ਮਿਲ ਗਈ ਸੀ। ਹਰ ਕਿਸਮ ਦੇ ਵਿਚਾਰਾਂ ਨੂੰ ਜਿਸ ਰੰਗ ਵਿਚ ਵੀ ਚਾਹੁੰਦੇ ਸਨ ਬਿਆਨ ਕਰ ਲੈਂਦੇ ਸਨ। ਕਦੇ ਦ੍ਰਿਸ਼ਟਾਂਤਿਕ ਬਿਆਨ ਦੇ ਰੰਗ ਵਿਚ ਕਟਾਖਸ਼ ਕਰਦੇ ਬੋਲ ਰਹੇ ਹੁੰਦੇ ਸਨ ਅਤੇ ਕਦੇ ਸਾਦੇ ਲਿਬਾਸ ਵਿਚ ਸ਼ਾਨ ਚਮਕਾ ਰਹੇ ਹੁੰਦੇ ਸਨ। ਪਰ ਜਿਸ ਰੰਗ ਵਿਚ ਵੀ ਕਹਿਣ ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਜਿਵੇਂ ਦਿਲ ਵਿਚੋਂ ਕਿਸੇ ਨੇ ਚੋਭ ਮਾਰ ਕੇ ਆਪਣੇ ਬੋਲਾਂ ਨੂੰ ਪਾਰ ਕੀਤਾ ਹੈ। ਮੂੰਹ ਵਿਚੋਂ ਕਿਸੇ ਸਮੇਂ ਵਾਹ ਅਤੇ ਕਿਸੇ ਸਮੇਂ ਆਹ ਨਿਕਲਦੀ ਸੀ। ਪ੍ਰਤੀਤ ਹੁੰਦਾ ਸੀ ਕਿ ਉਨ੍ਹਾਂ ਦੇ ਹੋਠਾਂ ਵਿਚ ਸੁਲਝੇ ਹੋਏ ਬੇਅੰਤ ਅਸਰ ਕਰਨ ਵਾਲੇ ਲਫ਼ਜ਼ਾਂ ਦੇ ਖਜ਼ਾਨੇ ਭਰੇ ਹੋਏ ਸਨ। ਰਚਨਾਤਮਕ ਤਰਤੀਬ ਵਿਚ ਭਾਵਾਂ ਨੂੰ ਪ੍ਰਗਟਾਣ ਵਾਸਤੇ ਹਰ ਇਕ ਲਫ਼ਜ਼ ਵਿਚ ਰੰਗ ਭਰੇ ਹੁੰਦੇ ਹਨ ਅਤੇ ਉਹ ਐਸੀ ਸੂਝ ਰਖਦੇ ਸਨ ਕਿ ਲਫ਼ਜ਼ ਨੂੰ ਐਸੀ ਜਗ੍ਹਾ ਅੰਕਿਤ ਕਰਦੇ ਸਨ ਜਿਥੇ ਉਸਨੂੰ ਸਜਾਣਾ ਜ਼ਰੂਰੀ ਹੁੰਦਾ ਸੀ। ਉਹ ਇਕ ਕਾਮਲ ਹਕੀਮ ਦੀ ਤਰ੍ਹਾਂ ਹਰ ਇਕ ਮਜ਼ਮੂਨ ਦੀ ਤਬੀਅਤ ਨੂੰ ਪਛਾਣਦੇ ਸਨ ਅਤੇ ਜਾਣਦੇ ਸਨ ਕਿਹੜਾ ਸਾਦੀ ਤਰ੍ਹਾਂ ਬਿਆਨ ਕੀਤਿਆਂ ਠੀਕ ਰਹੇਗਾ ਅਤੇ ਕਿਸ ਨੂੰ ਰੰਗੀਨੀ ਦੇ ਕਪੜੇ ਪਹਿਨਾ ਕੇ ਪੇਸ਼ ਕਰਨਾ ਹੈ। ਜਿਸ ਤਰ੍ਹਾਂ ਕਿਸੇ ਉੱਚ ਪਾਏ ਦੇ ਚਿੱਤਰਕਾਰ ਦੀ ਕਲਮ ਦੀ ਤੇਜ਼ੀ ਹੀ ਉਸ ਦੇ ਹੁਨਰ ਦੀ ਸ਼ੋਖੀ ਨੂੰ ਸਾਕਾਰ ਕਰਦੀ ਹੈ ਉਸੇ ਤਰ੍ਹਾਂ ਇਨ੍ਹਾਂ ਦੇ ਭਾਵਾਂ ਦੀ ਬਰੀਕੀ ਨੂੰ ਲਫ਼ਜ਼ਾਂ ਦੀ ਤਜਰਬੇ ਭਰੀ ਚੋਣ ਨਿਹਾਇਤ ਸਵਾਦਲਾ ਬਣਾ ਕੇ ਪੇਸ਼ ਕਰਦੀ ਸੀ। ਉਨ੍ਹਾਂ ਨੂੰ ਇਸ ਪ੍ਰਕਾਰ ਦਾ ਕਮਾਲ ਪ੍ਰਾਪਤ ਸੀ ਕਿ ਬਰੀਕ ਤੋਂ ਬਰੀਕ ਭਾਵ ਅਤੇ ਗੁੰਝਲਦਾਰ ਸਮੱਸਿਆਵਾਂ ਇਸ ਸਫ਼ਾਈ ਨਾਲ ਬਿਆਨ ਕਰਦੇ ਸਨ ਕਿ ਇਸ ਤਰ੍ਹਾਂ ਮਹਿਸੂਸ ਹੁੰਦਾ ਕਿ ਜਿਵੇਂ ਕਿਸੇ ਨੇ ਸ਼ਰਬਤ ਦੇ ਘੁੱਟ ਕੰਨਾਂ ਦੇ ਰਾਹੀਂ ਪਿਲਾ ਦਿੱਤੇ ਹੋਣ। ਇੰਝ ਹੀ ਬੇਸਮਝ ਲੋਕਾਂ ਨੂੰ ਗ਼ਲਤ ਤੌਰ ਤੇ ਇਹ ਪ੍ਰਚਾਰਣ ਦਾ ਮੌਕਾ ਦਿੱਤਾ ਕਿ ਉਨ੍ਹਾਂ ਦੀਆਂ ਰਚਨਾਵਾਂ ਉੱਚੇ ਅਤੇ ਰਹੱਸ-ਭਰਪੂਰ ਮਜ਼ਮੂਨ ਪੇਸ਼ ਨਹੀਂ ਸਨ ਕਰਦੀਆਂ ਅਤੇ ਸਿਰਫ਼ ਸਿੱਧੇ ਅਤੇ ਸਾਫ਼-ਸਾਫ਼ ਖ਼ਿਆਲਾਂ ਨੂੰ ਹੀ ਉਲੀਕਦੀਆਂ ਸਨ। ਉਹ ਨਹੀਂ ਸਨ ਪਛਾਣਦੇ ਕਿ ਉਨ੍ਹਾਂ ਹੋਠਾਂ ਵਿਚ ਪਰਮਾਤਮਾ ਨੇ ਅਜੀਬ ਅਸਰ ਕਰਨ ਵਾਲੀ ਸ਼ਕਤੀ ਭਰੀ ਹੋਈ ਸੀ ਅਤੇ ਜੋ ਲਫਜ਼ ਉਨ੍ਹਾਂ ਹੋਠਾਂ ਵਿਚੋਂ ਬੋਲੀ ਦਾ ਜਾਮਾ ਪਹਿਨ ਕੇ ਨਿਕਲਦੇ ਸਨ ਆਪਣੇ ਆਪ ਸਭਨਾਂ ਦੀਆਂ ਜ਼ਬਾਨਾਂ ਤੇ ਪ੍ਰਚਲਿਤ ਹੋ ਜਾਂਦੇ ਸਨ। ਇਸ ਤਰ੍ਹਾਂ ਚਮਕਦੇ ਸਨ ਉਨ੍ਹਾਂ ਦੇ ਲਫ਼ਜ਼ ਜਿਸ ਤਰ੍ਹਾਂ ਰੇਸ਼ਮ ਉੱਤੇ ਮੋਤੀ। ਪਰਮਾਤਮਾ ਹੀ ਜਾਣਦਾ ਸੀ ਕਿ ਉਨ੍ਹਾਂ ਦੀ ਜ਼ਬਾਨ ਨੇ ਕਿਸ ਸ਼ੀਸ਼ੇ ਪਾਸੋਂ ਲਿਸ਼ਕਦੀ ਸਫ਼ਾਈ ਪ੍ਰਾਪਤ ਕੀਤੀ ਸੀ ਜਾਂ

ਇਨ੍ਹਾਂ ਲਫ਼ਜ਼ਾਂ ਦੇ ਨਗੀਨਿਆਂ ਉਤੇ ਕਿਵੇਂ ਆਬ ਚਮਕਾਈ ਸੀ ਜਿਸ ਤੋਂ ਰਚਨਾ ਵਿਚ ਰੌਸ਼ਨੀ ਪ੍ਰਵਿਰਤ ਹੋ ਗਈ ਸੀ। ਹਕੀਕਤ ਤਾਂ ਇਹ ਸੀ ਕਿ ਉਨ੍ਹਾਂ ਦੀ ਕੁਦਰਤੀ ਰਚਨਾਤਮਕ ਸ਼ਕਤੀ ਆਪ- ਮੁਹਾਰੇ ਹੀ ਹਰ ਨਾਜ਼ਕ ਖ਼ਿਆਲ ਨੂੰ ਮੁਹਾਵਰੇ ਦੇ ਰੂਪ ਵਿਚ ਢਾਲ ਕੇ ਮਿਸਾਲ ਬਣਾ ਕੇ ਇਸ ਤਰ੍ਹਾਂ ਪੇਸ਼ ਕਰਦੀ ਸੀ ਜਿਵੇਂ ਕਿ ਸ਼ੀਸ਼ਾ ਬਣਾਣ ਵਾਲਾ ਸ਼ੀਸ਼ੇ ਪਿੱਛੇ ਕਲੱਈ ਲਗਾ ਕੇ ਦੇਖਣ ਯੋਗ ਸ਼ੀਸ਼ਾ ਬਣਾਂਦਾ ਹੈ। ਇਸੇ ਕਰਕੇ ਉਨ੍ਹਾਂ ਦੇ ਬੋਲ ਹਰ ਇਕ ਨੂੰ ਸਾਫ਼ ਸਮਝ ਆਉਂਦੇ ਹਨ ਅਤੇ ਦਿਲ ਉੱਤੇ ਅਸਰ ਕਰਕੇ ਹਨ।

ਉਨ੍ਹਾਂ ਦੀ ਰਚਨਾ ਵਿਚ ਇਹ ਵੀ ਸਿਫ਼ਤ ਹੈ ਕਿ ਜੇ ਕਿਸੇ ਸ਼ਿਅਰ ਵਿਚੋਂ ਕੋਈ ਲਫ਼ਜ਼ ਭੁੱਲ ਜਾਏ ਤਾਂ ਜਦ ਤਕ ਐਨ ਉਹੀ ਲਫ਼ਜ਼ ਯਾਦ ਕਰਕੇ ਸਹੀ ਜਗ੍ਹਾ ਤੇ ਲਗਾ ਕੇ ਨਾ ਪੜ੍ਹਿਆ ਜਾਏ ਸ਼ਿਅਰ ਮਜ਼ਾ ਨਹੀਂ ਦੇਂਦਾ। ਚੁਨਾਚਿ ਇਕ ਵਾਰ ਲਖਨਊ ਵਿਚ ਮੀਰ "ਅਨੀਸ" ਮਰਹੂਮ ਦੇ ਸਾਹਮਣੇ ਮੈਂ ਤਕਰੀਰ ਕਰਦਿਆਂ ਇਕ ਦਿਨ ਉਨ੍ਹਾਂ ਦਾ "ਮਤਲਾ" ਪੜ੍ਹਿਆ :

ਕੋਈ ਆਵਾਰਾ ਤੇਰੇ ਨੀਚੇ ਐ ਗਰਦੂੰ ਨਾ ਠਹਿਰੀਏਗਾ
ਵਾ ਲੇਕਨ ਤੂ ਭੀ ਗਰ ਚਾਹੇ ਕਿ ਮੈਂ ਠਹਿਰੂੰ ਨਾ ਠਹਿਰੀਏਗਾ।

ਉਨ੍ਹਾਂ ਨੇ ਪੁੱਛਿਆ ਕਿ ਇਹ ਸ਼ਿਅਰ ਕਿਸ ਦਾ ਹੈ? ਮੈਂ ਉਤਰ ਦਿਤਾ ਕਿ ਸ਼ੇਖ ਸਾਹਿਬ ਮਰਹੂਮ ਦਾ ਹੈ। ਉਨ੍ਹਾਂ ਨੇ ਫ਼ਰਮਾਇਆ ਕਿ ਸ਼ਿਅਰ ਫਿਰ ਤੋਂ ਪੜ੍ਹੋ। ਮੈਂ ਫੇਰ ਪੜ੍ਹਿਆ। ਉਨ੍ਹਾਂ ਨੇ ਉਸਨੂੰ ਦੁਹਰਾ ਕੇ ਪੜ੍ਹਿਆ। ਫਿਰ ਹੋਰ ਗੱਲਾਂ ਹੋਣ ਲਗ ਪਈਆਂ। ਜਦ ਮੈਂ ਤੁਰਨ ਲੱਗਾ ਤਾਂ ਕਹਿਣ ਲੱਗੇ ਕਿ ਜਾਂਦਿਆਂ ਜਾਂਦਿਆਂ ਰਾਹ ਵਿਚ ਸ਼ਿਅਰ ਪੜ੍ਹਦੇ ਜਾਣਾ ਅਤੇ ਇਹ ਵੀ ਕਿਹਾ ਕਿ ਉਸ ਕਮਾਲ ਦੇ ਪੁਰਸ਼ ਦੀ ਰਚਨਾ ਵਿੱਚ ਇਹ ਵਸਫ਼ ਹੈ ਕਿ ਜੋ ਲਫ਼ਜ਼ ਜਿਸ ਜਗ੍ਹਾ ਤੇ ਸ਼ਸ਼ੋਭਤ ਕਰ ਦਿਤਾ ਹੈ ਉਸੇ ਤਰ੍ਹਾਂ ਪੜ੍ਹਿਆ ਜਾਏ ਤਾਂ ਸ਼ਿਅਰ ਸਹੀ ਪ੍ਰਤੀਤ ਹੁੰਦਾ ਹੈ ਨਹੀਂ ਤਾਂ ਆਪਣੀ ਪੱਧਰ ਤੋਂ ਡਿੱਗ ਜਾਂਦਾ ਹੈ।

ਉਨ੍ਹਾਂ ਦੇ ਪ੍ਰਗਟਾਏ ਭਾਵ ਜਿਵੇਂ ਦਿਲ ਨੂੰ ਚੰਗੇ ਲਗਦੇ ਹਨ ਉਸੇ ਤਰ੍ਹਾਂ ਉਨ੍ਹਾਂ ਨੂੰ ਉਚਾਰਦਿਆਂ ਜ਼ਬਾਨ ਨੂੰ ਵੀ ਸਵਾਦ ਆਉਂਦਾ ਹੈ। ਉਨ੍ਹਾਂ ਦੇ ਲਫ਼ਜ਼ਾਂ ਦੀ ਤਰਕੀਬ ਵਿਚ ਕੁਦਰਤੀ ਚੁਸਤੀ ਹੈ ਜਿਹੜੀ ਰਚਨਾ ਵਿਚ ਸ਼ਕਤੀ ਪੈਦਾ ਕਰਦੀ ਹੈ। ਉਹ ਜ਼ੋਰ ਸਿਰਫ਼ ਉਨ੍ਹਾਂ ਦੇ ਦਿਲ ਦੇ ਜੋਸ਼ ਨੂੰ ਹੀ ਜ਼ਾਹਰ ਨਹੀਂ ਕਰ ਰਿਹਾ ਸੀ, ਸਗੋਂ ਸੁਣਨ ਵਾਲਿਆਂ ਦੇ ਦਿਲਾਂ ਵਿਚ ਵੀ ਇਕ ਕਸ਼ਸ਼ ਭਰਿਆ ਹੁਲਾਰ ਪੈਦਾ ਹੁੰਦਾ ਸੀ। ਇਹੀ ਕੁਦਰਤੀ ਰੰਗ ਹੈ ਜੋ ਇਨ੍ਹਾਂ ਦੀ ਰਚਨਾ ਉਤੇ "ਸੌਦਾ" ਦੀ ਪ੍ਰਤਿਭਾ ਦੇ ਅਕਸ ਨੂੰ ਅਨੁਭਵ ਕਰਾਂਦਾ ਹੈ।

ਉਨ੍ਹਾਂ ਦੇ ਦੀਵਾਨ ਨੂੰ ਜੇ ਧਿਆਨ ਨਾਲ ਪੜ੍ਹਿਆ ਜਾਏ ਤਾਂ ਉਸ ਵਿਚੋਂ ਰੰਗ-ਬਰੰਗੇ ਚਸ਼ਮੇ ਉਮ੍ਹਲ-ਉਮ੍ਹਲ ਕੇ ਆਪਣਾ ਸੰਗੀਤ ਸੁਣਾ ਰਹੇ ਪ੍ਰਤੀਤ ਹੁੰਦੇ ਹਨ। ਹਰ ਰੰਗ ਦੇ ਅੰਦਾਜ਼ ਉਨ੍ਹਾਂ ਦੀ ਰਚਨਾ ਵਿਚ ਮੌਜੂਦ ਹਨ। ਏਸੇ ਕਾਰਨ ਦਿਲ ਉਨ੍ਹਾਂ ਦੀਆਂ ਰਚਨਾਵਾਂ ਪੜ੍ਹਨ ਤੋਂ ਕਦੇ ਨਹੀਂ ਉਕਤਾਂਦਾ। ਉਹ ਤਾਂ ਹਰ ਇਕ ਲਫ਼ਜ਼ ਦੀ ਨਬਜ਼ ਪਛਾਣਦੇ ਸਨ ਅਤੇ ਭਾਵਾਂ ਨੂੰ ਸਿਹਤਮੰਦ ਤਰਤੀਬ ਵਿਚ ਰਖਣ ਵਾਲੇ ਹਕੀਮ ਸਨ। ਜਿਸ ਤਰ੍ਹਾਂ ਲਫ਼ਜ਼ਾਂ ਨੂੰ ਜਾਨਦਾਰ ਬਣਾ ਕੇ ਸਹੀ ਥਾਂ ਤੇ ਸ਼ਸ਼ੋਭਤ ਕਰਦੇ ਸਨ ਉਸੇ ਤਰ੍ਹਾਂ ਸ਼ਿਅਰ ਦੀ ਲੜੀ ਵਿਚ ਪਰੋ ਦੇਂਦੇ ਸਨ। ਸਿਰਫ਼ ਖ਼ਿਆਲਾਂ ਨੂੰ ਅੰਕਿਤ ਕਰਨਾ ਹੋਵੇ, ਆਸ਼ਕਾਨਾ ਕਾਵਿ ਲਿਖਣਾ

ਹੋਵੇ ਜਾਂ ਕਿਸੇ ਧਾਰਮਿਕ ਵਿਸ਼ੇ ਬਾਰੇ ਕੁਝ ਬਿਆਨ ਕਰਨਾ ਹੋਵੇ ਉਨ੍ਹਾਂ ਦੀ ਬਹੁਪੱਖੀ ਸ਼ਖ਼ਸੀਅਤ ਇਸ ਤਰ੍ਹਾਂ ਕੰਮ ਕਰਦੀ ਸੀ ਜਿਵੇਂ ਕਿ ਉਨ੍ਹਾਂ ਦੇ ਸੀਨੇ ਵਿਚ ਇਕ ਆਦਮੀ ਦਾ ਦਿਲ ਨਹੀਂ ਹਜ਼ਾਰਾਂ ਆਦਮੀਆਂ ਦੇ ਦਿਲ ਹੋਣ। ਏਸੇ ਕਰਕੇ ਉਨ੍ਹਾਂ ਦੀ ਕਾਵਿ-ਰਚਨਾ ਮਿਕਨਾਤੀਸ ਦੀ ਤਰ੍ਹਾਂ ਸਾਰੇ ਪ੍ਰਸੰਸਕਾਂ ਨੂੰ ਪੂਰੀ ਕਸ਼ਸ਼ ਨਾਲ ਆਪਣੇ ਵੱਲ ਖਿਚਦੀ ਹੈ। ਹਰ ਇਕ ਦੇ ਦਿਲ ਨੂੰ ਪੋਹਣ ਅਤੇ ਪਸੀਜਣ ਵਾਲੇ ਖ਼ਿਆਲਾਂ ਨੂੰ ਕਲਮਬੰਦ ਕਰਦੇ ਸਨ ਅਤੇ ਉਹ ਵੀ ਐਸੀ ਸਮਰਥਾ ਕਿ ਜਿਵੇਂ ਆਪਣੇ ਨਾਲ ਬੀਤਿਆ ਹੈ। ਹੁਣ ਉਨ੍ਹਾਂ ਦੀਆਂ ਕੁਝ ਗ਼ਜ਼ਲਾਂ ਮਾਣੋ :

ਲਿਖਤੇ ਉਸੇ ਖ਼ਤ ਮੇਂ ਕਿ ਸਿਤਮ ਉਠ ਨਹੀਂ ਸਕਤਾ
ਪਰ ਜ਼ੁਅਫ਼ ਸੇ ਹਾਥੋਂ ਮੇਂ ਕਲਮ ਉਠ ਨਹੀਂ ਸਕਤਾ।
ਬੀਮਾਰ ਤਿਰਾ ਸੂਰਤ-ਏ ਤਸਵੀਰ-ਏ ਨਹਾਲੀ
ਕਿਆ ਉਠੇ ਸਸ ਬਿਸਤਰ-ਏ-ਗ਼ਮ ਉਠ ਨਹੀਂ ਸਕਤਾ।
ਆਤੀ ਹੈ ਸਦਾਏ ਜਰਸੇ ਨਾਕਾਏ ਲੈਲਾ
ਪਰ ਹੈਫ਼ ਕਿ ਮਜਨੂ ਕਾ ਕਦਮ ਉਠ ਨਹੀਂ ਸਕਤਾ।
ਜੂੰ ਦਾਨਾ ਏ ਰਾਵੀਦਾ ਤਹਿ ਖ਼ਾਕ ਹਮਾਰਾ
ਸਰ ਜ਼ੇਰ ਗਿਰਾਂਬਾਰ-ਏ-ਅਲਮ ਉਠ ਨਹੀਂ ਸਕਤਾ।
ਹਰ ਦਾਗ਼-ਏ-ਮਆਜ਼ੀ ਮਿਰਾ ਇਸ ਦਾਮਨ-ਏ ਤਰ ਸੇ
ਜੂੰ ਹਰਫ਼-ਏ-ਸਰ-ਏ-ਕਾਗ਼ਜ਼-ਏ-ਨਮ ਉਠ ਨਹੀਂ ਸਕਤਾ।
ਇਤਨਾ ਹੂੰ ਤੇਰੀ ਤੇਗ਼ ਕਾ ਸ਼ਰਮਿੰਦਾ ਏ ਅਹਿਸਾਂ,
ਸਰ ਮੇਰਾ ਤਿਰੇ ਸਰ ਕੀ ਕਸਮ ਉਠ ਨਹੀਂ ਸਕਤਾ।
ਪਰਦਾ ਦਰੇ ਕਾਅਬਾ ਸੇ ਉਠਾਨਾ ਤੋ ਹੈ ਆਸਾਂ
ਪਰ ਪਰਦਾ ਏ ਰੁਖ਼ਸਾਰ-ਏ-ਸਨਮ ਉਠ ਨਹੀਂ ਸਕਤਾ।
ਕਿਉਂ ਇਤਨਾ ਗਿਰਾਂਬਾਰ ਹੈ ਜੋ ਰਖ਼ਤ-ਏ-ਸਫ਼ਰ ਭੀ
ਐ ਰਾਹ ਰਵ-ਏ-ਮੁਲਕ-ਏ-ਅਦਮ ਉਠ ਨਹੀਂ ਸਕਤਾ।
ਦੁਨੀਆ ਕਾ ਜ਼ਰ-ਓ-ਮਾਲ ਕੀਆ ਜਮ੍ਹਾ ਤੋ ਕਿਆ "ਜ਼ੌਕ"
ਕਛੁ ਫ਼ਾਇਦਾ ਬੇ ਦਸਤ-ਏ-ਕਰਮ ਉਠ ਨਹੀਂ ਸਕਤਾ।

-

ਜੀਨਾ ਹਮੇਂ ਅਸਲਾ ਨਜ਼ਰ ਅਪਨਾ ਨਹੀਂ ਆਤਾ,
ਗਰ ਆਜ ਭੀ ਵੋਹ ਰਸ਼ਕ-ਏ ਮਸੀਹਾ ਨਹੀਂ ਆਤਾ।
ਮਜ਼ਕੂਰ ਤਿਰੀ ਬਜ਼ਮ ਮੇਂ ਕਿਸ ਕਾ ਨਹੀਂ ਆਤਾ,
ਪਰ ਜ਼ਿਕਰ ਹਮਾਰਾ ਨਹੀਂ ਆਤਾ ਨਹੀਂ ਆਤਾ।
ਦੇਤਾ ਦਿਲ ਮੁਜ਼ਤਿਰ ਕੋ ਤਿਰੀ ਕੁਛ ਤੋ ਨਿਸ਼ਾਨੀ,
ਪਰ ਖ਼ਤ ਭੀ ਤੇਰੇ ਹਾਥ ਕਾ ਲਿਖਾ ਨਹੀਂ ਆਤਾ।
ਕਿਆ ਜਾਨੇ ਇਸੇ ਵਹਿਮ ਹੈ ਕਿਆ ਮੇਰੀ ਤਰਫ਼ ਸੇ
ਜੋ ਖ਼ਵਾਬ ਮੇਂ ਭੀ ਰਾਤ ਕੋ ਤਨਹਾ ਨਹੀਂ ਆਤਾ।

ਆਤਾ ਹੈ ਦਮ ਆਂਖੋਂ ਮੇਂ ਦਮ-ਏ ਹਸਰਤ-ਏ ਦੀਦਾਰ
ਪਰ ਲਬ ਪਰ ਕਭੀ ਹਰਫ਼-ਏ ਤਮੱਨਾ ਨਹੀਂ ਆਤਾ।
ਹਮ ਰੋਨੇ ਪੈ ਆ ਜਾਏਂ ਤੋ ਦਰਿਆ ਹੀ ਬਹਾ ਦੇਂ,
ਸ਼ਬਨਮ ਕੀ ਤਰਹ ਸੇ ਹਮੇਂ ਰੋਨਾ ਨਹੀਂ ਆਤਾ।
ਹਸਤੀ ਸੇ ਜ਼ਿਆਦਾ ਹੈ ਕੁਛ ਆਰਾਮ ਅਦਮ ਮੇਂ,
ਜੋ ਜਾਤਾ ਹੈ ਯਾਂ ਸੇ ਵੋਹ ਦੋਬਾਰਾ ਨਹੀਂ ਆਤਾ।
ਆਨਾ ਹੈ ਤੋ ਆ ਜਾ ਕਿ ਕੋਈ ਦਮ ਕੀ ਹੈ ਫੁਰਸਤ,
ਫਿਰ ਦੇਖੀਏ ਆਤਾ ਭੀ ਹੈ ਦਮ ਯਾ ਨਹੀਂ ਆਤਾ।
ਗ਼ਾਫ਼ਲ ਹੈ ਬਹਾਰ-ਏ-ਚਮਨ-ਏ-ਉਮਰ ਜਵਾਨੀ,
ਕਰ ਸੈਰ ਕਿ ਮੌਸਮ ਯਿਹ ਦੋਬਾਰਾ ਨਹੀਂ ਆਤਾ।
ਦੁਨੀਆ ਹੈ ਵੋਹ ਸਯਾਦ ਕਿ ਸਬ ਦਾਮ ਮੇਂ ਇਸ ਕੇ,
ਆ ਜਾਤੇ ਹੈਂ ਲੇਕਨ ਕੋਈ ਦਾਨਾ ਨਹੀਂ ਆਤਾ।
ਦਿਲ ਮਾਂਗਨਾ ਮੁਫ਼ਤ ਔਰ ਇਹ ਇਸ ਪੈ ਤਕਾਜ਼ਾ,
ਕੁਛ ਕਰਜ਼ ਤੋ ਬੰਦਾ ਪੈ ਤੁਮ੍ਹਾਰਾ ਨਹੀਂ ਆਤਾ।
ਬੇ ਜਾ ਹੈ ਦਿਲਾ ਉਸ ਕੇ ਨਾ ਆਨੇ ਕੀ ਸ਼ਕਾਇਤ,
ਕਿਆ ਕੀਜੀਏਗਾ ਫ਼ਰਮਾਈਏ ਅਛਾ ਨਹੀਂ ਆਤਾ।
ਜਾਤੀ ਰਹੇ ਜ਼ੁਲਫੋਂ ਕੀ ਲਟਕ ਦਿਲ ਸੇ ਹਮਾਰੇ,
ਅਫ਼ਸੋਸ ਕੁਛ ਐਸਾ ਹਮੇਂ ਲਟਕਾ ਨਹੀਂ ਆਤਾ।
ਜੋ ਕੂਚਾ ਏ ਕਾਤਲ ਮੇਂ ਗਿਆ ਫਿਰ ਵੋਹ ਨਾ ਆਇਆ,
ਕਿਆ ਜਾਨੇ ਮਜ਼ਾ ਕਿਆ ਹੈ ਕਿ ਜੀਤਾ ਨਹੀਂ ਆਤਾ।
ਕਿਸਮਤ ਸੇ ਹੀ ਲਾਚਾਰ ਹੂੰ ਐ "ਜ਼ੌਕ" ਵਗਰਨਾ
ਸਭ ਫ਼ਨ ਮੇਂ ਹੂੰ ਤਾਕ ਮੁਝੇ ਕਿਆ ਨਹੀਂ ਆਤਾ।

## ਨਜਮ ਅਲ ਦੌਲਾ ਦਬੀਰ ਅਲ ਮੁਲਕ ਮਿਰਜ਼ਾ ਅੱਸਦ ਅੱਲਾ ਗ਼ਾਲਬ :

ਮਿਰਜ਼ਾ ਸਾਹਿਬ ਨੂੰ ਬੁਨਿਆਦੀ ਤੌਰ ਤੇ ਤਾਂ ਫ਼ਾਰਸੀ ਵਿਚ ਨਜ਼ਮ ਅਤੇ ਵਾਰਤਕ ਲਿਖਣ ਦਾ ਸ਼ੌਕ ਸੀ। ਉਸੇ ਵਿਚ ਕਮਾਲ ਪ੍ਰਾਪਤ ਹੋਣ ਉਤੇ ਮਾਣ ਕਰਦੇ ਸਨ ਪਰ ਕਿਉਂਕਿ ਉਨ੍ਹਾਂ ਦੀਆਂ ਰਚਨਾਵਾਂ ਉਰਦੂ ਸਾਹਿਤ ਵਿਚ ਵੀ ਪ੍ਰਕਾਸ਼ਿਤ ਹੋਈਆਂ ਹਨ ਅਤੇ ਜਿਵੇਂ ਉਹ ਹਿੰਦੁਸਤਾਨ ਦੇ ਅਮੀਰਾਂ ਅਤੇ ਰਈਸਾਂ ਵਲੋਂ ਪ੍ਰਵਾਨ ਕੀਤੀਆਂ ਗਈਆਂ ਹਨ ਉਨ੍ਹਾਂ ਦਾ ਜ਼ਿਕਰ ਇਸ ਪੁਸਤਕ ਵਿਚ ਕਰਨਾ ਉਚਿਤ ਸਮਝਿਆ ਗਿਆ ਹੈ।

ਨਾਮ ਅੱਸਦ ਉਲਾ ਸੀ ਅਤੇ ਪਹਿਲਾਂ ਤਖ਼ੱਲਸ ਵੀ "ਅੱਸਦ" ਹੀ ਸੀ। ਝਜਰ ਵਿਚ ਇਕ ਸਖ਼ਸ "ਅੱਸਦ" ਤਖ਼ੱਲਸ ਵਰਤਦਾ ਸੀ। ਇਕ ਦਿਨ ਕਿਸੇ ਨੇ ਉਸਦਾ ਲਿਖਿਆ ਮਕਤਾ ਪੜ੍ਹਿਆ :

"ਅੱਸਦ" ਤੁਮ ਨੇ ਬਨਾਈ ਯਹ ਗ਼ਜ਼ਲ ਖ਼ੂਬ

ਅਰੇ ਓ ਸ਼ੀਰ ਰਹਿਮਤ ਹੈ ਖ਼ੁਦਾ ਕੀ।

ਸੁਣਦਿਆਂ ਹੀ ਉਨ੍ਹਾਂ ਦਾ ਦਿਲ ਉਸ ਤਖ਼ੱਲਸ ਵਲੋਂ ਬੇਜ਼ਾਰ ਹੋ ਗਿਆ ਅਰਥਾਤ ਉਹ ਤਖ਼ਲਸ ਉਨ੍ਹਾਂ ਨੂੰ ਪਸੰਦ ਨਾ ਰਿਹਾ। ਕਾਰਨ ਇਹ ਵੀ ਸੀ ਕਿ ਉਹ ਅਸੂਲਨ ਆਮ ਲੋਕਾਂ ਦੀ ਤਰ੍ਹਾਂ ਦੇ ਹੋਣ ਨੂੰ ਪਸੰਦ ਨਹੀਂ ਸਨ ਕਰਦੇ। ਨਤੀਜਾ ਇਹ ਹੋਇਆ ਕਿ 1828 ਈਸਵੀ ਵਿਚ ਉਨ੍ਹਾਂ ਨੇ ਅਸਦ ਉਲਾ ਉਲ ਗ਼ਾਲਿਬ ਦੀ ਨਜ਼ੀਰ ਸਾਹਮਣੇ ਰਖਦਿਆਂ "ਗ਼ਾਲਬ" ਤਖ਼ੱਲਸ ਰਖ ਲਿਆ। ਫਿਰ ਵੀ ਜਿਨ੍ਹਾਂ ਗ਼ਜ਼ਲਾਂ ਵਿਚ "ਅੱਸਦ" ਤਖ਼ੱਲਸ ਵਰਤ ਚੁੱਕੇ ਸਨ ਉਨ੍ਹਾਂ ਨੂੰ ਉਵੇਂ ਹੀ ਰਹਿਣ ਦਿੱਤਾ।

ਉਨ੍ਹਾਂ ਦਾ ਖ਼ਾਨਦਾਨੀ ਸੰਬੰਧ ਤੂਰਾਨ ਦੇ ਬਾਦਸ਼ਾਹ "ਅਫ਼ਰਾ ਸਿਯਾਬ" ਨਾਲ ਜਾ ਕੇ ਮਿਲਦਾ ਹੈ। ਜਦ ਤੂਰਾਨੀਆਂ ਦਾ ਜਗਮਗਾਂਦਾ ਦੀਵਾ ਕਿਆਨੀਆਂ ਦੀ ਉਭਰਦੀ ਕਿਸਮਤ ਦੀ ਹਵਾ ਨੇ ਬੁਝਾ ਦਿਤਾ ਤਾਂ ਗ਼ਰੀਬ ਤੂਰਾਨੀ ਆਪਣਾ ਘਰ ਬਾਹਰ ਬਰਬਾਦ ਹੋ ਜਾਣ ਦੇ ਕਾਰਨ ਜੰਗਲਾਂ ਪਹਾੜਾਂ ਵਿਚ ਚਲੇ ਗਏ। ਫਿਰ ਵੀ ਹੁਨਰ ਭਰਪੂਰ ਰਹਿਣ ਦੀ ਖਿੱਚ ਦੇ ਕਾਰਨ ਉਨ੍ਹਾਂ ਨੇ ਤਲਵਾਰ ਆਪਣੇ ਹੱਥੋਂ ਨਾ ਛੱਡੀ। ਸਿਪਾਹੀਆ ਦੇ ਪੇਸ਼ੇ ਵਿਚੋਂ ਹੀ ਰੋਟੀ ਕਮਾਣ ਲਗ ਪਏ। ਕਈ ਸੌ ਵਰ੍ਹਿਆਂ ਪਿੱਛੋਂ ਕਿਸਮਤ ਫੇਰ ਚਮਕੀ ਅਤੇ ਤਲਵਾਰ ਚਲਾਣ ਤੋਂ ਹੀ ਫਿਰ ਸ਼ਾਹੀ ਤਾਜ ਪ੍ਰਾਪਤ ਹੋਇਆ। ਸਲਜੋਕੀ ਖ਼ਾਨਦਾਨ ਦੀ ਬੁਨਿਆਦ ਇਨ੍ਹਾਂ ਦੇ ਬਜ਼ੁਰਗਾ ਨੇ ਹੀ ਰਖੀ ਪਰ ਕਿਸਮਤ ਦਾ ਝੁਕ ਜਾਣਾ ਵੀ ਤਾਂ ਇਕ ਹਵਾ ਦੇ ਬੁਲ੍ਹੇ ਤੋਂ ਵੀ ਵਿਆਪਕ ਹੋ ਜਾਂਦਾ ਹੈ। ਕਈ ਪੁਸ਼ਤਾਂ ਪਿੱਛੋਂ ਕਿਸਮਤ ਫਿਰ ਪਲਟ ਗਈ ਅਤੇ ਸਮਰਕੰਦ ਵਿਚ ਬਾਕੀਆਂ ਵਾਂਗ ਹੀ ਸਲਜੋਕੀ ਸ਼ਹਿਜ਼ਾਦਿਆ ਨੂੰ ਵੀ ਆਪੋ ਆਪਣੇ ਘਰਾਂ ਤੱਕ ਸੀਮਿਤ ਕਰ ਦਿੱਤਾ।

ਮਿਰਜ਼ਾ ਸਾਹਿਬ ਦੇ ਦਾਦਾ ਘਰ ਛੱਡ ਕੇ ਸ਼ਾਹ ਆਲਮ ਦੇ ਰਾਜ ਦੇ ਸਮੇਂ ਦਿੱਲੀ ਆ ਪੁੱਜੇ। ਇਥੇ ਵੀ ਸਲਤਨਤ ਵਿਚ ਕੋਈ ਜਾਨ ਨਹੀਂ ਸੀ ਰਹੀ। ਉਨ੍ਹਾ ਨੂੰ ਸਿਰਫ਼ ਪੰਜਾਹ ਘੋੜੇ ਅਤੇ ਨਗਾਰਾ ਅਤੇ ਨਿਸ਼ਾਨ ਦੇ ਕੇ ਸ਼ਾਹੀ ਦਰਬਾਰ ਵਿਚ ਸਨਮਾਨ ਦੀ ਥਾ ਦਿੱਤੀ ਗਈ। ਆਪਣੀ ਲਿਆਕਤ ਦੇ ਜੋਰ ਤੇ ਖ਼ਾਨਦਾਨੀ ਉੱਚਤਾ ਕਾਰਨ "ਪਹਾਸੂ" ਵਿਚ ਇਕ ਪਰਗਨਾ ਆਪਣੇ ਵਾਸਤੇ ਅਤੇ ਰਸਾਲੇ ਵਿਚ ਸ਼ਾਮਲ ਸਿਪਾਹੀਆਂ ਵਾਸਤੇ ਦਿੱਤਾ ਗਿਆ। ਸ਼ਾਹ ਆਲਮ ਤੋਂ ਬਾਅਦ, ਮੁਲਕ ਵਿਚ ਬਰਬਾਦੀ ਦੀ ਹਨੇਰੀ ਝੁਲ ਪਈ ਅਤੇ ਉਨ੍ਹਾ ਪਾਸ ਉਹ ਇਲਾਕਾ ਵੀ ਨਾ ਰਿਹਾ। ਉਨ੍ਹਾਂ ਦੇ ਪਿਤਾ ਅਬਦੁਲਾ ਬੇਗ਼ ਖ਼ਾਨ ਨਵਾਬ ਆਸਫ਼ ਉਲ ਦੌਲਾ ਦੇ ਦਰਬਾਰ ਵਿਚ ਲਖਨਊ ਜਾ ਪਹੁੰਚੇ। ਫਿਰ ਕੁਝ ਸਮੇਂ ਬਾਅਦ ਨਵਾਬ ਨਜ਼ਾਮ ਅਲੀ ਖਾਂ ਬਹਾਦਰ ਦੀ ਹਕੂਮਤ ਵਿਚ ਹੈਦਰਾਬਾਦ ਜਾ ਕੇ ਨੌਕਰੀ ਕਰ ਲਈ। ਕਈ ਵਰ੍ਹਿਆਂ ਪਿੱਛੋਂ ਇਕ ਘਰੋਗੀ ਜੰਗ ਹੋ ਜਾਣ ਕਰਕੇ ਇਹ ਹਾਲਾਤ ਵੀ ਵਿਗੜ ਗਏ। ਉਥੋਂ ਅਲਵਰ ਆ ਪਹੁੰਚੇ ਤੇ ਰਾਜਾ ਬਖ਼ਤਾਵਰ ਸਿੰਘ ਪਾਸ ਮੁਲਾਜ਼ਮ ਹੋ ਗਏ। ਉਥੇ ਹੀ ਕਿਸੇ ਲੜਾਈ ਵਿਚ ਮਾਰੇ ਗਏ। ਉਸ ਵਕਤ ਮਿਰਜ਼ਾ ਦੀ ਉਮਰ ਸਿਰਫ਼ ਪੰਜ ਵਰ੍ਹੇ ਸੀ। ਉਨ੍ਹਾਂ ਦੇ ਸਕੇ ਚਾਚਾ ਨਸਰਉੱਲਾ ਬੇਗ਼ ਖਾਂ ਉਹਦਾ ਸੱਕਾ ਚਾਚਾ, ਮਰਹੱਟਿਆਂ ਵਲੋਂ ਅਕਬਰ ਆਬਾਦ ਦੇ ਸੂਬੇਦਾਰ ਸਨ। ਉਨ੍ਹਾਂ ਨੇ ਹੀ ਇਸ ਯਤੀਮ ਨੂੰ ਪਾਲਣ-ਪੋਸਣ ਦੀ ਜ਼ੁੰਮੇਵਾਰੀ ਸੰਭਾਲੀ। 1806 ਈਸਵੀ ਵਿਚ ਜਨਰਲ ਲੇਕ ਸਾਹਿਬ ਦਾ ਸਮਾਂ ਆਇਆ ਤਾਂ ਸੂਬੇਦਾਰੀ ਨੂੰ

ਕਮਿਸ਼ਨਰੀ ਵਿਚ ਬਦਲ ਦਿੱਤਾ ਗਿਆ। ਇਨ੍ਹਾਂ ਦੇ ਚਾਚੇ ਨੂੰ ਹੁਕਮ ਦਿੱਤਾ ਗਿਆ ਕਿ ਉਹ ਹੋਰਨਾਂ ਨੂੰ ਭਰਤੀ ਕਰ ਲੈਣ ਅਤੇ ਇਸ ਤਰ੍ਹਾਂ ਉਹ ਚਾਰ ਸੌ ਸਵਾਰਾਂ ਦੇ ਹਾਕਮ ਬਣ ਗਏ। ਸਤਾਰਾਂ ਸੌ ਰੁਪਏ ਮਹੀਨਾ ਉਨ੍ਹਾਂ ਨੂੰ ਨਿਜੀ ਤੌਰ ਤੇ ਮਿਲਣ ਲਗ ਪਿਆ ਅਤੇ ਲੱਖ ਡੇਢ ਲੱਖ ਸਾਲ ਦੀ ਜਾਗੀਰ "ਸੋਂਗ ਸੋਨ" ਪਰਗਨੇ ਵਿਚ ਉਮਰ ਭਰ ਲਈ ਮਿਲ ਗਈ।

ਮਿਰਜ਼ਾ ਆਪਣੇ ਚਾਚੇ ਪਾਸ ਪਰਵਰਿਸ਼ ਪਾ ਰਹੇ ਸਨ ਪਰ ਐਸਾ ਸਬਬ ਹੋਇਆ ਕਿ ਉਹ ਇਕ ਲਾਇਲਾਜ ਬੀਮਾਰੀ ਨਾਲ ਮਰ ਗਏ। ਰਸਾਲਾ ਟੁੱਟ ਗਿਆ ਅਤੇ ਜਗੀਰ ਜ਼ਬਤ ਹੋ ਗਈ। ਬਜ਼ੁਰਗਾਂ ਨੇ ਲੱਖਾਂ ਰੁਪਏ ਦੀ ਜਾਇਦਾਦ ਛੱਡੀ ਸੀ ਪਰ ਕਿਸਮਤ ਅੱਗੇ ਕਿਸ ਦਾ ਜ਼ੋਰ ਚਲ ਸਕਦਾ ਹੈ। ਉਹ ਅਮੀਰਜ਼ਾਦਾ ਜੋ ਸ਼ਾਹੀ ਬਿਰਤੀ ਰਖਦਿਆਂ ਜੰਮਿਆਂ ਸੀ ਉਸ ਨੂੰ ਸਾਹਿਤਕ ਦੁਨੀਆ ਦੀ ਹਕੂਮਤ ਅਤੇ ਲਿਖਣ ਪੜ੍ਹਨ ਤੋਂ ਉਪਜਾਈ ਦੌਲਤ ਦੇ ਆਸਰੇ ਗਰੀਬਾਨਾ ਜੀਵਨ ਬਿਤਾਣਾ ਪਿਆ। ਉਸ ਗ਼ਰੀਬੀ ਦੇ ਸਮੇਂ ਕਈ ਤਦਬੀਰਾਂ ਅਤੇ ਕਈ ਵਸੀਲੇ ਸਾਹਮਣੇ ਆਏ ਪਰ ਸਭ ਤਮਾਸ਼ਾ ਬਣ ਕੇ ਵਿਗੜਦੇ ਗਏ। ਕੁਝ ਚਿਰ ਬਾਅਦ, ਇਕ ਦੋਸਤ ਨੇ ਉਨ੍ਹਾਂ ਨੂੰ ਲਿਖਿਆ ਕਿ ਦਖਣ ਦੇ ਨਿਜ਼ਾਮ ਬਾਰੇ ਇਕ ਕਸੀਦਾ ਲਿਖ ਕੇ ਭੇਜੋ। ਉਸ ਦੇ ਉੱਤਰ ਵਿਚ ਉਨ੍ਹਾਂ ਨੇ ਲਿਖਿਆ ਕਿ "ਪੰਜ ਵਰ੍ਹਿਆਂ ਦਾ ਸਾਂ ਜਦੋਂ ਮੇਰੇ ਪਿਤਾ ਜੀ ਗੁਜ਼ਰ ਗਏ। ਨੌਂ ਵਰ੍ਹਿਆਂ ਦਾ ਸਾਂ ਤਾਂ ਚਾਚਾ ਜੀ ਮਰ ਗਏ। ਉਨ੍ਹਾਂ ਦੀ ਜਗੀਰ ਬਦਲੇ ਮੈਨੂੰ ਅਤੇ ਮੇਰੇ ਸਕੇ ਰਿਸ਼ਤੇਦਾਰਾਂ ਨੂੰ ਨਵਾਬ ਅਹਮਦ ਬਖ਼ਸ਼ ਖਾਂ ਵਲੋਂ ਦਸ ਹਜ਼ਾਰ ਰੁਪਏ ਸਾਲਾਨਾ ਦੇਣੇ ਮੁਕਰਰ ਹੋਏ ਸਨ ਪਰ ਉਨ੍ਹਾਂ ਨੇ ਨਾ ਦਿੱਤੇ। ਸਿਰਫ਼ ਤਿੰਨ ਹਜ਼ਾਰ ਸਾਲ ਜਿਸ ਵਿਚੋਂ ਮੇਰਾ ਆਪਣਾ ਹਿੱਸਾ ਸਾਢੇ ਸੱਤ ਸੌ ਬਣਦਾ ਸੀ ਉਸ ਬਾਰੇ ਅੰਗਰੇਜ਼ੀ ਸਰਕਾਰ ਪਾਸ ਗ਼ਬਨ ਕਰ ਲਏ ਜਾਣ ਦੀ ਸ਼ਿਕਾਇਤ ਕੀਤੀ। ਦਿੱਲੀ ਦੇ ਰੈਜ਼ੀਡੈਂਟ ਕੋਲਸਰਕ ਸਾਹਿਬ ਅਤੇ ਕਲਕੱਤੇ ਵਿਚ ਰਹਿ ਰਹੇ ਸਰਕਾਰ ਦੇ ਸਕੱਤਰ ਅਸਤਰਲੰਗ ਸਾਹਿਬ ਸਹਿਮਤ ਹੋ ਗਏ ਕਿ ਮੇਰਾ ਹੱਕ ਮੈਨੂੰ ਦਿਵਾਇਆ ਜਾਏ। ਰੈਜ਼ੀਡੈਂਟ ਸਾਹਿਬ ਦਾ ਤਬਾਦਲਾ ਹੋ ਗਿਆ ਅਤੇ ਸਕੱਤਰ ਸਾਹਿਬ ਇਕ ਮਾਰੂ ਬੀਮਾਰੀ ਦਾ ਸ਼ਿਕਾਰ ਹੋ ਕੇ ਦੁਨੀਆ ਤੋਂ ਕੂਚ ਕਰ ਗਏ। ਬਹੁਤ ਸਮੇਂ ਪਿਛੋਂ ਦਿੱਲੀ ਦੇ ਬਾਦਸ਼ਾਹਾਂ ਨੇ ਪੰਜਾਹ ਰੁਪਏ ਮਹੀਨਾ ਮੁਕਰਰ ਕੀਤਾ। ਉਨ੍ਹਾਂ ਦੇ ਵਲੀ ਅਹਿਦ ਉਸ ਹੁਕਮ ਦੇ ਜਾਰੀ ਹੋਣ ਤੋਂ ਦੋ ਸਾਲ ਬਾਅਦ ਮਰ ਗਏ। ਅਵਧ ਦੇ ਬਾਦਸ਼ਾਹ ਵਾਜਦ ਅਲੀ ਸ਼ਾਹ ਦੀ ਹਕੂਮਤ ਵਿਚ ਪ੍ਰਸੰਸਕ ਰਚਨਾਵਾਂ ਲਿਖਣ ਵਾਸਤੇ ਪੰਜ ਸੌ ਰੁਪਏ ਸਾਲ ਦੀ ਨੌਕਰੀ ਮਿਲੀ। ਉਹ ਵੀ ਦੋ ਸਾਲ ਤੋਂ ਵੱਧ ਨਾ ਜੀਏ ਅਰਥਾਤ ਭਾਵੇਂ ਆਪ ਤਾਂ ਜੀਉਂਦੇ ਰਹੇ ਪਰ ਸਲਤਨਤ ਨਾ ਰਹੀ। ਦੋ ਵਰ੍ਹਿਆਂ ਵਿਚ ਸਲਤਨਤ ਦੀ ਤਬਾਹੀ ਹੋ ਗਈ। ਦਿੱਲੀ ਦੀ ਸਲਤਨਤ ਵਧੇਰੇ ਜਾਨਦਾਰ ਸੀ। ਸੱਤਰ ਵਰ੍ਹੇ ਮੈਨੂੰ ਰੋਟੀ ਦੇਣ ਤੋਂ ਉਪ੍ਰੰਤ ਖ਼ਤਮ ਹੋਈ। ਮੇਰੇ ਜਹੇ ਸਿਆਹ ਕਿਸਮਤ ਵਾਲੇ ਜ਼ਿੰਦਗੀ ਨਾਲ ਸੰਗ੍ਰਾਮ ਜਾਰੀ ਰਖਣ ਵਾਲੇ ਭਲਾਂ ਕਦੋਂ ਕਿਥੇ ਪੈਦਾ ਹੁੰਦੇ ਹਨ। ਹੁਣ ਜੇ ਮੈਂ ਦਖਣ ਦੇ ਰਾਜ ਦੇ ਮਾਲਕ ਵਲ ਕਦਮ ਵਧਾਵਾਂ ਤਾਂ ਕਿਸਮਤ ਦੀ ਖੇਡ ਦਾ ਪਤਾ ਨਹੀਂ ਕੀ ਹੋਵੇਗਾ। ਜਾਂ ਤਾਂ ਬਰਤਰਫ਼ ਹੋ ਜਾਏਗਾ ਜਾਂ ਮਰ ਜਾਏਗਾ ਅਤੇ ਜੇ ਇਨ੍ਹਾਂ ਦੋਹਾਂ ਗੱਲਾਂ ਵਿਚੋਂ ਇਕ ਵੀ ਨਾ ਹੋਈ ਤਾਂ ਇਹ ਕੀਤੀ ਸਾਰੀ ਮਿਹਨਤ ਜ਼ਾਇਆ ਜਾਏਗੀ। ਰਿਆਸਤ ਦਾ ਵਾਲੀ ਮੈਨੂੰ ਕੁਝ ਨਹੀਂ ਦੇਵੇਗਾ ਅਤੇ ਜੇ ਕਦੇ ਸ਼ਰਮ ਦੇ ਮਾਰੇ ਨੇ ਕੁਝ ਚੰਗਾ ਸਲੂਕ ਕੀਤਾ ਵੀ ਤਾਂ ਰਿਆਸਤ ਮਿੱਟੀ ਵਿਚ ਮਿਲ ਜਾਵੇਗੀ। ਉਸ ਦੇ ਮੁਲਕ

ਵਿਚ ਖੋਤੇ ਹਲ ਚਲਾ ਕੇ ਸਭ ਕੁਝ ਬਰਾਬਰ ਕਰ ਦੇਣਗੇ।"

ਨਤੀਜਾ ਇਹ ਹੋਇਆ ਕਿ ਨਵਾਬ ਅਹਿਮਦ ਬਖਸ਼ ਖਾਂ ਬਹਾਦਰ ਵਲੋਂ ਕੀਤੀ ਜਾ ਰਹੀ ਵੰਡ ਤੋਂ ਦੁੱਖੀ ਹੋ ਕੇ ਮਿਰਜ਼ਾ ਸਾਹਿਬ 1830 ਈਸਵੀ ਵਿਚ ਕਲਕੱਤੇ ਗਏ ਅਤੇ ਗਵਰਨਰ ਜਨਰਲ ਨੂੰ ਮਿਲਣਾ ਚਾਹਿਆ। ਉਥੇ ਸਾਰੇ ਕਾਗ਼ਜ਼ ਲੱਭੇ ਗਏ ਅਤੇ ਉਨ੍ਹਾਂ ਬਾਰੇ ਵਿਚਾਰ ਕਰਨ ਤੋਂ ਉਪ੍ਰੰਤ ਇਹ ਫ਼ੈਸਲਾ ਹੋਇਆ ਕਿ ਖ਼ਾਨਦਾਨੀ ਪੁਰਸ਼ ਹੋਣ ਤੋਂ ਇਲਾਵਾ ਨੌਕਰੀ ਵੀ ਕਰਨ ਅਤੇ ਸੱਤ ਤੈਹਾਂ ਦੀ ਖਿਲਅਤ, ਤਿੰਨ ਰਕਮ ਜੀਗ਼ਾ ਜੋ ਜੜ੍ਹਤ ਹੋਇਆ ਹੋਇਆ ਸੀ ਆਦਿ ਮੁਕਰੱਰ ਹੋਵੇ।

ਮਿਰਜ਼ਾ ਸਾਹਿਬ ਆਪਣਾ ਆਸ਼ਾ ਪੂਰਾ ਨਾ ਹੋਣ ਕਰਕੇ ਕਲਕੱਤੇ ਤੋਂ ਨਾਕਾਮਯਾਬ ਵਾਪਸ ਆਏ। ਅਜੇ ਜਵਾਨੀ ਦੇ ਦਿਨ ਬੀਤੇ ਨਹੀਂ ਸਨ ਕਿ ਬਜ਼ੁਰਗਾਂ ਤੋਂ ਪ੍ਰਾਪਤ ਹੋਈ ਸਾਰੀ ਦੌਲਤ ਖ਼ਤਮ ਕਰਕੇ ਦਿੱਲੀ ਵਾਪਸ ਆਏ। ਇਥੇ ਭਾਵੇਂ ਇਹ ਅਮੀਰੀ ਠਾਠ ਬਾਠ ਨਾਲ ਹੀ ਰਹਿੰਦੇ ਸਨ ਅਤੇ ਦੌਲਤਮੰਦਾਂ ਨਾਲ ਉਠਣ ਬਹਿਣ ਸੀ ਪਰ ਆਪਣੇ ਉੱਚੇ ਜੀਵਨ ਨੂੰ ਨਿਭਾਣ ਦੇ ਹੌਸਲੇ ਅਤੇ ਆਕਾਸ਼ਾਂ ਵੱਲ ਦੇਖਦੇ ਰਹਿਣ ਕਾਰਨ ਤੰਗ ਜ਼ਿੰਦਗੀ ਬਤੀਤ ਕਰ ਰਹੇ ਸਨ। ਤਬੀਅਤ ਵਲੋਂ ਏਨੇ ਹਸਮੁਖ ਸੀ ਕਿ ਸਾਰੀਆਂ ਮੁਸ਼ਕਿਲਾਂ ਨੂੰ ਨਜ਼ਰ-ਅੰਦਾਜ਼ ਕਰ ਦੇਂਦੇ ਸਨ। ਹਮੇਸ਼ਾਂ ਹੱਸਦਿਆਂ ਖੇਡਦਿਆਂ ਦੁੱਖਾਂ ਦੀਆਂ ਘੜੀਆਂ ਕਟ ਲੈਂਦੇ ਸਨ। ਕਿੰਨਾ ਸੋਹਣਾ ਫ਼ਰਮਾਇਆ ਹੈ :

ਮੈ ਸੇ ਗ਼ਰਜ਼ ਨਿਸ਼ਾਤ ਹੈ ਕਿਸ ਰੂ ਸਿਆਹ ਕੋ
ਯਕ ਗੋਨਾ ਬੇਖ਼ੁਦੀ ਮੁਝੇ ਦਿਨ ਰਾਤ ਚਾਹੀਏ।

ਜਦੋਂ ਦਿੱਲੀ ਤਬਾਹ ਹੋਈ ਤਾਂ ਵਧੇਰੇ ਮੁਸੀਬਤਾਂ ਸਿਰ ਤੇ ਆਣ ਪਈਆਂ। ਇਕ ਪਾਸੇ ਤਾਂ ਕਿਲ੍ਹੇ ਤੋਂ ਮਿਲਦੀ ਤਨਖ਼ਾਹ ਜਾਂਦੀ ਰਹੀ ਅਤੇ ਦੂਜੇ ਪਾਸੇ ਪੈਨਸ਼ਨ ਬੰਦ ਹੋ ਗਈ ਅਤੇ ਇਨ੍ਹਾਂ ਨੂੰ ਰਾਮਪੁਰ ਜਾਣਾ ਪਿਆ। ਨਵਾਬ ਸਾਹਿਬ ਨਾਲ ਵੀਹ ਪੰਝੀ ਵਰ੍ਹਿਆਂ ਤੋਂ ਜਾਣ ਪਛਾਣ ਸੀ। 1855 ਈਸਵੀ ਵਿਚ ਉਹ ਇਨ੍ਹਾਂ ਦੇ ਸ਼ਾਗਿਰਦ ਬਣੇ ਸਨ ਅਤੇ ਆਪਣਾ ਤਖ਼ੱਲਸ "ਨਾਜ਼ਮ" ਰਖਿਆ ਸੀ। ਉਹ ਵੀ ਕਦੇ ਨਾ ਕਦੇ ਗ਼ਜ਼ਲ ਭੇਜ ਦੇਂਦੇ ਸਨ ਅਤੇ ਇਹ ਉਸ ਨੂੰ ਦਰੁਸਤ ਕਰਕੇ ਭੇਜਦੇ ਸਨ। ਕਦੇ-ਕਦੇ ਇਨ੍ਹਾਂ ਨੂੰ ਉਥੋਂ ਕੁਝ ਰੁਪਏ ਵੀ ਆਉਂਦੇ ਸਨ ਅਤੇ ਉਸ ਸਮੇਂ ਤਾਂ ਅਜੇ ਕਿਲ੍ਹੇ ਤੋਂ ਤਨਖ਼ਾਹ ਵੀ ਪ੍ਰਾਪਤ ਹੁੰਦੀ ਸੀ ਅਤੇ ਪੈਨਸ਼ਨ ਵੀ ਮਿਲਦੀ ਸੀ। ਨਵਾਬ ਸਾਹਿਬ ਦੀ ਮਿਹਰਬਾਨੀ ਗ਼ੈਬੀ ਤੌਰ ਤੇ ਸਵੀਕਾਰ ਹੁੰਦੀ ਸੀ। ਜਦੋਂ ਦਿੱਲੀ ਦੇ ਚਿਹਨ ਚਕਰ ਬਦਲੇ ਤਾਂ ਨਵਾਬ ਵਲੋਂ ਮਿਲਦੀ ਸਹਾਇਤਾ ਹੀ ਗੁਜ਼ਾਰੇ ਦਾ ਆਸਰਾ ਬਣੀ। ਨਵਾਬ ਸਾਹਿਬ ਨੇ 1859 ਤੋਂ ਸੌ ਰੁਪਇਆ ਮਹੀਨਾ ਮੁਕਰਰ ਕਰ ਦਿਤਾ ਅਤੇ ਇਨ੍ਹਾਂ ਨੂੰ ਆ ਜਾਣ ਵਾਸਤੇ ਬਹੁਤ ਜ਼ੋਰ ਦੇ ਕੇ ਸੱਦਿਆ। ਇਹ ਗਏ ਤਾਂ ਖ਼ਾਨਦਾਨੀ ਪੁਰਸ਼ਾਂ ਦੀ ਤਰ੍ਹਾਂ ਬਹੁਤ ਸਤਿਕਾਰ ਨਾਲ ਦੋਸਤੀ ਅਤੇ ਸ਼ਗਿਰਦਾਂ ਦੇ ਜਜ਼ਬੇ ਨੂੰ ਨਿਭਾਂਦਿਆਂ ਹੋਇਆਂ ਗਲਵਕੜੀ ਪਾ ਕੇ ਮਿਲੇ ਅਤੇ ਜਦੋਂ ਤੱਕ ਆਪਣੇ ਪਾਸ ਰਖਿਆ ਬੇਅੰਤ ਆਦਰ ਨਾਲ ਰਖਿਆ। ਸਗੋਂ ਸੌ ਰੁਪਏ ਮਹੀਨਾ ਖਿਲਾਣ ਪਿਲਾਣ ਅਤੇ ਲੋਕਾਂ ਦੀ ਆਉ ਭਗਤ ਕਰਨ ਵਾਸਤੇ ਹੋਰ ਵੀ ਦੇਣਾ ਸ਼ੁਰੂ ਕਰ ਦਿੱਤਾ। ਮਿਰਜ਼ਾ ਸਾਹਿਬ ਨੂੰ ਦਿੱਲੀ ਤੋਂ ਦੂਰ ਰਹਿੰਦਿਆਂ ਸ਼ਾਂਤੀ ਕਿਵੇਂ ਮਿਲ ਸਕਦੀ ਸੀ। ਕੁਝ ਸਮੇਂ ਬਾਅਦ ਉਪਰਾਮ ਹੋ ਕੇ

ਚਲੇ ਆਏ। ਕਿਉਂਕਿ ਸਰਕਾਰੀ ਪੈਨਸ਼ਨ ਵੀ ਜਾਰੀ ਹੋ ਗਈ ਸੀ ਇਸ ਕਰਕੇ ਜ਼ਿੰਦਗੀ ਦੇ ਕੁਝ ਹੋਰ ਸਾਲ ਬਿਤਾਏ।

ਆਖ਼ਰੀ ਉਮਰ ਵਿਚ ਬਿਰਧ ਅਵਸਥਾ ਨੇ ਬਹੁਤ ਆਜਜ਼ ਕਰ ਦਿੱਤਾ ਸੀ। ਕੰਨਾਂ ਨੇ ਸੁਣਨ ਤੋਂ ਇਨਕਾਰ ਕਰ ਦਿੱਤਾ ਸੀ। ਮੁਰਦਾ ਤਸਵੀਰ ਵਾਂਗ ਲੇਟੇ ਰਹਿੰਦੇ ਸਨ। ਜੇ ਕੋਈ ਉਨ੍ਹਾਂ ਨੂੰ ਕੋਈ ਗੱਲ ਕਹਿਣਾ ਚਾਹੁੰਦਾ ਤਾਂ ਕਾਗ਼ਜ਼ ਉੱਤੇ ਲਿਖ ਕੇ ਪਾਸ ਰਖ ਦੇਂਦਾ ਸੀ। ਉਹ ਪੜ੍ਹ ਕੇ ਜਵਾਬ ਦੇ ਦੇਂਦੇ ਸਨ। ਦੋ ਤਿੰਨ ਵਰ੍ਹੇ ਪਹਿਲਾਂ ਤੋਂ ਹੀ ਖ਼ੁਰਾਕ ਇਹ ਰਹਿ ਗਈ ਸੀ ਕਿ ਸਵੇਰੇ ਪੰਜ ਸੱਤ ਬਦਾਮਾਂ ਦਾ ਸ਼ੀਰਾ ਪੀਂਦੇ ਅਤੇ ਦਿਨ ਦੇ ਬਾਰਾਂ ਵਜੇ ਗੋਸ਼ਤ ਦਾ ਪਾਣੀ। ਸ਼ਾਮ ਵੇਲੇ ਤਲੇ ਹੋਏ ਚਾਰ ਕਬਾਬ ਖਾਂਦੇ ਸਨ। ਆਖ਼ਰ 73 ਵਰ੍ਹੇ ਦੀ ਉਮਰ ਵਿਚ 1869 ਈਸਵੀ ਵਿਚ ਇਸ ਨਾਸ਼ਮਾਨ ਸੰਸਾਰ ਵਿਚੋਂ ਕੂਚ ਕਰ ਗਏ। ਬੰਦਾ-ਏ "ਆਸ਼ਮ" ਨੇ ਉਨ੍ਹਾਂ ਬਾਰੇ ਲਿਖਿਆ ਕਿ ਹਾਏ ਗ਼ਾਲਬ ਗੁਜ਼ਰ ਗਏ। ਮਰਨ ਤੋਂ ਕੁਝ ਦਿਨ ਪਹਿਲਾਂ ਹੇਠ ਲਿਖਿਆ ਸ਼ਿਅਰ ਰਚਿਆ ਸੀ ਅਤੇ ਉਸੇ ਨੂੰ ਪੜ੍ਹਦੇ ਰਹਿੰਦੇ ਸਨ :

ਦਮ-ਏ ਵਾਪਸੀ ਬਰ ਸਰ-ਏ ਰਾਹ ਹੈ।
ਅਜ਼ੀਜ਼ੋ ਅਬ ਅੱਲਾ ਹੀ ਅੱਲਾ ਹੈ!

ਇਸ ਵਿਚ ਸ਼ੱਕ ਨਹੀਂ ਕਿ ਹਿੰਦੁਸਤਾਨ ਦੇ ਸਮੁੱਚੇ ਵਸਨੀਕਾਂ ਵਿਚੋਂ ਮਿਰਜ਼ਾ ਸਾਹਿਬ ਫ਼ਾਰਸੀ ਦੇ ਪ੍ਰਮੁਖ ਸ਼ਾਇਰ ਸਨ। ਅਸਲੀਅਤ ਇਹ ਸੀ ਕਿ ਆਮ ਸਕੂਲਾਂ ਵਿੱਚ ਜੋ ਪ੍ਰਚਲਿਤ ਇਲਮ ਪੜ੍ਹਾਏ ਜਾਂਦੇ ਸਨ ਉਹ ਉਨ੍ਹਾਂ ਨੇ ਬਾਕਾਇਦਾ ਨਹੀਂ ਸਨ ਪੜ੍ਹੇ। ਇਹ ਬੜੇ ਫ਼ਖਰ ਦੀ ਗੱਲ ਹੈ ਕਿ ਇਕ ਅਮੀਰਜ਼ਾਦੇ ਦੇ ਸਿਰ ਤੋਂ ਬਚਪਨ ਵੇਲੇ ਹੀ ਬਜ਼ੁਰਗਾਂ ਦਾ ਪਾਲਣ ਪੋਸਣ ਵਾਲਾ ਹੱਥ ਉਠ ਗਿਆ ਹੋਵੇ ਪਰ ਫਿਰ ਵੀ ਉਹ ਆਪਣੇ ਪੜ੍ਹਣ ਲਿਖਣ ਦੇ ਸ਼ੌਕ ਦੇ ਆਸਰੇ ਆਪਣੀ ਲਿਆਕਤ ਏਨੀ ਉੱਚੀ ਸਥਾਪਿਤ ਕਰੇ। ਉਹ ਕਿੰਨੀ ਪਰਮਾਤਮਾ ਵਲੋਂ ਬਖ਼ਸ਼ੀ ਸਾਹਿਤਕ ਸੁਹਿਰਦਤਾ ਲੈ ਕੇ ਪੈਦਾ ਹੋਇਆ ਹੋਵੇਗਾ ਜਿਸ ਕਰਕੇ ਉਹ ਖ਼ਿਆਲਾਂ ਦੀਆਂ ਉੱਚੀਆਂ ਉਡਾਰੀਆਂ ਭਰ ਸਕਿਆ। ਦਿਮਾਗ਼ੀ ਸੁਸ਼ੀਲਤਾ ਕਾਰਨ ਇਕ ਨਵੀਨ ਅੰਦਾਜ਼ ਨਾਲ ਲਫ਼ਜ਼ਾਂ ਨੂੰ ਅਸਰਦਾਰ ਤਰਤੀਬਾਂ ਦੇ ਕੇ ਉਸ ਨੇ ਅਚੰਭਾ ਦੇਣ ਵਾਲੀ ਰਵਸ਼ ਪੈਦਾ ਕੀਤੀ। ਥਾਂ ਥਾਂ ਉਨ੍ਹਾਂ ਕਿਹਾ ਹੈ ਅਤੇ ਇਹ ਉਦੇਸ਼ ਦਿਲਚਸਪੀ ਤੋਂ ਖ਼ਾਲੀ ਨਹੀਂ ਕਿ ਫ਼ਾਰਸੀ ਨਾਲ ਉਨ੍ਹਾਂ ਨੂੰ ਸ਼ੁਰੂ ਤੋਂ ਦਿਲੀ ਮੁਹੱਬਤ ਸੀ। ਇਕ ਜਗ੍ਹਾ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਦੀ ਤਬੀਅਤ ਦਾ ਉਸ ਬੋਲੀ ਨਾਲ ਕੁਦਰਤੀ ਸੰਬੰਧ ਸੀ। ਮੁਫ਼ਤੀ "ਮੀਰ ਆਬਾਸ" ਸਾਹਿਬ ਨੂੰ "ਕਾਤਹ" ਬੁਰਹਾਨ ਭੇਜ ਕੇ ਖ਼ਤ ਲਿਖਿਆ ਜਿਸ ਵਿਚ ਲਿਖਿਆ ਹੈ:

"ਦੀਬਾਚੇ ਅਰਥਾਤ ਮੁਖਬੰਧ ਅਤੇ ਅੰਤਕੇ ਵਿਚ ਜੋ ਵੀ ਲਿਖਿਆ ਹੈ ਸਾਰਾ ਹੀ ਸੱਚ ਹੈ। ਰਚਨਾ ਦੀ ਅਸਲੀਅਤ ਦੀ ਸਲਾਹੁਤਾ ਵੱਖਰੀ ਕਿਸਮ ਦੀ ਹੀ ਚਾਹੁੰਦਾ ਹਾਂ। ਰੂਪ ਰੇਖਾ ਵੀ ਸਵਾਦ ਤੋਂ ਖ਼ਾਲੀ ਨਹੀਂ ਹੋਵੇਗੀ। ਉਸ ਵਿਚ ਰਚੀ ਕਾਮਨਾ ਵੀ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗੀ। ਇਲਮ ਅਤੇ ਹੁਨਰ ਦੋਵੇਂ ਹੀ ਮੇਰੇ ਪਾਸ ਨਹੀਂ ਹਨ ਪਰ ਪਚਵੰਜਾ ਵਰ੍ਹਿਆਂ ਤੋਂ ਸਾਹਿਤਕ ਰਚਨਾਵਾਂ ਨਾਲ ਹੀ ਸਰੋਕਾਰ ਰਿਹਾ ਹੈ। ਖੁਲ੍ਹਦਿਲੀ ਨਾਲ ਪ੍ਰਸ਼ੰਸਾ ਕਰਨ ਵਾਲਿਆਂ ਦਾ ਮੇਰੇ ਉਤੇ ਬਹੁਤ ਅਹਿਸਾਨ ਹੈ। ਮੇਰਾ ਮਾਨਸਿਕ ਬਲ ਅਤੇ ਸਾਹਿਤਕ ਰੁਚੀ ਦੋਵੇਂ ਹੀ ਸਿਹਤਮੰਦ ਹਨ। ਫ਼ਾਰਸੀ ਨਾਲ ਬੁਨਿਆਦੀ ਸੰਬੰਧ ਜੋ ਮੇਰੇ ਮਨ ਦਾ ਮਾਲਕ ਹੈ ਲੈ ਕੇ ਆਇਆ ਹਾਂ। ਪਾਰਸ ਦੇਸ਼ ਦੇ ਵਾਸੀਆਂ ਦੇ ਅਨੁਮਾਨ ਅਨੁਸਾਰ ਕਥਨੀ ਵਿਚੋਂ

ਸਵਾਦ ਉਤਪੰਨ ਕਰਨ ਦੀ ਯੋਗਤਾ ਵੀ ਸਦਾ ਜੀਉਂਦੀ ਰਹਿਣ ਵਾਲੀ ਲੈ ਕੇ ਆਇਆ ਹਾਂ"।

"ਹਰ ਮਜ਼ਦ" ਨਾਮ ਦਾ ਇਕ ਪੁਰਸ਼ "ਸੰਦ" ਅਤੇ "ਪਾਸੰਦ" ਦਾ ਆਲਮ ਸੀ। ਉਹ ਮੁਸਲਮਾਨ ਬਣ ਗਿਆ ਅਤੇ ਉਸ ਨੇ ਆਪਣਾ ਨਾਂ ਅਬਦੁਲ ਸਮੱਦ ਧਾਰਨ ਕੀਤਾ। ਦੁਨੀਆ ਦੀ ਸੈਰ ਕਰਦਿਆਂ ਹਿੰਦੁਸਤਾਨ ਆ ਪਹੁੰਚਿਆ ਅਤੇ ਮਿਰਜ਼ਾ ਸਾਹਿਬ ਨਾਲ ਵੀ ਉਸਦੀ ਮੁਲਾਕਾਤ ਹੋਈ। ਭਾਵੇਂ ਇਨ੍ਹਾਂ ਦੀ ਉਮਰ ਸਿਰਫ਼ ਚੌਦਾਂ ਵਰ੍ਹਿਆਂ ਦੀ ਸੀ ਪਰ ਮਿਲਣਸਾਰੀ ਉਨ੍ਹਾਂ ਦੇ ਰੋਮ ਰੋਮ ਵਿਚ ਬਚਪਨ ਤੋਂ ਰਲੀ ਹੋਈ ਸੀ ਜਿਸ ਕਰਕੇ ਉਸ ਨੇ ਵੀ ਕਸ਼ਸ਼ ਖਾਧੀ। ਦੋ ਵਰ੍ਹੇ ਉਸ ਨੂੰ ਘਰ ਵਿਚ ਮਹਿਮਾਨ ਰਖ ਕੇ ਉਸਦੀ ਬਹੁਤ ਖ਼ਾਤਰ ਕੀਤੀ। ਉਸ ਉੱਚੀ ਅਤੇ ਸ਼ੁੱਧ ਆਤਮਾ ਵਾਲੇ ਪੁਰਸ਼ ਦੇ ਸੰਜੋਗ ਦਾ ਉਨ੍ਹਾਂ ਨੂੰ ਮਾਣ ਸੀ ਅਤੇ ਸੱਚ ਤਾਂ ਇਹ ਹੈ ਕਿ ਉਨ੍ਹਾਂ ਦੀ ਉਪਰੋਕਤ ਮਹਿਮਾਨ ਨਿਵਾਜ਼ੀ ਦੀ ਜਿੰਨੀ ਵੀ ਤਾਰੀਫ਼ ਕੀਤੀ ਜਾਵੇ ਥੋੜ੍ਹੀ ਹੈ।

ਮੈਂ ਚਾਹੁੰਦਾ ਸਾਂ ਕਿ ਆਪਦੇ ਅੱਖਰਾਂ ਵਿਚ ਮਿਰਜ਼ਾ ਸਾਹਿਬ ਦੀ ਅਰਥ ਭਰਪੂਰ ਤਸਵੀਰ ਖਿੱਚਾਂ ਪਰ ਫਿਰ ਯਾਦ ਆਇਆ ਕਿ ਇਕ ਅਵਸਰ ਤੇ ਉਨ੍ਹਾਂ ਨੇ ਇਸ ਤਰ੍ਹਾਂ ਆਪਣੀ ਮਨੋਰੰਜਕ ਤਸਵੀਰ ਖਿੱਚੀ ਹੈ ਜਿਸ ਤੋਂ ਸੁੰਦਰ ਮੈਂ ਨਹੀਂ ਖਿੱਚ ਸਕਦਾ। ਉਸ ਦੀ ਨਕਲ ਹੀ ਕਾਫ਼ੀ ਹੋਵੇਗੀ। ਇਸ ਤੋਂ ਪਹਿਲਾਂ ਕਿ ਉਸ ਨੂੰ ਪੇਸ਼ ਕੀਤਾ ਜਾਏ ਇਹ ਵਾਕਫ਼ੀਅਤ ਦੇਣੀ ਯੋਗ ਹੈ ਕਿ ਇਕ ਪੁਰਸ਼ ਮਿਰਜ਼ਾ ਹਾਤਮ ਅਲੀ "ਮਿਹਰ" ਆਗਰੇ ਵਿਚ ਰਹਿੰਦੇ ਸਨ। ਮਿਰਜ਼ਾ ਸਾਹਿਬ ਦੀ ਆਪਣੀ ਆਖ਼ਰੀ ਉਮਰ ਵਿਚ ਉਸ ਹਮ-ਵਤਨ ਨਾਲ ਲਿਖਾ ਪੜ੍ਹੀ ਸ਼ੁਰੂ ਹੋਈ। ਉਹ ਇਕ ਖ਼ੂਬਸੂਰਤ ਜਵਾਨ ਸੀ। ਇਨ੍ਹਾਂ ਨੇ ਇਕ ਦੂਸਰੇ ਨੂੰ ਵੇਖਿਆ ਹੋਇਆ ਨਹੀਂ ਸੀ ਪਰ ਕਿਸੇ ਸਮੇਂ ਹਮਵਤਨੀ ਦੇ ਕਾਰਨ, ਦੋਹਾਂ ਦੇ ਸ਼ਾਇਰ ਹੋਣ ਦੇ ਕਾਰਨ ਅਤੇ ਇਕ ਧਰਮ ਦੇ ਮਿਲਦੇ ਜੁਲਦੇ ਖ਼ਿਆਲਾਂ ਵਾਲੇ ਅਨੁਆਈ ਹੋਣ ਕਰਕੇ ਮਿਰਜ਼ਾ ਸਾਹਿਬ ਨੇ ਕਿਸੇ ਸਮਾਗਮ ਵਿਚ ਕਿਹਾ ਕਿ ਮਿਰਜ਼ਾ ਹਾਤਮ ਅਲੀ "ਮਿਹਰ" ਬਾਰੇ ਸੁਣਿਆ ਹੈ ਕਿ ਉਹ ਦੀਦਾਰੀ ਪੁਰਸ਼ ਹਨ ਉਨ੍ਹਾਂ ਦੇ ਦਰਸ਼ਨ ਕਰਨ ਵਾਸਤੇ ਮਨ ਉਤਾਵਲਾ ਹੈ। ਇਸ ਤਰ੍ਹਾਂ ਕਹਿਣ ਦੀ ਉਨ੍ਹਾਂ ਨੂੰ ਜਦੋਂ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਮਿਰਜ਼ਾ ਸਾਹਿਬ ਨੂੰ ਖ਼ਤ ਲਿਖਿਆ ਜਿਸ ਵਿਚ ਉਨ੍ਹਾਂ ਨੇ ਆਪਣਾ ਹੁਲੀਆ ਬਿਆਨ ਕੀਤਾ। ਉਸਦੇ ਜਵਾਬ ਵਿਚ ਮਿਰਜ਼ਾ ਸਾਹਿਬ ਨੇ ਜੋ ਆਪਣੀ ਤਸਵੀਰ ਖਿੱਚੀ ਉਸ ਨੂੰ ਦੇਖੋ:

"ਭਾਈ ਤੇਰੇ ਦੀਦਾਰੀ ਪੁਰਸ਼ ਹੋਣ ਦਾ ਜ਼ਿਕਰ ਮੈਂ "ਮੁਗ਼ਲ ਜਾਨ" ਤੋਂ ਸੁਣਿਆ ਸੀ। ਉਦੋਂ ਉਹ ਹਾਮਦ ਅਲੀ ਖ਼ਾਂ ਪਾਸ ਨੌਕਰ ਸੀ ਅਤੇ ਉਸ ਵਿਚ ਅਤੇ ਮੇਰੇ ਵਿਚ ਬਿਨਾਂ ਰੋਕ ਟੋਕ ਦੇ ਮੇਲ ਜੋਲ ਸੀ। ਮੁਗ਼ਲ ਜਾਨ ਨਾਲ ਕਈ ਪਹਿਰ ਖ਼ਿਆਲਾਂ ਦਾ ਵਿਚਾਰ ਵਟਾਂਦਰਾ ਹੁੰਦਾ ਰਹਿੰਦਾ ਸੀ। ਉਸ ਨੇ ਤੁਹਾਡੇ ਉਹ ਸ਼ਿਅਰ ਵੀ ਮੈਨੂੰ ਸੁਣਾਏ ਜੋ ਉਸ ਦੀ ਤਾਰੀਫ਼ ਵਿਚ ਲਿਖੇ ਹੋਏ ਸਨ। ਹਰ ਹਾਲਤ ਵਿਚ ਇਹ ਠੀਕ ਹੈ ਕਿ ਤੁਹਾਡੇ ਹੁਲੀਏ ਦਾ ਵਿਸਥਾਰ ਸੁਣ ਕੇ ਮੈਨੂੰ ਰਸ਼ਕ ਨਾ ਆਇਆ ਕਿਉਂਕਿ ਮੇਰਾ ਕੱਦ ਵੀ ਲੰਮਾ ਤੇ ਉਂਗਲੀ ਦੀ ਤਰ੍ਹਾਂ ਸਿੱਧਾ ਸਤੀਰ ਹੈ। ਤੁਹਾਡੇ ਕਣਕ ਰੰਗੇ ਹੋਣ ਬਾਰੇ ਵੀ ਕੋਈ ਰਸ਼ਕ ਨਹੀਂ ਆਇਆ। ਕਾਰਨ ਇਹ ਹੈ ਕਿ ਜਦੋਂ ਮੈਂ ਭਰਪੂਰ ਜੀਵਨ ਜੀਅ ਰਿਹਾ ਸਾਂ ਤਾਂ ਮੇਰਾ ਰੰਗ ਚੰਬੇ ਦੀ ਕਲੀ ਦੀ ਤਰ੍ਹਾਂ ਦਾ ਸੀ। ਚੰਗੀ ਪਰਖ ਰਖਣ ਵਾਲੇ ਮੇਰੇ ਵਰਗਾ ਰੰਗ ਹੋਣ ਦੀ ਸਲਾਹੁਤਾ

ਕੀਤਾ ਕਰਦੇ ਸਨ। ਹੁਣ ਜਦੋਂ ਕਦੇ ਮੈਨੂੰ ਆਪਣਾ ਉਹ ਰੰਗ ਯਾਦ ਆਉਂਦਾ ਹੈ ਤਾਂ ਦਿਲ ਉਤੋਂ ਸੱਪ ਲੰਘ ਜਾਂਦਾ ਹੈ। ਜੇ ਮੈਨੂੰ ਕਿਸੇ ਕਾਰਨ ਰਸ਼ਕ ਆਉਂਦਾ ਹੈ ਤਾਂ ਮੇਰੇ ਜਿਗਰ ਦਾ ਖ਼ੂਨ ਇਸ ਬਾਰੇ ਉਛਾਲਾ ਖਾਂਦਾ ਹੈ ਕਿ ਤੁਹਾਡੀ ਦਾਹੜੀ ਬਹੁਤ ਗਠੀ ਹੋਈ ਹੈ। ਪੁਰਾਣੇ ਲੁਤਫ਼ ਭਰਪੂਰ ਸਮੇਂ ਯਾਦ ਆ ਗਏ। ਕੀ ਦੱਸਾਂ ਕਿ ਦਿਲ ਉੱਤੇ ਕੀ ਬੀਤੀ। ਸ਼ੇਖ਼ ਅਲੀ "ਹਜ਼ੀਂ" ਦੇ ਕਹਿਣ ਅਨੁਸਾਰ:

ਤਾ ਦਸਤ ਰਸਮ ਬੂਦ ਜ਼ਿ ਦਮ ਚਾਕ ਗਰੇਬਾਂ
ਸ਼ਰਮਿੰਦਗੀ ਅਜ਼ ਖ਼ਰਕਾ-ਏ ਪਸ਼ਮੀਨਾ ਨਦਾਰਮ।

ਮੇਰੀ ਦਾਹੜੀ ਅਤੇ ਮੁੱਛਾਂ ਵਿਚ ਜਦੋਂ ਸਫ਼ੇਦ ਵਾਲ ਆ ਗਏ ਤਾਂ ਤੀਸਰੇ ਦਿਨ ਗਲ੍ਹਾਂ ਉੱਤੇ ਕੀੜੀਆਂ ਦੇ ਅੰਡੇ ਨਜ਼ਰ ਆਉਣ ਲਗੇ। ਉਸ ਤੋਂ ਵਧ ਇਹ ਹੋਇਆ ਕਿ ਅਗਲੇ ਦੋ ਦੰਦ ਟੁੱਟ ਗਏ। ਲਾਚਾਰ ਹੋ ਕੇ ਮੈਂ ਮਿਸੀ ਲਗਾਣੀ ਵੀ ਛੱਡ ਦਿੱਤੀ ਅਤੇ ਦਾਹੜੀ ਰੱਖਣੀ ਵੀ ਛੱਡ ਦਿੱਤੀ। ਪਰ ਇਹ ਯਾਦ ਰਖਣ ਵਾਲੀ ਗੱਲ ਹੈ ਕਿ ਇਸ ਭੌਂਡੇ ਸ਼ਹਿਰ (ਅਰਥਾਤ ਦਿੱਲੀ) ਵਿਚ ਇਕ ਵਰਦੀ ਪਹਿਨਣ ਦੀ ਤਰ੍ਹਾਂ ਭਾਵੇਂ ਕੋਈ ਮੁਲਾਂ ਹੈ, ਹਾਫ਼ਜ਼, ਬਸਾਤੀ, ਨੇਚਾ ਬੰਦ, ਧੋਬੀ, ਸੱਕਾ, ਭਠਿਆਰਾ, ਜੁਲਾਹਾ ਜਾਂ ਕੁੰਜੜਾ ਹੈ ਸਭਨਾ ਦੇ ਮੂੰਹ ਉੱਤੇ ਦਾਹੜੀ ਅਤੇ ਸਿਰ ਉੱਤੇ ਵਾਲ ਹਨ। ਮੈਂ ਤਾਂ ਜਿਸ ਦਿਨ ਦਾਹੜੀ ਰਖੀ ਉਸੀ ਦਿਨ ਸਿਰ ਮੁਨਵਾ ਦਿੱਤਾ।"

ਉਪਰੋਕਤ ਆਖ਼ਰੀ ਫ਼ਿਕਰੇ ਤੋਂ ਸਪਸ਼ਟ ਹੈ ਕਿ ਉਹ ਆਪਣਾ ਅੰਦਾਜ਼ ਅਰਥਾਤ ਚਿਹਰਾ ਮੁਹਰਾ ਸਭਨਾਂ ਨਾਲੋਂ ਵੱਖਰਾ ਰਖਣਾ ਚਾਹੁੰਦੇ ਸਨ। ਲਿਬਾਸ ਉਨ੍ਹਾਂ ਦਾ ਆਮ ਕਰਕੇ ਬਾਹਰਲੇ ਮੁਲਕਾਂ (ਵਲਾਇਤ) ਦੀ ਤਰ੍ਹਾਂ ਦਾ ਹੁੰਦਾ ਸੀ। ਸਿਰ ਉੱਤੇ ਉੱਚੇ ਕੁਲੇ ਉਤੇ ਪੱਗ ਨਹੀਂ ਸੀ ਬੱਧੀ ਹੁੰਦੀ ਸਗੋਂ ਲੰਮੀ ਟੋਪੀ ਕਾਲੇ ਰੰਗ ਦੀ ਪੋਸਤੀਨ ਦੀ ਪਾਈ ਹੁੰਦੀ ਸੀ ਅਤੇ ਇਵੇਂ ਹੋਣਾ ਹੈ ਵੀ ਜ਼ਰੂਰੀ ਸੀ ਕਿਉਂਕਿ ਉਹ ਫ਼ਾਰਸੀ ਤਹਿਜ਼ੀਬ ਨਾ ਕੇਵਲ ਸਿਰਫ਼ ਸ਼ੌਕ ਨਾਲ ਹੀ ਨਹੀਂ ਸਗੋਂ ਦਿਲੀ ਮੁਹੱਬਤ ਨਾਲ ਨਿਭਾਂਦੇ ਸਨ ਅਤੇ ਸਿਰਫ਼ ਲਿਬਾਸ ਅਤੇ ਬੋਲ ਚਾਲ ਬਾਰੇ ਹੀ ਉਚੇਚਾ ਖ਼ਿਆਲ ਨਹੀਂ ਸਨ ਰਖਦੇ। ਉਹ ਆਪਣੀ ਸ਼ਖ਼ਸੀਅਤ ਦੀ ਹਰ ਤਰ੍ਹਾਂ ਦੀ ਰਵਸ਼ ਨਾਲ ਮੁਹੱਬਤ ਰਖਦੇ ਸਨ। ਖ਼ਾਸ ਕਰਕੇ ਖ਼ਾਨਦਾਨੀ ਪ੍ਰਸੰਸਾ ਯੋਗ ਰਵਾਇਤਾਂ ਨੂੰ ਹਰ ਵਕਤ ਤਬਾਹ ਕਰਨ ਵਾਲੇ ਕਰਤੱਵਾਂ ਤੋਂ ਬਚਾਂਦੇ ਰਹੇ। ਉਸ ਖ਼ਾਨਦਾਨੀ ਵਰਾਸਤ ਉਤੇ ਜੋ ਸਭਿਅਕ ਉੱਚਤਾ ਦਿਖਾਂਦੀ ਸੀ ਉਨ੍ਹਾਂ ਨੂੰ ਹਮੇਸ਼ਾ ਮਾਣ ਸੀ। ਦੋ ਵਾਰੀ ਉਨ੍ਹਾਂ ਨੂੰ ਰੱਬ ਵਲੋਂ ਸਦਮੇ ਸਹਿਣੇ ਪਏ। ਪਹਿਲੀ ਵਾਰ ਤਦ ਜਦੋਂ ਉਨ੍ਹਾਂ ਦੇ ਚਾਚਾ ਜੀ ਗੁਜ਼ਰ ਗਏ। ਦੂਸਰੀ ਵਾਰੀ ਤਦ ਜਦੋਂ 1857 ਈਸਵੀ ਵਿਚ ਬਿਨ੍ਹਾਂ ਕਿਸੇ ਬਗਾਵਤ ਕਰਨ ਦੇ ਵੀ ਉਨ੍ਹਾਂ ਉੱਤੇ ਦੋਸ਼ ਲਾ ਕੇ ਪੈਨਸ਼ਨ ਜ਼ਬਤ ਕਰਨ ਦੇ ਨਾਲ ਨਾਲ ਦਰਬਾਰ ਵਿਚ ਕੁਰਸੀ ਮਿਲਣੀ ਅਤੇ ਖਿਲਅਤ ਮਿਲਣਾ ਦੋਵੇਂ ਬੰਦ ਹੋ ਗਏ। ਉਰਦੂ ਦੀ ਦੁਨੀਆ ਵਿਚ ਬੇਸ਼ੁਮਾਰ ਦੋਸਤਾਂ ਦੇ ਨਾਂ ਲਿਖੇ ਹੋਏ ਖ਼ਤ ਮੌਜੂਦ ਹਨ ਜਿਨ੍ਹਾਂ ਵਿਚੋਂ ਕੋਈ ਵੀ ਮਾਤਮ ਤੋਂ ਖ਼ਾਲੀ ਨਹੀਂ। ਲਿਖੇ ਹੋਏ ਹਰਫ਼ਾਂ ਵਿਚੋਂ ਖ਼ੂਨ ਟਪਕਦਾ ਜਾਪਦਾ ਹੈ ਅਤੇ ਜੋ ਉਨ੍ਹਾਂ ਦੇ ਦਿਲ ਤੇ ਬੀਤਦੀ ਰਹੀ ਹੋਵੇਗੀ ਉਸਨੂੰ ਰੱਬ ਹੀ ਜਾਣੇ। ਆਖ਼ਰ ਆਪਣੇ ਲਈ ਸਹੀ ਜਗ੍ਹਾ ਹਾਸਲ ਕਰਨ ਅਤੇ ਆਪਣਾ ਹੱਕ ਲੈਣ ਵਿਚ ਕਾਮਯਾਬ ਹੋਏ ਅਤੇ ਉਨ੍ਹਾਂ ਨੇ ਆਪਣੇ ਬਜ਼ੁਰਗਾਂ ਦੇ ਨਾਂ ਨੂੰ ਕਾਇਮ

ਰਖਿਆ।

ਅੰਗਰੇਜ਼ੀ ਸਰਕਾਰ ਨੇ 1842 ਈਸਵੀ ਵਿਚ ਦਿੱਲੀ ਕਾਲਜ ਦਾ ਇੰਤਜ਼ਾਮ ਨਵੇਂ ਤਰੀਕੇ ਤੇ ਆਰੰਭ ਕਰਨ ਦਾ ਫ਼ੈਸਲਾ ਕੀਤਾ। ਟਾਮਸਨ ਸਾਹਿਬ ਜੋ ਕਈ ਵਰ੍ਹੇ ਪਹਿਲਾਂ ਸ਼ਮਾਲ-ਉ-ਮਗ਼ਰਬੀ ਜ਼ਿਲਿਆਂ ਦੇ ਗਵਰਨਰ ਰਹਿ ਚੁਕੇ ਸਨ ਉਸ ਵਕਤ ਸਰਕਾਰ ਦੇ ਸਕੱਤਰ ਸਨ। ਉਹ ਪੜ੍ਹਾਣ ਵਾਲਿਆਂ ਦਾ ਜਾਇਜ਼ਾ ਲੈਣ ਦਿੱਲੀ ਆਏ ਅਤੇ ਇਹ ਮਹਿਸੂਸ ਕੀਤਾ ਕਿ ਜਿਵੇਂ ਸੌ ਰੁਪਏ ਮਹੀਨੇ ਉੱਤੇ ਇਕ ਉਸਤਾਦ ਅਰਬੀ ਪੜ੍ਹਾਨ ਵਾਸਤੇ ਮੁਕਰਰ ਹੈ ਉਸੇ ਤਰ੍ਹਾਂ ਫ਼ਾਰਸੀ ਪੜ੍ਹਾਨ ਵਾਸਤੇ ਵੀ ਨੀਯਤ ਕੀਤਾ ਜਾਵੇ। ਲੋਕਾਂ ਨੇ ਕੁਝ ਯੋਗ ਸਜਣਾ ਦੇ ਨਾਮ ਦੱਸੇ ਜਿਨ੍ਹਾਂ ਵਿਚ ਮਿਰਜ਼ਾ ਸਾਹਿਬ ਦਾ ਨਾਂ ਵੀ ਸੀ। ਮਿਰਜ਼ਾ ਸਾਹਿਬ ਨੂੰ ਸੱਦਿਆ ਗਿਆ ਅਤੇ ਉਹ ਆਏ। ਟਾਮਸਨ ਸਾਹਿਬ ਨੂੰ ਪਤਾ ਦਿੱਤਾ ਗਿਆ ਪਰ ਪਾਲਕੀ ਵਿਚੋਂ ਉਤਰ ਕੇ ਮਿਰਜ਼ਾ ਸਾਹਿਬ ਇਸ ਇੰਤਜ਼ਾਰ ਵਿਚ ਰੁਕੇ ਰਹੇ ਕਿ ਪੁਰਾਤਨ ਤਰੀਕੇ ਅਨੁਸਾਰ ਸਕੱਤਰ ਸਾਹਿਬ ਉਨ੍ਹਾਂ ਨੂੰ ਜੀ ਆਇਆ ਕਹਿਣ ਵਾਸਤੇ ਤਸ਼ਰੀਫ਼ ਲਿਆਣਗੇ। ਜਦੋਂ ਨਾ ਤੇ ਉਹ ਉਧਰੋਂ ਆਏ ਅਤੇ ਨਾ ਹੀ ਇਹ ਇਧਰੋਂ ਗਏ ਅਤੇ ਦੇਰ ਹੋ ਗਈ ਤਾਂ ਸਕੱਤਰ ਸਾਹਿਬ ਨੇ ਜਮਾਦਾਰ ਤੋਂ ਪੁੱਛਿਆ ਅਤੇ ਉਹ ਬਾਹਰ ਆ ਕੇ ਕਹਿਣ ਲਗਾ ਕਿ ਤੁਸੀਂ ਕਿਉਂ ਨਹੀਂ ਚਲਦੇ। ਉਨ੍ਹਾਂ ਨੇ ਉਤਰ ਦਿੱਤਾ ਕਿ ਸਕੱਤਰ ਸਾਹਿਬ ਲੈਣ ਵਾਸਤੇ ਨਹੀਂ ਆਏ ਮੈਂ ਕਿਸ ਤਰ੍ਹਾਂ ਆ ਜਾਂਦਾ? ਜਮਾਂਦਾਰ ਨੇ ਜਾ ਕੇ ਦੱਸਿਆ। ਸਾਹਿਬ ਬਾਹਰ ਆਏ ਅਤੇ ਕਿਹਾ ਕਿ ਜਦੋਂ ਗਵਰਨਰੀ ਦੇ ਦਰਬਾਰ ਵਿਚ ਸ਼ਾਮਲ ਹੋਣ ਵਾਸਤੇ ਆਉਗੇ ਤਾਂ ਉਸੇ ਯੋਗ ਆਦਰ ਨਾਲ ਆਪ ਦਾ ਸੁਆਗਤ ਕੀਤਾ ਜਾਵੇਗਾ ਪਰ ਇਸ ਵਕਤ ਤਾਂ ਤੁਸੀਂ ਨੌਕਰੀ ਪ੍ਰਾਪਤ ਕਰਨ ਦੇ ਸਿਲਸਿਲੇ ਵਿਚ ਆਏ ਹੋ ਉਸ ਤਰ੍ਹਾਂ ਦੇ ਸੁਆਗਤ ਦੇ ਹੱਕਦਾਰ ਨਹੀਂ। ਮਿਰਜ਼ਾ ਸਾਹਿਬ ਨੇ ਕਿਹਾ ਕਿ ਸਰਕਾਰੀ ਨੌਕਰੀ ਨੂੰ ਵਧੇਰੇ ਇਜ਼ਤ ਦੇਣ ਵਾਲੀ ਸਮਝਿਆ ਸੀ। ਇਹ ਨਹੀਂ ਚਾਹੁੰਦਾ ਹਾਂ ਕਿ ਬਜ਼ੁਰਗਾਂ ਦੀ ਬਣੀ ਬਣਾਈ ਇਜ਼ਤ ਵੀ ਗਵਾ ਦਿਆਂ। ਸਾਹਿਬ ਨੇ ਕਿਹਾ ਕਿ ਅਸੀਂ ਤਾਂ ਨਿਯਮਾਂ ਦੇ ਪਾਬੰਦ ਹਾਂ। ਮਿਰਜ਼ਾ ਸਾਹਿਬ ਇਜਾਜ਼ਤ ਲੈ ਕੇ ਵਾਪਸ ਆ ਗਏ। ਸਾਹਿਬ ਨੇ ਮੋਮਨ ਖਾਂ ਸਾਹਿਬ ਨੂੰ ਸਦ ਭੇਜਿਆ। ਉਨ੍ਹਾਂ ਤੋਂ ਕਿਤਾਬ ਪੜ੍ਹਵਾ ਕੇ ਸੁਣੀ ਅਤੇ ਅੱਸੀ ਰੁਪਏ ਮਹੀਨਾ ਤਨਖ਼ਾਹ ਮੁਕਰਰ ਕਰਕੇ ਨੌਕਰ ਰਖ ਲਿਆ। ਪਰ ਉਨ੍ਹਾਂ ਨੇ ਸੌ ਰੁਪੈ ਤੋਂ ਘੱਟ ਤਨਖ਼ਾਹ ਲੈਣੀ ਮਨਜ਼ੂਰ ਨਾ ਕੀਤੀ। ਸਾਹਿਬ ਨੇ ਕਿਹਾ ਕਿ ਜੇ ਸੌ ਰੁਪਏ ਮਹੀਨਾ ਲੈਣਾ ਹੈ ਤਾਂ ਸਾਡੇ ਨਾਲ ਚਲੋ। ਉਨ੍ਹਾਂ ਨੇ ਪ੍ਰਵਾਨ ਨਾ ਕੀਤਾ ਕਿ ਦਿੱਲੀ ਨੂੰ ਏਨੀ ਸਸਤੀ ਤਰ੍ਹਾਂ ਵੇਚ ਦੇਣ। ਮਿਰਜ਼ਾ ਸਾਹਿਬ ਦੇ ਖੁਲ੍ਹਦਿਲੇ ਹੋਣ ਨੇ ਅਤੇ ਬਿਨਾਂ ਸੰਕੋਚ ਖ਼ਰਚ ਕਰਨ ਦੀ ਆਦਤ ਨੇ ਹਮੇਸ਼ਾ ਹੀ ਉਨ੍ਹਾਂ ਦੀ ਮਾਇਕ ਹਾਲਤ ਕਮਜ਼ੋਰ ਰਖੀ। ਉਸ ਹਾਲਤ ਵਿਚ ਵੀ ਉਨ੍ਹਾਂ ਨੇ ਅਮੀਰਾਂ ਵਾਂਗ ਜੀਵਨ ਦੇ ਸਾਰੇ ਬਾਹਰ ਮੁਖੀ ਚਿੰਨ੍ਹ ਕਾਇਮ ਰਖੇ ਹੋਏ ਸਨ। ਉਸੇ ਭਾਵ ਨੂੰ ਉਰਦੂ ਦੇ ਵਿਦਵਾਨਾਂ ਦੇ ਖ਼ਤ ਜ਼ਾਹਰ ਕਰਦੇ ਹਨ।

ਨਵਾਬ ਇਲਾਹੀ ਬਖ਼ਸ਼ ਖਾਂ ਮਰਹੂਮ ਦੀ ਸਾਹਿਬਜ਼ਾਦੀ ਨਾਲ ਮਿਰਜ਼ਾ ਸਾਹਿਬ ਦੀ ਸ਼ਾਦੀ ਹੋਈ ਸੀ ਜਦੋਂ ਅਜੇ ਤੇਰਾਂ ਸਾਲਾਂ ਦੀ ਸੀ। ਭਾਵੇਂ ਉਨ੍ਹਾਂ ਦੇ ਰਹਿਣ ਸਹਿਣ ਦਾ ਤਰੀਕਾ ਆਜ਼ਾਦਾਨਾ ਸੀ ਪਰ ਉਨ੍ਹਾਂ ਦੀ ਤਬੀਅਤ ਇਸ ਨਵੀਂ ਕਿਸਮ ਦੀ ਕੈਦ ਅਰਥਾਤ ਵਿਆਹ ਦੇ ਖ਼ਿਲਾਫ਼ ਸੀ। ਜਦੋਂ ਬਹੁਤ ਤੰਗ ਹੁੰਦੇ ਤਾਂ ਹੱਸ ਕੇ ਟਾਲ ਦੇਂਦੇ। ਚੁਨਾਚਿ ਦੋਸਤਾਂ ਦੀ ਜ਼ਬਾਨ ਤੋਂ ਇਸ ਤਰ੍ਹਾਂ ਦੇ ਕਈ ਸਮਾਚਾਰਾਂ ਦੀ ਨਕਲ ਉਤਾਰੀ ਗਈ ਸੁਣੀ ਹੈ ਅਤੇ ਉਨ੍ਹਾਂ

ਦੇ ਕਈ ਪੱਤਰ ਵੀ ਪੁਸ਼ਟੀ ਕਰਦੇ ਹਨ ਕਿ ਇਕ ਪੁਰਾਣੇ ਸ਼ਾਗਿਰਦ ਨੂੰ ਉਨ੍ਹਾਂ ਨੇ ਕਈ ਵਾਰ ਖੁਲ੍ਹ ਕੇ ਆਪਣੀ ਵਿਥਿਆ ਦੱਸੀ ਸੀ। ਉਸ ਨੇ ਉਨ੍ਹਾਂ ਦੇ ਇਕ ਹੋਰ ਸ਼ਾਗਿਰਦ ਉਮਰਾਓ ਸਿੰਘ ਦੀ ਵਹੁਟੀ ਦੇ ਮਰਨ ਬਾਰੇ ਉਨ੍ਹਾਂ ਨੂੰ ਲਿਖਿਆ। ਉਸ ਨੇ ਇਹ ਵੀ ਲਿਖਿਆ ਕੇ ਉਸਦੇ (ਉਮਰਾਓ ਸਿੰਘ) ਛੋਟੇ ਛੋਟੇ ਬੱਚੇ ਹਨ ਜੇ ਉਹ ਹੋਰ ਸ਼ਾਦੀ ਨਾ ਕਰੇ ਤਾਂ ਕੀ ਕਰੇ? ਬੱਚੇ ਕੌਣ ਪਾਲੇ? ਉਸ ਪੁਰਸ਼ ਦੀ ਇਕ ਵਹੁਟੀ ਪਹਿਲੇ ਮਰ ਚੁੱਕੀ ਸੀ ਅਤੇ ਫਿਰ ਦੂਸਰੀ ਵੀ ਮਰ ਗਈ ਸੀ। ਮਿਰਜ਼ਾ ਸਾਹਿਬ ਨੇ ਉਤਰ ਦੇਦਿਆਂ ਲਿਖਿਆ, "ਉਮਰਾਓ ਸਿੰਘ ਦੀ ਇਸ ਹਾਲਤ ਉੱਤੇ ਰਹਿਮ ਆਉਂਦਾ ਹੈ ਅਤੇ ਆਪਣੇ ਨਾਲ ਰਸ਼ਕ। ਰੱਬ ਦੀ ਸ਼ਾਨ ਦੇਖੋ ਕਿ ਕੁਝ ਲੋਕ ਐਸੇ ਵੀ ਹਨ ਜਿਨ੍ਹਾਂ ਦੀਆਂ ਬੇੜੀਆਂ ਦੋ ਵਾਰੀ ਕਟੀਆਂ ਜਾ ਚੁੱਕੀਆਂ ਹਨ ਅਤੇ ਮੇਰੇ ਵਰਗੇ ਵੀ ਹਨ ਕਿ ਜਿਹੜਾ ਫ਼ਾਂਸੀ ਦਾ ਰੱਸਾ ਇਕਵੰਜਾ ਵਰ੍ਹਿਆਂ ਤੋਂ ਗਲ ਵਿੱਚ ਪਿਆ ਹੋਇਆ ਹੈ ਨਾ ਤਾਂ ਉਹ ਹੀ ਟੁੱਟਦਾ ਹੈ ਅਤੇ ਨਾ ਹੀ ਦਮ ਨਿਕਲਦਾ ਹੈ। ਉਸ ਨੂੰ ਸਮਝਾਓ ਕਿ ਹੇ ਭਰਾ ਤੇਰੇ ਬੱਚਿਆਂ ਨੂੰ ਮੈਂ ਪਾਲ ਲਵਾਂਗਾ ਤੂੰ ਕਿਉਂ ਫਿਰ ਇਕ ਨਵੀਂ ਬਲਾ ਗਲ ਵਿਚ ਪਾ ਰਿਹਾ ਏਂ?।"

ਮਿਰਜ਼ਾ ਸਾਹਿਬ ਬੜੇ ਮਿਲਣਸਾਰ ਵਿਅਕਤੀ ਸਨ। ਦੋਸਤਾਂ ਨਾਲ ਦੋਸਤੀ ਨੂੰ ਅਪਣਤ ਤੋਂ ਜ਼ਿਆਦਾ ਨਿਭਾਉਂਦੇ ਸਨ। ਉਨ੍ਹਾਂ ਦੀ ਮਿੱਤਰਤਾ ਦੀ ਰੁਚੀ ਉਨ੍ਹਾਂ ਦੀ ਪ੍ਰਸੰਨ ਰਹਿਣ ਦੀ ਆਦਤ ਦਾ ਸਾਥ ਦੇਂਦਿਆਂ ਬਹੁਤ ਸਾਰੇ ਸਰੀਫ਼ ਅਮੀਰਾਂ ਦੇ ਸਪੁੱਤਰਾਂ ਦਾ ਦਾਇਰਾ ਇਨ੍ਹਾਂ ਦੇ ਦੁਆਲੇ ਕਾਇਮ ਰਖਦੀ ਸੀ। ਉਨ੍ਹਾਂ ਦੀ ਹੋਂਦ ਕਾਰਨ ਹੀ ਦੁੱਖ ਅਨੁਭਵ ਨਹੀਂ ਸਨ ਹੁੰਦੇ ਅਤੇ ਇਸੇ ਸੰਜੋਗ ਤੋਂ ਹੀ ਉਨ੍ਹਾਂ ਦਾ ਜੀਵਨ ਸੰਵਰ ਕੇ ਚਲਦਾ ਸੀ। ਸਵਾਦਲੀ ਗੱਲ ਤਾਂ ਇਹ ਸੀ ਕਿ ਆਪਣੇ ਦੋਸਤਾਂ ਦੇ ਪੁੱਤਰਾਂ ਨਾਲ ਵੀ ਉਹੀ ਗੱਲਾਂ ਕਰ ਲੈਂਦੇ ਸਨ ਜੋ ਕਿ ਆਪਣੇ ਦੋਸਤਾਂ ਨਾਲ ਕੀਤਾ ਕਰਦੇ ਸਨ। ਇਕ ਪਾਸੇ ਤਾਂ ਸੀ ਹੋਣਹਾਰ ਨੌਜਵਾਨਾਂ ਦਾ ਬੜੇ ਅਦਬ ਨਾਲ ਸਾਹਮਣੇ ਬੈਠਣਾ ਅਤੇ ਇਕ ਪਾਸੇ ਸੀ ਇਨ੍ਹਾਂ ਦਾ ਵਡੇਰੀ ਉਮਰ ਵਿਚ ਚੁਟਕਲਿਆ ਦੇ ਫੁੱਲ ਵਰ੍ਹਾਣਾ। ਉਧਰ ਸਮਝਦਾਰ ਸਰੋਤਿਆਂ ਦਾ ਮੁਸਕਰਾਣਾ ਅਤੇ ਇਸ ਤਰ੍ਹਾਂ ਦੇ ਬੋਲ ਬੋਲਣੇ ਜੋ ਆਦਰ ਦੀ ਹੱਦ ਕਾਇਮ ਰਖਦੇ ਹੋਣ ਅਤੇ ਇਨ੍ਹਾਂ ਦਾ ਕਰਤਵ ਸੀ ਕਿ ਫੇਰ ਵੀ ਸ਼ੋਖ ਤਬੀਅਤ ਦੇ ਉਭਾਰ ਤੋਂ ਸੰਕੋਚ ਨਹੀਂ ਸਨ ਕਰ ਸਕਦੇ। ਇਕ ਅਜੀਬ ਰੰਗ ਬੱਝਦਾ ਸੀ ਪਰ ਸੱਚ ਤਾਂ ਇਹ ਸੀ ਕਿ ਉਸੇ ਤਰ੍ਹਾਂ ਦੇ ਹਾਸੇ ਮਖ਼ੌਲ ਦੇ ਇਕੱਠ ਹੀ ਤਾਂ ਮੁਸੀਬਤਾਂ ਦੀਆਂ ਘੜੀਆਂ ਨੂੰ ਟਾਲਦੇ। ਜੋ ਗੱਲਾਂ ਬਰਦਾਸ਼ਤ ਕਰਨ ਵਾਲੀਆਂ ਨਹੀਂ ਸਨ ਉਨ੍ਹਾਂ ਨੂੰ ਵੀ ਹੱਸ ਖੇਡ ਕੇ ਨਬੇੜਦੇ ਰਹੇ। ਮਿਸਾਲ ਲਈ ਮੀਰ ਮਹਦੀ, ਮੀਰ ਸਰਫ਼ਰਾਜ਼ ਹੁਸੈਨ, ਨਵਾਬ ਯੂਸਫ਼ ਮਿਰਜ਼ਾ ਆਦਿ ਦੇ ਖ਼ਤ ਜੋ ਉਰਦੂਏ ਮੁਅਲੇ ਵਿਚ ਸ਼ਾਮਲ ਹਨ ਅਜਿਹੇ ਸਮਾਗਮਾਂ ਦੇ ਚਿੱਤਰ ਪੇਸ਼ ਕਰਦੇ ਹਨ।

ਸਮੇਂ ਦੀ ਬੇਵਫਾਈ ਨੇ ਮਿਰਜ਼ਾ ਸਾਹਿਬ ਨੂੰ ਉਸ ਤਰ੍ਹਾਂ ਦੀ ਧਨ ਦੀ ਖੁਲ੍ਹੀ ਡੁਲ੍ਹੀ ਵਰਤੋਂ ਨਾ ਬਖ਼ਸ਼ੀ ਜੋ ਕਿ ਉਨ੍ਹਾਂ ਦੇ ਖ਼ਾਨਦਾਨ ਦੀ ਵਰਾਸਤ ਅਤੇ ਸ਼ੁਹਰਤ ਦੇ ਅਨੁਕੂਲ ਹੁੰਦੀ। ਉਹਨ੍ਹਾਂ ਦੋਵਾਂ ਗੱਲਾਂ ਬਾਰੇ ਹੀ ਤਾਂ ਉਹ ਬਹੁਤ ਧਿਆਨ ਰਖਦੇ ਸਨ। ਫਿਰ ਵੀ ਦੁੱਖੀ ਰਹਿਣ ਦੀ ਥਾਂ ਹੱਸ ਖੇਡ ਕੇ ਸਮਾਂ ਬਿਤਾ ਲੈਂਦੇ ਸਨ।

ਮਿਰਜ਼ਾ ਸਾਹਿਬ ਦਾ ਖ਼ਾਨਦਾਨ ਸਮੁੱਚੇ ਤੌਰ ਤੇ ਸੁੰਨੀ ਸੀ ਪਰ ਉਨ੍ਹਾਂ ਦੇ ਰਾਜ਼ਦਾਰਾਂ ਤੋਂ ਅਤੇ ਰਚਨਾਵਾਂ ਤੋਂ ਪ੍ਰਗਟ ਹੁੰਦਾ ਹੈ ਕਿ ਉਹ ਸ਼ੀਆ ਮਤ ਦੇ ਸਨ। ਸਵਾਦਲੀ ਗੱਲ

ਤਾਂ ਇਹ ਹੈ ਕਿ ਉਹ ਜ਼ਿੰਦਗੀ ਦੇ ਇਸ ਪੱਖ ਨੂੰ ਪਿਆਰ ਦੇ ਜੋਸ਼ ਰਾਹੀਂ ਖ਼ੁਸ਼ੀ ਖ਼ੁਸ਼ੀ ਸਾਕਾਰ ਕਰਦੇ ਸਨ, ਕਿਸੇ ਨਾਲ ਝਗੜਾ ਨਹੀਂ ਸਨ ਕਰਦੇ। ਨਤੀਜਾ ਇਹ ਸੀ ਕਿ ਆਮ ਲੋਕ ਇਨ੍ਹਾਂ ਨੂੰ "ਨਸੀਰੀ" ਕਹਿੰਦੇ ਸਨ ਅਤੇ ਉਹ ਸੁਣ ਕੇ ਖ਼ੁਸ਼ ਹੁੰਦੇ ਸਨ। ਸਾਰੇ ਨਜ਼ਦੀਕੀ ਰਿਸ਼ਤੇਦਾਰ ਅਤੇ ਦੋਸਤ ਸੁੰਨੀ ਦੀ ਸਨ ਪਰ ਇਸ ਅਪਣਤ ਵਿਚ ਉਨ੍ਹਾਂ ਨਾਲ ਕੋਈ ਵਿਤਕਰਾ ਪ੍ਰਤੀਤ ਨਹੀਂ ਸੀ ਹੁੰਦਾ। ਆਪ ਮੌਲਾਨਾ ਫ਼ਖਰਉੱਦੀਨ ਦੇ ਖ਼ਾਨਦਾਨ ਦੇ ਮੁਰੀਦ ਸਨ ਪਰ ਦਰਬਾਰ ਵਿਚ ਕਦੇ ਇਸ ਭੇਦ ਨੂੰ ਖੋਹਲਦੇ ਨਹੀਂ ਸਨ। ਇਹੀ ਤਰੀਕਾ ਦਿੱਲੀ ਵਿਚ ਰਹਿਣ ਵਾਲੇ ਬਹੁਤ ਸਾਰੇ ਖ਼ਾਨਦਾਨਾਂ ਦਾ ਸੀ। ਰਚਨਾਵਾਂ ਦਾ ਅੰਦਾਜ਼ਾ ਇਸ ਤੋਂ ਲਗਦਾ ਹੈ ਕਿ ਉਰਦੂ ਵਿਚ ਉਨ੍ਹਾਂ ਦਾ ਦੀਵਾਨ 1849 ਈਸਵੀਂ ਵਿਚ ਛਾਪਿਆ ਗਿਆ ਜਿਸ ਵਿਚ ਪਰਖ ਕੇ ਚੁਣੇ ਹੋਏ ਅਠਾਰ੍ਹਾਂ ਸੌ ਸ਼ਿਅਰ ਹਨ। ਉਸ ਵਿਚ ਮੁਕੰਮਲ ਅਤੇ ਕੁਝ ਨਾ-ਮੁਕੰਮਲ ਗ਼ਜ਼ਲਾਂ ਹਨ ਅਤੇ ਕੁਝ ਸ਼ਿਅਰ ਵੱਖਰੇ ਵੱਖਰੇ ਹੀ ਦਰਜ ਹਨ। ਗ਼ਜ਼ਲਾਂ ਦੇ ਅੰਦਾਜ਼ਨ ਪੰਦਰਾਂ ਸੌ ਸ਼ਿਅਰ ਹਨ, ਕਸੀਦਿਆਂ ਵਿਚ 62 ਸ਼ਿਅਰ, ਮਸਨਵੀ ਵਿਚ 33 ਸ਼ਿਅਰ ਹਨ ਅਤੇ ਬਾਕੀ ਰਲੀਆਂ ਮਿਲੀਆਂ ਹੋਰ ਰਚਨਾਵਾਂ ਰੁਬਾਈਆਂ ਤੇ ਤਰੀਖ਼ਾਂ ਆਦਿ ਹਨ।

ਜਿਵੇਂ ਕਿ ਦੁਨੀਆ ਵਿਚ ਮਿਰਜ਼ਾ ਸਾਹਿਬ ਦਾ ਨਾਂ ਉੱਚਾ ਹੈ ਉਸੇ ਤਰ੍ਹਾਂ ਭਾਵਾਂ ਤੋਂ ਭਰਪੂਰ ਜ਼ਮਾਨੇ ਵਿਚ ਉਨ੍ਹਾਂ ਦੀਆਂ ਰਚਨਾਵਾਂ ਦਾ ਬਹੁਤ ਉੱਚਾ ਦਰਜਾ ਹੈ। ਕੁਝ ਸ਼ਿਅਰ ਤਾਂ ਏਨੀ ਆਸਮਾਨੀ ਉੱਚਤਾ ਰਖਦੇ ਹਨ ਕਿ ਸਾਡੀ ਸੀਮਤ ਸਮਝ ਉਨ੍ਹਾਂ ਦੇ ਸ਼ਿਖ਼ਰ ਦਾ ਭੇਦ ਨਹੀਂ ਪਾ ਸਕਦੀ। ਜਦੋਂ ਇਹ ਉਨ੍ਹਾਂ ਨੂੰ ਜ਼ਾਹਰ ਕੀਤਾ ਗਿਆ ਕਿ ਉਨ੍ਹਾਂ ਦੀਆਂ ਰਚਨਾਵਾਂ ਆਮ ਲੋਕਾਂ ਦੀ ਸਮਝ ਤੋਂ ਬਾਹਰ ਹਨ ਤਾਂ ਅਜਿਹੀ ਸ਼ਿਕਾਇਤ ਨੂੰ ਸਾਹਮਣੇ ਰਖਦਿਆਂ ਬੇਫ਼ਿਕਰੀ ਅਤੇ ਸਾਹਿਤਕ ਸੰਪੂਰਣਤਾ ਦੇ ਬਾਦਸ਼ਾਹ ਹੁੰਦਿਆਂ ਹੋਇਆਂ ਉਨ੍ਹਾਂ ਨੇ ਫ਼ਰਮਾਇਆ :

ਨਾ ਸਤਾਇਸ਼ ਕੀ ਤਮੰਨਾ ਨਾ ਸਿਲਾ ਕੀ ਪਰਵਾਹ
ਨਾ ਸਹੀ ਗਰ ਮਿਰੇ ਅਸ਼ਆਰ ਮੇਂ ਮਹਿਨੀ ਨਾ ਸਹੀ।

ਫਿਰ ਵੀ ਆਖ਼ਰੀ ਉਮਰ ਵਿਚ ਸੂਖ਼ਮ ਭਾਵਾਂ ਨੂੰ ਅਦਾ ਕਰਨਾ ਸੀ ਅਤੇ ਨਾਜ਼ਕ ਖ਼ਿਆਲੀਆਂ ਤੋਂ ਪ੍ਰਭਾਵਿਤ ਕਰਨਾ ਤਿਆਗ ਦਿੱਤਾ। ਨਤੀਜੇ ਦੇ ਤੌਰ 'ਤੇ ਤੁਸੀਂ ਦੇਖੋਗੇ ਕਿ ਆਖ਼ਰੀ ਉਮਰ ਵਿਚ ਲਿਖੀਆਂ ਗ਼ਜ਼ਲਾਂ ਸਾਫ਼ ਸਮਝ ਆਉਂਦੀਆਂ ਹਨ। ਇਕੱਠਿਆਂ ਪੜ੍ਹਦਿਆਂ ਦੋਵਾਂ ਤਰ੍ਹਾਂ ਦੀਆਂ ਰਚਨਾਵਾਂ ਦੀ ਵੱਖਰੀ ਵੱਖਰੀ ਪੱਧਰ ਸਾਫ਼ ਜ਼ਾਹਰ ਹੁੰਦੀ ਹੈ। ਬਜ਼ੁਰਗ ਵਿਦਵਾਨਾਂ ਤੋਂ ਪਤਾ ਲਗਦਾ ਸੀ ਕਿ ਅਸਲ ਵਿਚ ਉਨ੍ਹਾਂ ਦਾ ਦੀਵਾਨ ਬਹੁਤ ਵੱਡੇ ਆਕਾਰ ਦਾ ਸੀ ਅਤੇ ਜੋ ਹੁਣ ਮਿਲਦਾ ਹੈ ਇਸ ਵਿਚ ਚੋਣਵੀਆਂ ਰਚਨਾਵਾਂ ਹੀ ਦਰਜ ਹਨ।

ਮੌਲਵੀ ਫ਼ਜ਼ਲ ਹਕ ਸਾਹਿਬ ਇਕ ਬਹੁਤ ਵਿਦਵਾਨ ਪੁਰਸ਼ ਸਨ ਅਤੇ ਐਸਾ ਸਮਾਂ ਵੀ ਸੀ ਜਦੋਂ ਉਹ ਦਿੱਲੀ ਦੀ ਜ਼ਿਲ੍ਹਾ ਅਦਾਲਤ ਵਿਚ ਸਰਿਸ਼ਤੇਦਾਰ ਦੇ ਤੌਰ ਤੇ ਕੰਮ ਕਰਦੇ ਸਨ। ਮਿਰਜ਼ਾ ਖਾਨ ਜੋ ਸ਼ਹਿਰ ਦੇ ਕੋਤਵਾਲ ਸਨ ਇਸੇ ਸਮੇਂ ਮਿਰਜ਼ਾ ਖ਼ਾਨ, ਉਰਫ਼ ਮਿਰਜ਼ਾ "ਕਤੀਲ" ਸਾਹਿਬ ਦੇ ਸ਼ਾਗਿਰਦ ਸਨ ਅਤੇ ਕਵਿਤਾ ਅਤੇ ਵਾਰਤਕ ਦੋਵੇਂ ਹੀ ਆਪ ਫ਼ਾਰਸੀ ਵਿਚ ਚੰਗੀ ਤਰ੍ਹਾਂ ਲਿਖਦੇ ਸਨ। ਉਪਰੋਕਤ ਦੋਵੇਂ ਪੁਰਸ਼ ਮਿਰਜ਼ਾ ਸਾਹਿਬ ਦੇ ਨਿੱਘੇ ਮਿੱਤਰ

ਸਨ। ਹੇਮਸ਼ਾ ਹੀ ਆਪੋ ਵਿਚ ਜਲਸੇ ਲਗਾ ਕੇ ਸ਼ਿਅਰ-ਓ-ਸ਼ਾਇਰੀ ਦਾ ਸਿਲਸਿਲਾ ਜਾਰੀ ਰਖਦੇ ਸਨ। ਉਨ੍ਹਾਂ ਨੇ ਬਹੁਤ ਸਾਰੀਆਂ ਗ਼ਜ਼ਲਾਂ ਨੂੰ ਸੁਣਿਆ ਅਤੇ ਦੀਵਾਨ ਨੂੰ ਧਿਆਨ ਨਾਲ ਪੜ੍ਹਿਆ ਤਾਂ ਉਨ੍ਹਾਂ ਨੇ ਮਿਰਜ਼ਾ ਸਾਹਿਬ ਨੂੰ ਕਿਹਾ ਅਜਿਹੇ ਸ਼ਿਅਰ ਮੌਜੂਦ ਸਨ ਜੋ ਆਮ ਲੋਕਾਂ ਨੂੰ ਸਮਝ ਨਹੀਂ ਸਨ ਆ ਸਕਦੇ। ਮਿਰਜ਼ਾ ਸਾਹਿਬ ਨੇ ਕਿਹਾ ਕਿ ਏਨਾ ਕੁਝ ਲਿਖਿਆ ਜਾ ਚੁੱਕਾ ਹੈ, ਹੁਣ ਕੀ ਸੁਧਾਰ ਹੋ ਸਕਦਾ ਹੈ। ਉਨ੍ਹਾਂ ਨੇ ਕਿਹਾ ਕਿ ਠੀਕ ਹੈ ਜੋ ਹੋ ਗਿਆ ਸੋ ਹੋ ਗਿਆ ਪਰ ਹੁਣ ਚੋਣ ਕਰੋ ਅਤੇ ਮੁਸ਼ਕਲ ਸ਼ਿਅਰ ਕੱਢ ਦਿਉ। ਮਿਰਜ਼ਾ ਸਾਹਿਬ ਨੇ ਦੀਵਾਨ ਉਨ੍ਹਾਂ ਦੇ ਹਵਾਲੇ ਕਰ ਦਿੱਤਾ। ਉਨ੍ਹਾਂ ਦੋਹਾਂ ਨੇ ਰਲ ਕੇ ਛਾਣ ਬੀਣ ਕੀਤੀ ਅਤੇ ਨਤੀਜੇ ਦੇ ਤੌਰ ਤੇ ਉਸ ਦੀਵਾਨ ਨੇ ਜਨਮ ਲਿਆ ਜਿਸ ਨੂੰ ਹੁਣ ਐਨਕ ਦੀ ਤਰ੍ਹਾਂ ਅਸੀਂ ਆਪਣੀਆਂ ਅੱਖਾਂ ਨਲ ਲਾਈ ਫਿਰਦੇ ਹਾਂ।

ਕੁਝ ਵਾਰਤਕ ਦੀਆਂ ਲਿਖਤਾਂ ਅਤੇ ਖ਼ਤ ਵੀ ਹਨ। ਆਮ ਤੌਰ 'ਤੇ ਖ਼ਤ ਉਨ੍ਹਾਂ ਲੋਕਾਂ ਦੇ ਖ਼ਤਾਂ ਦੇ ਜਵਾਬ ਵਿਚ ਹਨ ਜਿਨ੍ਹਾਂ ਨੇ ਕਿਸੇ ਮੁਸ਼ਕਲ ਸ਼ਿਅਰ ਦੇ ਮਹਿਨੇ ਪੁੱਛੇ ਹੋਏ ਸਨ ਜਾਂ ਫ਼ਾਰਸੀ ਜਾਂ ਉਰਦੂ ਦੀ ਕਿਸੇ ਜ਼ਰੂਰੀ ਹਕੀਕਤ ਜਾਣਨ ਵਾਲੇ ਪੱਖ ਬਾਰੇ ਪੁੱਛਿਆ ਸੀ। "ਉਰਦੂ ਦੇ ਮੁੱਅਲਾ" 1285 ਹਿਜਰੀ ਅਰਥਾਤ 1869 ਈਸਵੀ ਅਨੁਸਾਰ ਕੁਝ ਸ਼ਾਗਿਰਦਾਂ ਅਤੇ ਮਿੱਤਰਾਂ ਨੇ ਜਿੰਨੇ ਵੀ ਮਿਰਜ਼ਾ ਸਾਹਿਬ ਦੇ ਖ਼ਤ ਉਨ੍ਹਾਂ ਨੂੰ ਮਿਲੇ ਇਕ ਥਾਂ ਇਕੱਤਰ ਕੀਤੇ ਅਤੇ ਉਸ ਸੈਂਚੀ ਦਾ ਨਾਮ ਮਿਰਜ਼ਾ ਨੇ ਆਪ "ਉਰਦੂਏ ਮੁਅੱਲਾ" ਰਖਿਆ। ਇਨ੍ਹਾਂ ਖ਼ਤਾਂ ਵਿਚ ਲਿਖੀ ਵਾਰਤਕ ਐਸੀ ਹੈ ਜਿਵੇਂ ਮਿਰਜ਼ਾ ਸਾਹਿਬ ਆਪ ਸਾਹਮਣੇ ਬੈਠ ਕੇ ਫੁੱਲਾਂ ਦੀ ਵਰਖਾ ਕਰ ਰਹੇ ਹੋਣ।

ਇਨ੍ਹਾਂ ਖ਼ਤਾਂ ਵਿਚ ਵਰਤੀ ਵਾਰਤਕ ਵੀ ਖਾਸ ਕਿਸਮ ਦੀ ਹੈ। ਹਸਾਣ ਵਾਲੇ ਚੁਟਕਲੇ ਅਤੇ ਸੂਖ਼ਮ ਸਾਹਿਤਕ ਸਵਾਦ ਦੇਣ ਵਾਲੀਆਂ ਸ਼ੋਖੀਆਂ, ਦੋਵੇਂ ਵੰਨਗੀਆਂ ਉਸ ਕਿਸਮ ਦੀ ਵਾਰਤਕ ਵਿਚ ਬਿਆਨ ਹੋ ਸਕਦੀਆਂ ਹਨ। ਇਹ ਉਨ੍ਹਾਂ ਦੀ ਹੀ ਵਿਸ਼ੇਸ਼ ਉਪਜ ਸੀ ਜਿਸ ਤੋਂ ਉਨ੍ਹਾਂ ਆਪ ਮਜ਼ਾ ਲਿਆ ਅਤੇ ਦੂਸਰਿਆਂ ਵਾਸਤੇ ਬੇਅੰਤ ਸਵਾਦ ਛੱਡ ਗਏ। ਇਸ ਤਰ੍ਹਾਂ ਕਰਨਾ ਹਰੇਕ ਦੇ ਵਸ ਦਾ ਨਹੀਂ। ਜੇ ਕੋਈ ਚਾਹੇ ਕਿ ਕੋਈ ਤਵਾਰੀਖੀ ਹਾਲ ਜਾਂ ਆਚਰਣ ਨੀਅਤ ਕਰਨ ਦੇ ਵਿਚਾਰ, ਜਾਂ ਸਾਹਿਤਕ ਭਾਵ ਜਾਂ ਦੁਨੀਆ ਦੀਆਂ ਹੋਰ ਘਟਨਾਵਾਂ ਬਾਰੇ ਉਨ੍ਹਾਂ ਦੀ ਇਸਤੇਮਾਲ ਕੀਤੀ ਬੋਲੀ ਵਿਚ ਲਿਖੇ ਤਾਂ ਉਨ੍ਹਾਂ ਦੇ ਅੰਦਾਜ਼ ਵਿਚ ਲਿਖ ਸਕਣਾ ਮੁਮਕਿਨ ਨਹੀਂ। ਇਸ ਪੁਸਤਕ ਵਿਚ ਅਸਲ ਖ਼ਤ ਦਰਜ ਹੋਏ ਹੋਣ ਕਾਰਨ ਉਹ ਉਨ੍ਹਾਂ ਦੀ ਅੰਦਰਲੀ ਅਤੇ ਬਾਹਰਲੀ ਹਾਲਤ ਦੋਹਾਂ ਨੂੰ ਹੀ ਪੂਰੀ ਤਰ੍ਹਾਂ ਸ਼ੀਸ਼ੇ ਦੀ ਤਰ੍ਹਾਂ ਸਪਸ਼ਟ ਦਿਖਾਂਦੀ ਹੈ। ਇਸ ਪੁਸਤਕ ਤੋਂ ਜ਼ਾਹਰ ਹੁੰਦਾ ਹੈ ਕਿ ਦੁਨਿਆਵੀ ਗ਼ਮ ਅਤੇ ਸੰਕਟ ਉਨ੍ਹਾਂ ਨੂੰ ਸਤਾਂਦੇ ਸਨ ਪਰ ਉਨ੍ਹਾਂ ਇਸ ਨੂੰ ਹਾਸੇ ਮਖੌਲ ਨਾਲ ਸਹਾਰਦੇ ਹੋਏ ਟਾਲ ਦਿੱਤਾ। ਇਨ੍ਹਾਂ ਲਿਖਤਾਂ ਦਾ ਪੂਰਾ ਸਵਾਦ ਤਾਂ ਉਹੀ ਮਾਣ ਸਕਦਾ ਹੈ ਜੋ ਉਨ੍ਹਾਂ ਦੇ ਜ਼ਿੰਦਗੀ ਬਾਰੇ ਵਤੀਰੇ ਅਤੇ ਜ਼ਾਤੀ ਮੁਆਮਲਿਆਂ ਦਾ ਚੰਗਾ ਵਾਕਫ਼ ਹੋਵੇ। ਗ਼ੈਰ ਆਦਮੀ ਪੂਰੀ ਤਰ੍ਹਾਂ ਅਨੁਭਵ ਨਹੀਂ ਕਰ ਸਕਦਾ। ਇਸ ਕਰਕੇ ਜੇ ਨਾਵਾਕਫ਼ ਅਤੇ ਬੇਖ਼ਬਰ ਆਦਮੀ ਮਜ਼ਾ ਨਾ ਲੈ ਸਕਣ ਤਾਂ ਇਹ ਕੋਈ ਅਜੀਬ ਗੱਲ ਨਹੀਂ।

**ਲਤਾਇਫ਼ੇ ਗ਼ੈਬੀ** : ਇਸ ਰਸਾਲੇ ਵਿਚ ਮੁਨਸ਼ੀ ਸਆਦਤ ਅਲੀ ਨੂੰ ਸੰਬੋਧਨ ਕਰਕੇ ਲਿਖਿਆ

ਹੈ। ਭਾਵੇਂ ਇਸ ਦੀ ਭੂਮਿਕਾ ਵਿਚ ਕਰਤਾ ਦਾ ਨਾਂ "ਸੈਫ਼ਉਲ ਹਕ" ਲਿਖਿਆ ਹੈ ਪਰ ਵਾਰਤਕ ਦਾ ਅੰਦਾਜ਼ ਅਤੇ ਅੰਕਿਤ ਹੋਏ ਚੁਟਕਲੇ ਸਾਫ਼ ਦੱਸਦੇ ਹਨ ਕਿ ਉਹ ਮਿਰਜ਼ਾ ਸਾਹਿਬ ਦੀ ਲਿਖਤ ਹਨ। ਮੀਆਂ ਦਾਦ ਖਾਂ ਹਨ, ਜੋ ਪੁਸਤਕ ਵਿਚ ਦਰਸਾਏ ਗਏ ਹਨ ਅਤੇ ਇਹ ਉਹੀ ਹਨ ਜਿਨ੍ਹਾਂ ਵਲ ਲਿਖੇ ਹੋਏ ਕੁਝ ਰੁੱਕੇ "ਉਰਦੂਏ ਮੁੱਅਲੇ" ਵਿਚ ਸ਼ਾਮਲ ਹਨ। ਮਿਸਾਲ ਲਈ ਇਕ ਰੁੱਕੇ ਵਿਚ ਫ਼ਰਮਾਂਦੇ ਹਨ ਕਿ ਸਾਹਿਬ ਮੈਂ ਤਾਂ ਤੈਨੂੰ "ਸੈਫ਼ ਉਲ ਹਕ" ਦਾ ਖ਼ਿਤਾਬ ਦਿੱਤਾ ਪਰ ਆਪ ਤਾਂ ਮੇਰੀ ਫ਼ੌਜ ਦੇ ਸਿਪਾਹ ਸਾਲਾਰ ਹੋ।"

**ਤੇਗ਼ ਤੇਜ਼** : ਮੌਲਵੀ ਅਹਿਮਦ ਅਲੀ ਜੋ ਹੁਗਲੀ ਵਿਚ ਇਕ ਮਦਰਸੇ ਵਿਚ ਉਸਤਾਦ (ਪ੍ਰੋਫੈਸਰ) ਸਨ ਉਨ੍ਹਾਂ ਨੇ "ਕਾਤਿਹਾ-ਏ-ਬੁਰਹਾਨ" ਦੇ ਜਵਾਬ ਵਿਚ ""ਮੁਵੀਦ ਉਲ ਬੁਰਹਾਨ" ਲਿਖੀ ਜਿਸ ਵਿਚ ਅੰਕਿਤ ਬਹੁਤ ਸਾਰੇ ਮਸਲਿਆਂ ਦਾ ਜਵਾਬ ਮਿਰਜ਼ਾ ਸਾਹਿਬ ਨੇ ਲਿਖਿਆ ਅਤੇ ਰਚਨਾ ਦਾ ਨਾਮ "ਤੇਗ਼ ਤੇਜ਼" ਰਖਿਆ।

"ਕਾਤਿਹਾ-ਏ-ਬੁਰਹਾਨ" ਦੇ ਅਖ਼ੀਰ ਵਿਚ ਕੁਝ ਵਰਕੇ ਸਯੀਦ ਅਬਦੁਲਾ ਦੇ ਨਾਂ ਦੇ ਹਨ ਜੋ ਮਿਰਜ਼ਾ ਸਾਹਿਬ ਦੇ ਹੀ ਹਨ। ਫ਼ਾਰਸੀ ਰਚਨਾਵਾਂ ਦੀ ਪਿਛੋਕੜ ਦਾ ਹਾਲ ਲਿਖਣਾ ਜਾਂ ਉਨ੍ਹਾਂ ਦੀ ਪੜਚੋਲ ਕਰਕੇ ਰਾਏ ਦੇਣਾ ਉਰਦੂ ਦਾ ਤਜ਼ਕਰਾ ਲਿਖਣ ਵਾਲੇ ਦਾ ਕੰਮ ਨਹੀਂ ਇਸ ਕਰਕੇ, ਸਿਰਫ਼ ਉਨ੍ਹਾਂ ਦੀਆਂ ਲਿਖਤਾਂ ਦੀ ਸੂਚੀ ਦੇਂਦਾ ਹਾਂ : ਕਸੀਦੇ, ਗ਼ਜ਼ਲਾਂ ਦਾ ਦੀਵਾਨ, ਪੰਜ ਆਹੰਗ, ਨਾਮਾ ਏ ਗ਼ਾਲਬ, ਮਿਹਰ-ਏ ਨੀਮ ਰੋਜ਼, ਦਸਤਨਬੋ, ਸਬਦੇ ਚਮਨ।

**ਲਤੀਫ਼ਾ** : ਇਕ ਵਾਰ ਮਿਰਜ਼ਾ ਸਾਹਿਬ ਬਹੁਤ ਕਰਜ਼ਾਈ ਹੋ ਗਏ। ਕਰਜ਼ਾ ਲੈਣ ਵਾਲਿਆਂ ਨੇ ਦਾਅਵਾ ਕਰ ਦਿੱਤਾ। ਜਵਾਬ ਦੇਣ ਵਾਸਤੇ ਇਨ੍ਹਾਂ ਨੂੰ ਸਦਿਆ ਗਿਆ। ਮੁਫਤੀ ਸਾਹਿਬ ਦੀ ਅਦਾਲਤ ਸੀ। ਜਿਸ ਵਕਤ ਪੇਸ਼ ਹੋਏ ਇਹ ਸ਼ਿਅਰ ਪੜ੍ਹਿਆ :

ਕਰਜ਼ ਕੀ ਪੀਤੇ ਥੇ ਮੈ ਲੇਕਨ ਸਮਝਤੇ ਥੇ ਕੇ ਹਾਂ
ਰੰਗ ਲਾਏਗੀ ਹਮਾਰੀ ਫ਼ਾਕਾ ਮਸਤੀ ਏਕ ਦਿਨ।

**ਲਤੀਫ਼ਾ** : ਮਿਰਜ਼ਾ ਸਾਹਿਬ ਦੀ "ਕਾਤਿਹਾ ਏ ਬੁਰਹਾਨ" ਦੇ ਬਹੁਤ ਸਾਰੇ ਸ਼ਖ਼ਸਾਂ ਨੇ ਉਤਰ ਲਿਖੇ ਹਨ ਅਤੇ ਬਹੁਤ ਅਤਿਕਥਨੀ ਤੋਂ ਕੰਮ ਲਿਆ ਹੈ। ਕਿਸੇ ਨੇ ਕਿਹਾ ਕਿ ਤੁਸਾਂ ਤਾਂ ਫਲਾਣੇ ਪੁਰਸ਼ ਦੀ ਕਿਤਾਬ ਦੇ ਉੱਤਰ ਵਿਚ ਨਹੀਂ ਲਿਖਿਆ। ਕਹਿਣ ਲਗੇ ਕਿ ਜੋ ਕੋਈ ਖੋਤਾ ਤੁਹਾਨੂੰ ਲੱਤ ਮਾਰੇ ਤਾਂ ਉਸ ਦਾ ਕੀ ਜਵਾਬ ਦਿਉਗੇ?

**ਲਤੀਫ਼ਾ** : ਉਨ੍ਹਾਂ ਦੀ ਭੈਣ ਬੀਮਾਰ ਸੀ। ਆਪ ਹਾਲ ਚਾਲ ਪੁੱਛਣ ਗਏ। ਪੁੱਛਿਆ ਕਿਸ ਤਰ੍ਹਾਂ ਹੋ? ਉਹ ਬੋਲੀ ਕਿ ਮਰ ਰਹੀ ਹਾਂ ਅਤੇ ਕਰਜ਼ੇ ਬਾਰੇ ਚਿੰਤਾ ਹੈ ਕਿ ਸਿਰ ਤੇ ਚੁਕ ਕੇ ਲਿਜਾ ਰਹੀ ਹਾਂ। ਆਪ ਨੇ ਕਿਹਾ ਕਿ ਬੂਆ ਭਲਾਂ ਇਹ ਵੀ ਕੋਈ ਫ਼ਿਕਰ ਵਾਲੀ ਗੱਲ ਹੈ। ਖ਼ੁਦਾ ਦੇ ਪਾਸ ਕਿਹੜੇ ਕੋਈ ਮੁਫ਼ਤੀ ਸਦਰਉਦੀਨ ਖਾਂ ਬੈਠੇ ਹਨ ਜੋ ਡਿਗਰੀ ਦੇ ਕੇ ਪਕੜਵਾ ਕੇ ਬੁਲਾ ਲੈਣਗੇ।

**ਲਤੀਫ਼ਾ** : ਇਕ ਦਿਨ ਮਿਰਜ਼ਾ ਸਾਹਿਬ ਦੇ ਸ਼ਗਿਰਦ ਰਸ਼ੀਦ ਨੇ ਆ ਕੇ ਕਿਹਾ ਕਿ ਅੱਜ ਮੈਂ ਅਮੀਰ ਖ਼ੁਸਰੋ ਦੀ ਕ਼ਬਰ ਤੇ ਗਿਆ ਸਾਂ। ਉਥੇ ਖਿਰਨੀ ਦਾ ਦਰੱਖ਼ਤ ਸੀ। ਉਸ ਦੀਆਂ ਖਿਰਨੀਆਂ ਮੈਂ ਖ਼ੂਬ ਖਾਧੀਆਂ। ਖਿਰਨੀਆਂ ਦੇ ਖਾਣ ਦੀ ਦੇਰ ਸੀ ਕਿ ਮਾਨਸਿਕ ਵਿਸ਼ਾਲਤਾ

ਅਤੇ ਖ਼ਿਆਲਾਂ ਦੇ ਉਭਾਰ ਦਾ ਦਰਵਾਜ਼ਾ ਖੁਲ੍ਹ ਗਿਆ। ਦੇਖੋ ਤਾਂ ਸਹੀ ਮੈਂ ਕਿਤਨਾ ਭਰਪੂਰ ਹੋ ਗਿਆ ਹਾਂ। ਮਿਰਜ਼ਾ ਸਾਹਿਬ ਨੇ ਕਿਹਾ ਕਿ ਤਿੰਨ ਕੋਹ ਦਾ ਪੈਂਡਾ ਮਾਰ ਕੇ ਜਾਣ ਦੀ ਕੀ ਲੋੜ ਸੀ ਮੇਰੇ ਘਰ ਦੇ ਪਿੱਛੇ ਜੋ ਪਿੱਪਲ ਲਗਾ ਹੋਇਆ ਹੈ ਉਸ ਦੀਆਂ ਪਿਪਲੀਆਂ ਕਿਉਂ ਨਾ ਖਾ ਲਈਆਂ, ਚੌਦਾਂ ਤਬਕ ਰੌਸ਼ਨ ਹੋ ਜਾਂਦੇ।

**ਲਤੀਫ਼ਾ** : ਗ਼ਦਰ ਦੇ ਕੁਝ ਦਿਨਾਂ ਪਿੱਛੋਂ ਪੰਡਤ ਮੋਤੀ ਲਾਲ ਜੋ ਉਨ੍ਹਾਂ ਦਿਨਾਂ ਵਿਚ ਪੰਜਾਬ ਸਰਕਾਰ ਪਾਸ ਉਲਥਾਕਾਰ ਦੇ ਤੌਰ ਤੇ ਕੰਮ ਕਰ ਰਹੇ ਸਨ ਚੀਫ਼ ਕਮਿਸ਼ਨਰ ਸਾਹਿਬ ਨਾਲ ਦਿੱਲੀ ਆਏ ਅਤੇ ਆਪਣੇ ਸ਼ਹਿਰ ਦੇ ਰਹਿਣ ਵਾਲੇ ਅਤੇ ਕਾਵਿ ਹੁਨਰ ਦੇ ਮੁੱਖੀ ਜਾਣ ਕੇ ਉਨ੍ਹਾਂ ਨੇ ਮਿਰਜ਼ਾ ਸਾਹਿਬ ਨਾਲ ਮੁਲਾਕਾਤ ਕੀਤੀ। ਉਨ੍ਹਾਂ ਦਿਨਾਂ ਵਿਚ ਪੈਨਸ਼ਨ ਬੰਦ ਹੋ ਚੁੱਕੀ ਸੀ, ਦਰਬਾਰ ਦੀ ਇਜਾਜ਼ਤ ਨਹੀਂ ਸੀ ਅਤੇ ਮਿਰਜ਼ਾ ਸਾਹਿਬ ਦਿਲ ਟੁੱਟਾ ਹੋਇਆ ਹੋਣ ਦੇ ਕਾਰਨ ਮੂੰਹੋਂ ਮੂੰਹ ਸ਼ਿਕਵਿਆਂ ਅਤੇ ਸ਼ਿਕਾਇਤਾਂ ਨਾਲ ਭਰੇ ਹੋਏ ਸਨ। ਗੱਲਬਾਤ ਕਰਦਿਆਂ ਕਹਿਣ ਲੱਗੇ ਕਿ ਜੇ ਉਮਰ ਭਰ ਵਿਚ ਇਕ ਦਿਨ ਵੀ ਸ਼ਰਾਬ ਨਾ ਪੀਤੀ ਹੋਵੇ ਤਾਂ ਸਮਝੋ ਕਿ ਕਾਫ਼ਰ ਹਾਂ ਅਤੇ ਇਕ ਵਾਰੀ ਵੀ ਨਮਾਜ਼ ਪੜ੍ਹੀ ਹੋਵੇ ਤਾਂ ਸਮਝੋ ਕਿ ਮੁਸਲਮਾਨ ਨਹੀਂ ਫਿਰ ਮੈਂ ਨਹੀਂ ਜਾਣਦਾ ਕਿ ਸਰਕਾਰ ਨੇ ਮੈਨੂੰ ਕਿਵੇਂ ਬਾਗ਼ੀ ਮੁਸਲਮਾਨਾਂ ਵਿਚ ਸ਼ਾਮਲ ਕੀਤਾ ਹੋਇਆ ਹੈ?

**ਲਤੀਫ਼ਾ** : ਭੂਪਾਲ ਤੋਂ ਇਕ ਸਜਣ ਦਿੱਲੀ ਸੈਰ ਕਰਨ ਵਾਸਤੇ ਆਏ। ਮਿਰਜ਼ਾ ਸਾਹਿਬ ਨਾਲ ਮੁਲਾਕਤ ਦੇ ਚਾਹਵਾਨ ਸਨ। ਇਕ ਦਿਨ ਮਿਲਣ ਵਾਸਤੇ ਤਸ਼ਰੀਫ਼ ਲਿਆਏ। ਉਨ੍ਹਾਂ ਦੀ ਸ਼ਕਲ ਸੂਰਤ ਤੋਂ ਪ੍ਰਤੀਤ ਹੁੰਦਾ ਸੀ ਕਿ ਬੜੇ ਪਰਹੇਜ਼ਗਾਰ ਅਤੇ ਪਵਿੱਤਰ ਜੀਵਨ ਵਾਲੇ ਪੁਰਸ਼ ਹਨ। ਇਨ੍ਹਾਂ ਨਾਲ ਬਹੁਤ ਸੋਹਣੀ ਤਰ੍ਹਾਂ ਪੇਸ਼ ਆਏ ਪਰ ਐਸਾ ਸਮਾਂ ਸੀ ਕਿ ਮਿਰਜ਼ਾ ਸਾਹਿਬ ਸਰੂਰ ਅਰਥਾਤ ਖ਼ੁਸ਼ੀ ਭਰੀ ਮਸਤੀ ਪ੍ਰਾਪਤ ਕਰ ਰਹੇ ਸਨ। ਗਲਾਸ ਅਤੇ ਸ਼ਰਾਬ ਦੀ ਬੋਤਲ ਉਨ੍ਹਾਂ ਦੇ ਸਾਹਮਣੇ ਪਏ ਸਨ। ਉਸ ਵਿਚਾਰੇ ਨੂੰ ਪਤਾ ਨਹੀਂ ਸੀ ਕਿ ਉਨ੍ਹਾਂ ਨੂੰ ਇਹ ਸ਼ੌਕ ਹੈ। ਉਸ ਨੇ ਸ਼ਰਬਤ ਦਾ ਗਲਾਸ ਸਮਝ ਕੇ ਹੱਥ ਵਿਚ ਉਠਾ ਲਿਆ। ਕੋਈ ਆਦਮੀ ਜੋ ਕੋਲ ਬੈਠਾ ਹੋਇਆ ਸੀ ਕਹਿਣ ਲੱਗਾ ਕਿ ਜਨਾਬ ਇਹ ਸ਼ਰਾਬ ਹੈ। ਭੂਪਾਲ ਤੋਂ ਆਏ ਹੋਏ ਪੁਰਸ਼ ਨੇ ਫ਼ੌਰਨ ਗਲਾਸ ਹੇਠਾਂ ਰਖ ਦਿੱਤਾ ਅਤੇ ਕਿਹਾ ਕਿ ਮੈਂ ਤਾਂ ਸ਼ਰਬਤ ਸਮਝ ਕੇ ਧੋਖੇ ਵਿਚ ਉਠਾ ਲਿਆ ਸੀ। ਮਿਰਜ਼ਾ ਸਾਹਿਬ ਨੇ ਮੁਸਕਰਾ ਕੇ ਉਸ ਵਲ ਦੇਖਿਆ ਅਤੇ ਕਿਹਾ ਬਹੁਤ ਚੰਗੀ ਕਿਸਮਤ ਹੈ ਧੋਖੇ ਨਾਲ ਹੀ ਮੁਕਤੀ ਮਿਲ ਗਈ।

**ਲਤੀਫ਼ਾ** : ਇਕ ਵਾਰ ਰਾਤ ਵੇਲੇ ਖੁੱਲੇ ਆਕਾਸ਼ ਹੇਠ ਬੈਠੇ ਸਨ। ਚਾਂਦਨੀ ਰਾਤ ਸੀ। ਤਾਰੇ ਚਮਕ ਰਹੇ ਸਨ। ਆਕਾਸ਼ ਵਲ ਦੇਖ ਕੇ ਕਹਿਣ ਲਗੇ ਕਿ ਜੋ ਕੰਮ ਕਿਸੇ ਦੀ ਰਾਏ ਲਏ ਬਗ਼ੈਰ ਕੀਤਾ ਜਾਏ ਬੇਸੁਰਾ ਹੀ ਹੁੰਦਾ ਹੈ। ਖ਼ੁਦਾ ਨੇ ਕਿਸੇ ਦਾ ਮਸ਼ਵਰਾ ਲੈ ਕੇ ਆਸਮਾਨ ਉਤੇ ਤਾਰੇ ਨਹੀਂ ਚਮਕਾਏ। ਇਸ ਕਰਕੇ ਖਿਲਰੇ ਪਏ ਹਨ। ਨਾ ਕੋਈ ਸਿਲਸਿਲਾ ਹੈ, ਨਾ ਕਿਸੇ ਜ਼ੰਜੀਰ ਵਿਚ ਪ੍ਰੋਤੇ ਹਨ ਅਤੇ ਨਾ ਹੀ ਕੋਈ ਵੇਲਾਂ ਬਣੀਆਂ ਹੋਈਆਂ ਹਨ, ਨਾ ਕੋਈ ਬੂਟੇ।

**ਲਤੀਫ਼ਾ** : ਸਰਦੀਆਂ ਦਾ ਮੌਸਮ ਸੀ। ਇਕ ਦਿਨ ਨਵਾਬ ਮੁਸਤਫ਼ਾ ਖਾਂ ਸਾਹਿਬ, ਮਿਰਜ਼ਾ ਸਾਹਿਬ ਦੇ ਘਰ ਆਏ। ਆਪ ਨੇ ਉਨ੍ਹਾਂ ਸਾਹਮਣੇ ਸ਼ਰਾਬ ਦਾ ਗਲਾਸ ਭਰ ਕੇ ਰਖ ਦਿੱਤਾ।

ਉਹ ਇਨ੍ਹਾਂ ਦੇ ਮੂੰਹ ਵਲ ਦੇਖਣ ਲਗ ਪਏ। ਇਨ੍ਹਾਂ ਨੇ ਕਿਹਾ ਕਿ ਲਓ ਪੀਓ। ਕਿਉਂਕਿ ਉਹ ਪੀਣਾ ਤਿਆਗ ਚੁੱਕੇ ਸਨ ਇਸ ਕਰਕੇ ਕਹਿਣ ਲਗੇ ਕਿ ਮੈਂ ਤੋਬਾ ਕਰਦਾ ਹਾ। ਕਹਿਣ ਲਗੇ ਕਿ ਕੀ ਸਰਦੀ ਦੇ ਮੌਸਮ ਵਿਚ ਵੀ?

**ਲਤੀਫ਼ਾ :** ਇਕ ਆਦਮੀ ਨੇ ਇਨ੍ਹਾਂ ਨੂੰ ਸੁਣਾ ਕੇ ਕਿਹਾ ਕਿ ਸ਼ਰਾਬ ਪੀਣਾ ਸਖ਼ਤ ਗੁਨਾਹ ਹੈ। ਆਪ ਨੇ ਹੱਸ ਕੇ ਪੁੱਛਿਆ ਕਿ ਜੇ ਪੀਓ ਤਾਂ ਕੀ ਹੁੰਦਾ ਹੈ? ਉਨ੍ਹਾਂ ਨੇ ਕਿਹਾ ਕਿ ਛੋਟੀ ਜਿਹੀ ਗੱਲ ਤਾਂ ਇਹ ਹੈ ਕਿ ਉਸ ਦੀ ਪ੍ਰਾਰਥਨ੍ਹਾ ਕਬੂਲ ਨਹੀਂ ਹੁੰਦੀ। ਮਿਰਜ਼ਾ ਨੇ ਕਿਹਾ ਕਿ ਜਾਣਦੇ ਹੋ ਸ਼ਰਾਬ ਪੀਂਦਾ ਕੌਣ ਹੈ? ਇਕ ਤਾਂ ਉਹ ਪੀਂਦਾ ਹੈ ਕਿ ਜਿਸਦੇ ਸਾਹਮਣੇ ਬਾਕੀ ਖਾਣ ਦੀਆਂ ਚੀਜ਼ਾਂ ਸਮੇਤ "ਓਲਡ ਟਾਮ" ਦੀ ਬੋਤਲ ਹੋਵੇ ਅਤੇ ਨਾਲ ਹੀ ਬੇਫ਼ਿਕਰੀ ਵੀ ਹੋਵੇ ਅਤੇ ਸਿਹਤ ਵੀ। ਤੁਸੀਂ ਇਹ ਦੱਸੋ ਕਿ ਜਿਸ ਨੂੰ ਇਹ ਸਭ ਕੁਝ ਪ੍ਰਾਪਤ ਹੋਵੇ ਉਸ ਨੂੰ ਹੋਰ ਕੀ ਚਾਹੀਦਾ ਹੈ ਜਿਸ ਵਾਸਤੇ ਪ੍ਰਾਰਥਨਾ ਕਰੇ।

ਯੇਹ ਨਾ ਥੀ ਹਮਾਰੀ ਕਿਸਮਤ ਕਿ ਵਸਾਲ-ਏ-ਯਾਰ ਹੋਤਾ
ਅਗਰ ਔਰ ਜੀਤੇ ਰਹਿਤੇ ਯਿਹੀ ਇੰਤਜ਼ਾਰ ਹੋਤਾ।
ਤੇਰੇ ਵਾਹਦੇ ਪਰ ਜੀਏ ਹਮ ਤੋ ਯੇਹ ਜਾਨ ਝੂਟ ਜਾਨਾ
ਕਿ ਖ਼ੁਸ਼ੀ ਸੇ ਮਰ ਨਾ ਜਾਤੇ ਅਗਰ ਏਤਬਾਰ ਹੋਤਾ।
ਤੇਰੀ ਨਾਜ਼ਕੀ ਸੇ ਜਾਨਾ ਕਿ ਬੰਧਾ ਥਾ ਅਹਿਦ ਬੋਦਾ
ਕਭੀ ਤੂੰ ਨਾ ਤੋੜ ਸਕਤਾ ਅਗਰ ਇਸਤਵਾਰ ਹੋਤਾ।
ਕੋਈ ਮੇਰੇ ਦਿਲ ਸੇ ਪੂਛੇ ਤੇਰੇ ਤੀਰ ਨੀਮ ਕਸ਼ ਕੋ
ਯੇਹ ਖ਼ਲਸ਼ ਕਹਾਂ ਸੇ ਹੋਤੀ ਜੋ ਜਿਗਰ ਕੇ ਪਾਰ ਹੋਤਾ।
ਯੇਹ ਕਹਾਂ ਕੀ ਦੋਸਤੀ ਹੈ ਕਿ ਬਨੇ ਹੈ ਦੋਸਤ ਨਾਸੇਹ
ਕੋਈ ਚਾਰਾ ਸਾਜ਼ ਹੋਤਾ ਕੋਈ ਗ਼ਮ ਗੁਸਾਰ ਹੋਤਾ।
ਰਗੇ ਸੰਗ ਸੇ ਟਪਕਤਾ ਵੋਹ ਲਹੂ ਕਿ ਫਿਰ ਨਾ ਥਮਤਾ
ਜਿਸੇ ਗ਼ਮ ਸਮਝ ਰਹੇ ਹੋ ਯੇਹ ਅਗਰ ਸ਼ਰਾਰ ਹੋਤਾ।
ਗ਼ਮ ਅਗਰਚਿ ਜਾਂ ਗੁਸਲ ਹੈ ਪੈ ਕਹਾਂ ਬਚੇਂ ਕਿ ਦਿਲ ਹੈ
ਗ਼ਮ-ਏ ਇਸ਼ਕ ਗਰ ਨਾ ਹੋਤਾ ਗਮ-ਏ ਰੋਜ਼ਗਾਰ ਹੋਤਾ
ਕਹੂੰ ਕਿਸ ਸੇ ਮੈਂ ਕਿਆ ਹੈ ਸ਼ਬ-ਏ ਗ਼ਮ ਬੁਰੀ ਬਲਾ ਹੈ
ਮੁਝੇ ਕਿਆ ਬੁਰਾ ਥਾ ਮਰਨਾ ਅਗਰ ਏਕ ਬਾਰ ਹੋਤਾ।
ਹੂਏ ਮਰ ਕੇ ਹਮ ਜੋ ਰੁਸਵਾ ਹੂਏ ਕਿਉਂ ਨਾ ਗ਼ਰਕ-ਏ ਦਰੀਆ
ਨਾ ਕਭੀ ਜਨਾਜ਼ਾ ਉਠਤਾ ਨਾ ਕਹੀਂ ਮਜ਼ਾਰ ਹੋਤਾ।
ਇਸੇ ਕੌਨ ਦੇਖ ਸਕਤਾ ਕਿ ਯਗਾਨਾ ਹੈ ਵੋਹ ਯਕਤਾ
ਜੋ ਦੂਈ ਕੀ ਬੂ ਭੀ ਹੋਤੀ ਤੋ ਕਹੀਂ ਦੋ ਚਾਰ ਹੋਤਾ।
ਯਿਹ ਮਸਾਇਲ-ਏ ਤਸੱਵਫ਼ ਯੇਹ ਤਿਰਾ ਬਿਆਨ "ਗ਼ਾਲਿਬ"
ਤੁਝੇ ਹਮ ਵਲੀ ਸਮਝਤੇ ਜੋ ਨਾ ਬਾਦਾ ਖ਼ਵਾਰ ਹੋਤਾ।

ਦਰਦ ਮਿਨਤ ਕਸ਼-ਏ ਦਵਾ ਨਾ ਹੂਆ ਮੈਂ ਨਾ ਅੱਛਾ ਹੂਆ ਬੁਰਾ ਨਾ ਹੂਆ
ਜਮ੍ਹਾ ਕਰਤੇ ਹੋ ਕਿਉਂ ਰਕੀਬੋਂ ਕੋ ਇੱਕ ਤਮਾਸ਼ਾ ਹੂਆ ਗਿਲਾ ਨਾ ਹੂਆ।
ਹਮ ਕਹਾਂ ਕਿਸਮਤ ਆਜ਼ਮਾਨੇ ਜਾਏਂ ਤੂੰ ਹੀ ਜਬ ਖ਼ੰਜਰ ਆਜ਼ਮਾ ਨਾ ਹੂਆ।
ਕਿਤਨੇ ਸ਼ੀਰੀਂ ਹੈਂ ਤੇਰੇ ਲਬ ਕੇ ਰਕੀਬ ਗਾਲੀਆਂ ਖਾ ਕੇ ਬੇਮਜ਼ਾ ਨਾ ਹੂਆ।
ਹੈ ਖ਼ਬਰ ਗਰਮ ਉਨ ਕੇ ਆਨੇ ਕੀ ਆਜ ਹੀ ਘਰ ਮੇਂ ਬੋਰੀਆ ਨਾ ਹੂਆ।
ਕਿਆ ਵੋਹ ਨਮਰੂਦ ਕੀ ਖ਼ੁਦਾਈ ਥੀ ਬੰਦਗੀ ਮੇਂ ਮੇਰਾ ਭਲਾ ਨਾ ਹੂਆ।
ਜਾਨ ਦੀ ਦੀ ਹੂਈ ਉਸੀ ਕੀ ਥੀ ਹਕ ਤੋ ਯਿਹ ਹੈ ਕਿ ਹਕ ਅਦਾ ਨਾ ਹੂਆ।
ਜ਼ਖ਼ਮ ਗਰ ਦਬ ਗਿਆ ਲਹੂ ਨਾ ਥੰਬਾ ਕਾਮ ਗਰ ਰੁਕ ਗਿਆ ਰਵਾ ਨਾ ਹੂਆ।
ਰਹ ਜ਼ਨੀ ਹੈ ਕਿ ਦਿਲ ਸਤਾਨੀ ਹੈ ਲੇਕੇ ਦਿਲ ਦਿਲ ਸਤਾਂ ਰਵਾ ਨਾ ਹੂਆ।
ਕੁਛ ਤੋ ਪੜ੍ਹੀਏ ਕਿ ਲੋਗ ਕਹਿਤੇ ਹੈਂ ਆਜ "ਗਾਲਿਬ" ਗ਼ਜ਼ਲ ਸਰਾ ਨਾ ਹੂਆ।

-

ਕੋਈ ਉਮੀਦ ਬਰ ਨਹੀਂ ਆਤੀ ਕੋਈ ਸੂਰਤ ਨਜ਼ਰ ਨਹੀਂ ਆਤੀ।
ਮੌਤ ਕਾ ਏਕ ਦਿਨ ਮੁਅਈਅਨ ਹੈ ਨੀਂਦ ਕਿਉਂ ਰਾਤ ਭਰ ਨਹੀਂ ਆਤੀ।
ਆਗੇ ਆਤੀ ਥੀ ਹਾਲੇ ਦਿਲ ਪੈ ਹੰਸੀ ਅਬ ਕਿਸੀ ਬਾਤ ਪਰ ਨਹੀਂ ਆਤੀ।
ਜਾਨਤਾ ਹੂੰ ਸੁਆਬ-ਏ-ਤਾਇਦ ਜ਼ੁਹਦ ਪਰ ਤਬੀਅਤ ਇਧਰ ਨਹੀਂ ਆਤੀ।
ਹੈ ਕੁਛ ਐਸੀ ਹੀ ਬਾਤ ਜੋ ਚੁਪ ਹੂੰ ਵਰਨਾ ਕਿਆ ਬਾਤ ਕਰ ਨਹੀਂ ਆਤੀ।
ਕਿਉਂ ਨਾ ਚੀਖ਼ੂੰ ਕੇ ਯਾਦ ਕਰਤੇ ਹੈਂ ਮੇਰੀ ਆਵਾਜ਼ ਗਰ ਨਹੀਂ ਆਤੀ।
ਦਾਗ਼ੇ ਦਿਲ ਗਰ ਨਜ਼ਰ ਨਹੀਂ ਆਤਾ ਬੂ ਭੀ ਐ ਚਾਰਾਗਰ ਨਹੀਂ ਆਤੀ।
ਹਮ ਵਹਾਂ ਹੈਂ ਜਹਾਂ ਸੇ ਹਮ ਕੋ ਭੀ ਕੁਛ ਹਮਾਰੀ ਖ਼ਬਰ ਨਹੀਂ ਆਤੀ।
ਮਰਤੇ ਹੈਂ ਆਰਜ਼ੂ ਮੇਂ ਮਰਨੇ ਕੀ ਮੌਤ ਆਤੀ ਹੈ ਪਰ ਨਹੀਂ ਆਤੀ।
ਕਾਅਬਾ ਕਿਸ ਮੂੰਹ ਸੇ ਜਾਉਗੇ "ਗਾਲਿਬ" ਸ਼ਰਮ ਤੁਮ ਕੋ ਮਗਰ ਨਹੀਂ ਆਤੀ।

**ਮਿਰਜ਼ਾ ਸਲਾਮਤ ਅਲੀ "ਦਬੀਰ"** :- ਖ਼ਾਨਦਾਨੀ ਸ਼ਾਇਰ ਨਹੀਂ ਸਨ। ਅਜੇ ਲੜਕਪਨ ਹੀ ਸੀ ਜਦੋਂ "ਮਰਸੀਏ" ਪੜ੍ਹਿਆ ਕਰਦੇ ਸਨ। ਇਵੇਂ ਉਤੇਜਿਤ ਹੋਏ ਸ਼ੌਕ ਨੇ ਮਿੰਬਰ ਦੀ ਪੌੜੀ ਤੋਂ "ਮਰਸੀਏ" ਸੁਣਾਨ ਦੇ ਆਕਾਸ਼ ਦਾ ਚਮਕਦਾ ਸਿਤਾਰਾ ਬਣਾ ਦਿੱਤਾ। ਮੀਰ ਮੁਜ਼ਫ਼ਰ ਹੁਸੈਨ "ਜ਼ਮੀਰ" ਦੇ ਸ਼ਾਗਿਰਦ ਬਣ ਗਏ ਅਤੇ ਜੋ ਕੁਝ ਉਸਤਾਦ ਤੋਂ ਪ੍ਰਾਪਤ ਕੀਤਾ ਉਸਨੂੰ ਉਭਾਰ ਕੇ ਰੌਸ਼ਨ ਕਰਕੇ ਦਿਖਾਇਆ। ਸਾਰੀ ਉਮਰ ਵਿਚ ਕਿਧਰੇ ਰੱਬ ਸਬੱਬੀ ਹੀ ਕੋਈ ਗ਼ਜ਼ਲ ਲਿਖੀ ਹੋਵੇਗੀ ਜਾਂ ਸ਼ਿਅਰ ਕਿਹਾ ਹੋਵੇਗਾ ਵਰਨਾ ਮਰਸੀਏ ਰਚਣ ਦੇ ਹੁਨਰ ਨੂੰ ਇਸ ਹੱਦ ਤਕ ਪ੍ਰਫੁਲਤ ਕੀਤਾ ਕਿ ਉਸ ਤੋਂ ਹੋਰ ਉਪਰ ਉਠ ਸਕਣ ਦੇ ਰਸਤੇ ਸਭਨਾ ਵਾਸਤੇ ਬੰਦ ਹੋ ਗਏ। ਸ਼ੁਰੂ ਤੋਂ ਇਸ ਪੱਖ ਨੂੰ ਆਪਣੇ ਆਖ਼ਰੀ ਸਵਾਸਾਂ ਤਕ ਨਿਭ ਜਾਣ ਵਾਲਾ ਸਵੀਕਾਰ ਕੀਤਾ ਅਤੇ ਨੇਕ ਨੀਯਤੀ ਨਾਲ ਇਸ ਦੇ ਫਲ ਨੂੰ ਮਾਣਿਆ। ਤਬੀਅਤ ਵੀ ਐਸੀ ਮਹਿਸੂਸ ਕਰਨ ਵਾਲੀ ਮਿਲੀ ਸੀ ਜੋ ਉਪਰੋਕਤ ਹੁਨਰ ਨੂੰ ਕਮਾਲ ਤਕ ਪਹੁੰਚਾਣ ਦੇ ਪੂਰੀ ਤਰ੍ਹਾਂ ਸਮਰਥ ਸੀ। ਇਨ੍ਹਾਂ ਦੀ ਪਰਪਕਤਾ, ਪਰਹੇਜ਼ਗਾਰੀ, ਮਹਿਮਾਨ ਨਿਵਾਜ਼ੀ ਅਤੇ ਖੁਲ੍ਹਦਿਲੀ ਨੇ ਆਪਣੇ ਹੁਨਰ ਦੇ ਕਮਾਲ ਭਰੇ ਸਿਖਰ ਤੇ ਪਹੁੰਚਣ ਵਿਚ ਮਦਦ ਦਿੱਤੀ।

ਪਰਮਾਤਮਾ ਦੇ ਮਾਰਗ ਤੇ ਚਲਣ ਵਾਲਿਆਂ ਦੀ ਤਬੀਅਤ ਵੀ ਇਲਾਹੀ ਜਜ਼ਬਿਆਂ ਦੇ ਜੋਸ਼ ਤੋਂ ਭਰਪੂਰ ਹੁੰਦੀ ਹੈ। ਬਚਪਨ ਤੋਂ ਹੀ ਮਨ ਸਾਫ਼ ਸੁਥਰਾ ਅਤੇ ਹੋਣਹਾਰ ਸੀ। ਸ਼ੁਰੂ ਵਿਚ ਮੁਹਾਰਤ ਕਰਦਿਆਂ ਕਿਸੇ ਲਫ਼ਜ਼ ਬਾਰੇ ਉਸਤਾਦ ਦੀ ਦਿੱਤੀ ਅਗਵਾਈ ਪਸੰਦ ਨਾ ਆਈ। ਸ਼ੇਖ "ਨਾਸਖ" ਭਾਵੇਂ ਬੁੱਢੇ ਸਨ ਪਰ ਜ਼ਿੰਦਾ ਸਨ, ਉਨ੍ਹਾਂ ਕੋਲ ਚਲੇ ਗਏ। ਉਹ ਉਸ ਵਕਤ ਵਿਹੜੇ ਵਿਚ ਮੂੜ੍ਹੇ ਉਤੇ ਇਕ ਇਕੱਠ ਦੇ ਵਿਚਕਾਰ ਬੈਠੇ ਸਨ। ਇਨ੍ਹਾਂ ਨੇ ਬੇਨਤੀ ਕੀਤੀ ਕਿ ਮੈਂ ਤਾਂ ਆਪਣਾ ਸ਼ਿਅਰ ਇਸ ਭਾਵ ਨਾਲ ਲਿਖਿਆ ਸੀ ਪਰ ਉਸਤਾਦ ਨੇ ਇਸ ਤਰ੍ਹਾਂ ਦਰੁਸਤ ਕਰਨ ਵਾਸਤੇ ਕਿਹਾ ਹੈ। ਉਨ੍ਹਾਂ ਨੇ ਫ਼ਰਮਾਇਆ ਕਿ ਉਸਤਾਦ ਨੇ ਠੀਕ ਰਾਏ ਦਿੱਤੀ ਹੈ। ਇਨ੍ਹਾਂ ਨੇ ਦੋਬਾਰਾ ਕਿਹਾ ਕਿ ਕਿਤਾਬਾਂ ਵਿਚ ਤਾਂ ਜ਼ਿਕਰ ਇਸ ਤਰ੍ਹਾਂ ਆਇਆ ਹੈ। ਉਨ੍ਹਾਂ ਨੇ ਕਿਹਾ ਕਿ ਨਹੀਂ ਜੋ ਆਪ ਦੇ ਉਸਤਾਦ ਨੇ ਦੱਸਿਆ ਹੈ ਉਹੀ ਠੀਕ ਹੈ। ਇਨ੍ਹਾਂ ਨੇ ਅੱਗੋਂ ਕਿਹਾ ਕਿ ਹਜ਼ਰਤ ਜ਼ਰਾ ਕਿਤਾਬ ਨੂੰ ਪੜ੍ਹ ਕੇ ਤਾਂ ਦੇਖੋ। ਸ਼ੇਖ ਸਾਹਿਬ ਨੇ ਝੁੰਝਲਾ ਕੇ ਕਿਹਾ ਕਿ ਬਈ ਤੂੰ ਕਿਤਾਬ ਨੂੰ ਕੀ ਜਾਣੇਂ? ਸਾਡੇ ਸਾਹਮਣੇ ਕਿਤਾਬ ਦਾ ਨਾਮ ਕਿਉਂ ਲੈਂਦਾ ਏਂ। ਅਸੀਂ ਤਾਂ ਕਿਤਾਬਾਂ ਦੇਖਦੇ ਦੇਖਦੇ ਅਰਥਾਤ ਪੜ੍ਹਦੇ ਪੜ੍ਹਦੇ ਆਪ ਹੀ ਕਿਤਾਬ ਬਣ ਗਏ ਹਾਂ। ਏਨੇ ਗੁੱਸੇ ਵਿਚ ਆਏ ਕਿ ਸਾਹਮਣੇ ਜੋ ਲੱਕੜੀ ਪਈ ਸੀ ਉਹ ਚੁੱਕ ਕੇ ਉੱਠੇ ਅਤੇ ਇਹ ਨੱਸ ਆਏ। ਉਨ੍ਹਾਂ ਨੂੰ ਵੀ ਐਸਾ ਜੋਸ਼ ਸੀ ਕਿ ਦਰਵਾਜ਼ੇ ਤਕ ਇਨ੍ਹਾਂ ਦੇ ਪਿੱਛੇ ਪਿੱਛੇ ਦੌੜਦੇ ਆਏ।

ਲਖਨਊ ਵਿਚ ਇਕ ਦੂਸਰੇ ਨੂੰ ਲੜਾਣ ਵਾਲੇ ਵੀ ਗ਼ਜ਼ਬ ਦੇ ਆਦਮੀ ਸਨ। ਇਹ ਵੀ ਗੱਲ ਸੀ ਕਿ ਮਿਰਜ਼ਾ ਸਾਹਿਬ ਦੀ ਜਵਾਨੀ ਦੀ ਉਮਰ ਸੀ ਅਤੇ ਹੁਨਰ ਵੀ ਉਨ੍ਹਾਂ ਦਾ ਐਨ ਸਿਖਰ 'ਤੇ ਸੀ। ਅਜਿਹੇ ਹਾਲਾਤ ਵਿਚ ਬੁਢੇਪੇ ਦਾ ਜਵਾਨੀ ਨਾਲ ਮੁਕਾਬਿਲਾ ਹੋਇਆ। ਨਵਾਬ ਸ਼ਰਫ਼ ਉਲ ਦੌਲਾ ਮੀਰ "ਜ਼ਮੀਰ" ਦੇ ਬਹੁਤ ਪ੍ਰਸੰਸਕ ਸਨ ਅਤੇ ਉਨ੍ਹਾਂ ਨਾਲ ਹਜ਼ਾਰਾਂ ਰੁਪਿਆਂ ਦਾ ਲੈਣ ਦੇਣ ਸੀ। ਸ਼ੁਰੂ ਵਿਚ ਇਨ੍ਹਾਂ ਦੇ ਕਾਰਨ ਅਤੇ ਫਿਰ ਮਿਰਜ਼ਾ ਸਾਹਿਬ ਦੇ ਕਮਾਲ ਦੇ ਜੌਹਰ ਦੇ ਕਰਕੇ ਇਨ੍ਹਾਂ ਦੀ ਕਦਰ ਵੀ ਕਰਦੇ ਸਨ। ਉਨ੍ਹਾਂ ਦੀ ਮਜਲਸ ਵਿਚ ਪਹਿਲੇ ਮਿਰਜ਼ਾ ਸਾਹਿਬ ਅਤੇ ਪਿੱਛੋਂ ਮੀਰ ਜ਼ਮੀਰ ਪੜ੍ਹਿਆ ਕਰਦੇ ਸਨ। ਇਕ ਮੌਕੇ ਉਤੇ ਮਿਰਜ਼ਾ ਸਾਹਿਬ ਨੇ ਮਰਸੀਆ ਲਿਖਿਆ ਜਿਸ ਦਾ ਮਤਲਾ ਹੈ :

ਦਸਤੇ ਖ਼ੁਦਾ ਕਾ ਕੁਵਤ-ਏ ਬਾਜ਼ੂ ਹੁਸੀਨ ਹੈ!

ਮੀਰ "ਜ਼ਮੀਰ" ਪਾਸ ਜਦੋਂ ਪਰਖ ਵਾਸਤੇ ਪੇਸ਼ ਕੀਤਾ ਗਿਆ ਤਾਂ ਉਨ੍ਹਾਂ ਨੂੰ ਭਾਵ ਦੀ ਮੌਲਿਕਤਾ, ਬਿਆਨ ਦੀ ਆਵੇਸ਼ਕਤਾ ਅਤੇ ਮਜ਼ਮੂਨ ਦੀ ਤਰਤੀਬ ਬਹੁਤ ਪਸੰਦ ਆਏ। ਉਸ ਨੂੰ ਬੜੇ ਧਿਆਨ ਨਾਲ ਮੁਕੰਮਲ ਰੂਪ ਦਿੱਤਾ ਅਤੇ ਕਿਉਂਕਿ ਉਸੇ ਸਮੇਂ ਨਵਾਬ ਦੇ ਪਾਸ ਇਕੱਠ ਹੋਣ ਵਾਲਾ ਸੀ ਇਸ ਵਾਸਤੇ ਆਪਣੇ ਹੋਣਹਾਰ ਸ਼ਾਗਿਰਦ ਨੂੰ ਇਹ ਕਿਹਾ ਕਿ ਇਸ ਰਚਨਾ ਨੂੰ ਉੱਥੇ ਪੜ੍ਹਿਆ ਜਾਏ। ਇਹ ਬੜੇ ਅਦਬ ਨਾਲ ਆਉਣ ਲਗੇ ਅਤੇ ਅਧੀਨਗੀ ਅਤੇ ਸਤਿਕਾਰ ਨਾਲ ਮਰਸੀਆ ਉਨ੍ਹਾਂ ਨੂੰ ਹੀ ਦੇ ਦਿੱਤਾ। ਘਰ ਵਾਪਸ ਆ ਕੇ ਜੋ ਪੁਰਸ਼ ਮੌਜੂਦ ਸਨ ਉਨ੍ਹਾਂ ਨੂੰ ਜੋ ਕੁਝ ਹੋਇਆ ਸੀ ਦੱਸਿਆ ਅਤੇ ਜੋ ਅਸਲ ਲਿਖਤ ਪਾਸ ਸੀ ਸੁਣਾਈ। ਕੁਝ ਤਾਂ ਦੋਸਤਾਂ ਨੇ ਉਕਸਾਇਆ ਅਤੇ ਕੁਝ ਇਸ ਕਾਰਨ ਕਿ ਖ਼ੁਸ਼ੀ ਅਤੇ ਸ਼ੌਕ ਤੋਂ ਉਪਜੇ ਫੁੱਲ ਸਲਾਹੁਤਾ ਲਈ ਪਿਆਸੇ ਹੁੰਦੇ ਹਨ ਅਤੇ ਨਵਾਬ ਸਾਹਿਬ ਨੂੰ ਖ਼ਬਰ ਮਿਲਣ ਤੋਂ ਉਪ੍ਰੰਤ ਇਨਾਮ ਮਿਲਣ ਦੀ ਉਮੀਦ ਬੱਝ ਗਈ ਸੀ। ਨਤੀਜਾ ਇਹ

ਹੋਇਆ ਕਿ ਉਸਤਾਦ ਮਰਸੀਆ ਦਰੁਸਤ ਕਰਕੇ ਲੈ ਗਏ ਕਿ ਉਸੇ ਨੂੰ ਪੜ੍ਹਨਗੇ ਅਤੇ ਜਿਵੇਂ ਦਸਤੂਰ ਬਣਿਆ ਹੋਇਆ ਸੀ ਮਿਰਜ਼ਾ ਸਾਹਿਬ ਸਟੇਜ ਉਤੇ ਗਏ ਅਤੇ ਉਹੀ ਮਰਸੀਆ ਪੜ੍ਹਿਆ ਜਿਸ ਦੀ ਹਰ ਪਾਸਿਉਂ ਬਹੁਤ ਤਾਰੀਫ਼ ਹੋਈ ਅਤੇ ਮਰਸੀਆ ਬਹੁਤ ਭਰਪੂਰ ਸਮਝ ਕੇ ਸਤਿਕਾਰਿਆ ਗਿਆ। ਉਸਤਾਦ ਸ਼ਗਿਰਦ ਦੇ ਪੜ੍ਹਨ ਉੱਤੇ ਹਮੇਸ਼ਾ ਹੀ ਬਹੁਤ ਪ੍ਰਸੰਨ ਹੋਇਆ ਕਰਦੇ ਸਨ ਅਤੇ ਤਾਰੀਫ਼ ਕਰਿਆ ਕਰਦੇ ਸਨ ਅਰਥਾਤ ਦਿਲਜੋਈ ਕਰਦੇ ਸਨ ਪਰ ਇਸ ਵਾਰ ਖ਼ਾਮੋਸ਼ ਬੈਠੇ ਰਹੇ। ਕੁਝ ਗੁੱਸਾ, ਕੁਝ ਜ਼ਮਾਨੇ ਦੀ ਬੇਵਫ਼ਾਈ, ਕੁਝ ਆਪਣੀ ਕੀਤੀ ਮਿਹਨਤ ਦਾ ਅਫ਼ਸੋਸ ਅਤੇ ਇਹ ਫ਼ਿਕਰ ਵੀ ਕਿ ਹੁਣ ਮੈਂ ਕੀ ਪੜ੍ਹਾਂਗਾ ਅਤੇ ਜੋ ਪੜ੍ਹਿਆ ਗਿਆ ਹੈ ਉਸ ਤੋਂ ਚੰਗਾ ਕੀ ਪੜ੍ਹਾਂਗਾ ਜਿਸ ਨਾਲ ਉਸਤਾਦ ਹੋਣ ਦਾ ਰੁਤਬਾ ਉੱਚਾ ਰਹੇ ਨਹੀਂ ਤਾਂ ਨੀਵਾਂ ਤਾਂ ਨਾ ਹੋਵਾਂ। ਇਸ ਤਰ੍ਹਾਂ ਸੋਚਦਿਆਂ ਸੋਚਦਿਆਂ ਉਨ੍ਹਾਂ ਤੋਂ ਬਾਅਦ ਬੋਲੇ ਅਤੇ ਆਪਣੇ ਕਮਾਲ ਦੀ ਦਸਤਾਰ ਸੰਭਾਲਦੇ ਹੋਏ ਸਹੀ ਸਲਾਮਤ ਸਟੇਜ ਤੋਂ ਉਤਰੇ ਪਰ ਉਸ ਦਿਨ ਤੋਂ ਦਿਨ ਫਿਰ ਗਿਆ। ਤਮਾਸ਼ਾ ਦੇਖਣ ਵਾਲਿਆਂ ਨੇ ਸ਼ਾਗਿਰਦ ਨੂੰ ਉਸਤਾਦ ਦੇ ਮੁਕਾਬਿਲੇ ਤੇ ਲਿਆ ਕੇ ਉਸ ਨੂੰ ਉਸਤਾਦ ਬਣਾ ਦਿੱਤਾ ਅਤੇ ਇਹ ਹਾਲਤ ਪੈਦਾ ਹੋਈ ਕਿ ਕਿਸੇ ਇਕੋ ਮਜਲਸ ਵਿਚ ਦੋਵਾਂ ਦਾ ਹਾਜ਼ਰ ਹੋਣਾ ਖ਼ਤਮ ਹੋ ਗਿਆ। ਜ਼ਮਾਨੇ ਨੇ ਆਪਣੇ ਰਵੱਈਏ ਅਨੁਸਾਰ ਕੁਝ ਦਿਨਾਂ ਦੇ ਬੀਤਣ ਬਾਅਦ ਸ਼ਗਿਰਦ ਦਾ ਦਿਲ ਵਧਾਇਆ ਅਤੇ ਇਹ ਮਸ਼ਹੂਰ ਕਰ ਕੇ ਕਿ ਉਹ ਵੱਡੀ ਉਮਰ ਦੇ ਹੋ ਗਏ ਹਨ ਉਤਤਾਦ ਨੂੰ ਆਰਾਮ ਕਰਨ ਦੀ ਫ਼ੁਰਸਤ ਦੇ ਦਿੱਤੀ। ਉਹ ਆਪਣੇ ਹਰੀਫ਼ ਅਰਥਾਤ ਦੁਸ਼ਮਣ ਮੀਰ "ਖ਼ਲੀਕ" ਦੇ ਸਾਹਮਣੇ ਬੇਖ਼ਬਰੀ ਦੇ ਖੂੰਜੇ ਵਿਚ ਮੁਕਾਬਿਲੇ ਉੱਤੇ ਬਿਸਰਾਮ ਕਰਨ ਲਗ ਪਏ। ਇਧਰ ਮੀਰ "ਅਨੀਸ" ਅਤੇ ਮਿਰਜ਼ਾ "ਦਬੀਰ" ਦੇ ਮੁਕਾਬਿਲੇ ਗਰਮ ਜੋਸ਼ੀ ਨਾਲ ਹੋਣ ਲਗ ਪਏ।

ਦੋਵਾਂ ਦੀ ਪ੍ਰਤਿਭਾ ਨੇ ਕਾਵਿ ਪ੍ਰਸੰਸਕਾਂ ਨੂੰ ਦੋ ਹਿਸਿਆਂ ਵਿਚ ਵੰਡ ਦਿੱਤਾ। ਅੱਧੇ "ਅਨੀਸੇ" ਅਖਵਾਣ ਲਗ ਪਏ ਅਤੇ ਅੱਧੇ "ਦਬੀਰੇ"। ਉਨ੍ਹਾਂ ਦੀਆਂ ਰਚਨਾਵਾਂ ਬਾਰੇ ਰਾਏ ਕਾਇਮ ਕਰਨ ਦਾ ਹੱਕ ਤਾਂ ਪ੍ਰਾਪਤ ਹੋ ਸਕਦਾ ਹੈ ਜੇ ਕਰ ਹਰ ਇਕ ਉਸਤਾਦ ਦੇ ਚਾਰ ਚਾਰ ਸੌ, ਪੰਜ ਪੰਜ ਸੋ ਮਰਸੀਏ ਪਹਿਲਾਂ ਆਪ ਪੜ੍ਹੋ ਅਤੇ ਫਿਰ ਮਜਲਸਾਂ ਵਿਚ ਸੁਣ ਕੇ ਦੇਖੋ ਕਿ ਉਨ੍ਹਾਂ ਵਿਚੋਂ ਕਿਸ ਦੇ ਕਲਾਮ ਦਾ ਮਜਲਸ ਵਿਚ ਸ਼ਾਮਲ ਸਰੋਤਿਆਂ ਉੱਤੇ ਕਿਸ ਤਰ੍ਹਾਂ ਦਾ ਅਸਰ ਪਿਆ। ਉਨ੍ਹਾਂ ਦੀ ਕਾਮਯਾਬੀ ਜੋ ਸਰੋਤਿਆਂ ਦੀ ਪ੍ਰਸੰਸਾਂ ਤੋਂ ਪਤਾ ਲਗ ਸਕੇ ਉਸ ਤੋਂ ਬਗ਼ੈਰ ਉਨ੍ਹਾਂ ਦੀ ਠੀਕ ਪਰਖ ਮੁਨਾਸਿਬ ਨਹੀਂ। ਇਸ ਨੁਕਤਾ ਨਜ਼ਰ ਤੋਂ ਮੈਂ ਮੀਰ ਅਨੀਸ ਬਾਰੇ ਕਹਿਣੋਂ ਸੰਕੋਚ ਨਹੀਂ ਕਰਾਂਗਾ ਕਿ ਰਚਨਾ ਦੀ ਸਪਸ਼ਟਤਾ, ਜ਼ਬਾਨ ਦੇ ਰਸਦਾਇਕ ਹੋਣ, ਮੁਹਾਵਰੇ ਦੇ ਮਿਠਾਸ ਭਰਪੂਰ ਹੋਣ, ਕਾਵਿ-ਬੰਦਸ਼ਾਂ ਅਰਥਾਤ ਕਾਵਿ-ਨਿਯਮਾਂ ਦਾ ਪਾਲਣ ਕਰਨ, ਰੂਪ ਦੀ ਨੁਹਾਰ, ਸਹੀ ਮੌਕੇ ਅਨੁਸਾਰ ਕਹਿਣ ਦੇ ਗੁਣਾਂ ਕਾਰਨ ਉਹ ਕੋਈ ਵੀ ਆਪਣਾ ਸਾਨੀ ਨਹੀਂ ਸਨ ਰਖਦੇ। ਇਹਨਾਂ ਕਾਰਨਾਂ ਕਰਕੇ ਹੀ ਉਨ੍ਹਾਂ ਨੇ ਚੋਣਵੀਆਂ ਰਚਨਾਵਾਂ ਹੀ ਕੀਤੀਆਂ।

ਮਿਰਜ਼ਾ ਦਬੀਰ ਸਾਹਿਬ ਸ਼ਾਨਦਾਰ ਸ਼ਬਦ ਚੋਣ, ਭਾਵਾਂ ਦੇ ਆਵੇਸ਼ ਜਿਸ ਵਿਚ ਥਾਂ ਥਾਂ ਗ਼ਮ ਦੇ ਇਸ਼ਾਰੇ ਹੁੰਦੇ ਸਨ, ਦਰਦਮੰਦ ਸੈਨਤਾਂ, ਦਿਲ ਨੂੰ ਟੁੰਬਣ ਵਾਲੇ ਅੰਦਾਜ਼ ਜੋ ਉੱਚ ਪਾਏ ਦੇ ਮਰਸੀਏ ਦੀ ਅਸਲੀਅਤ ਹੁੰਦਾ ਹੈ ਸਭ ਵਸਫ਼ਾਂ ਦੇ ਬਾਦਸ਼ਾਹ ਸਨ। ਪੜਚੋਲ

ਕਰਨ ਵਾਲੇ ਮੁਖ਼ਾਲਫਾਂ ਦਾ ਇਹ ਇਤਰਾਜ਼ ਸਹੀ ਹੈ ਕਿ ਕੁਝ ਮਜ਼ਮੂਨ ਇਸ ਤਰ੍ਹਾਂ ਦੇ ਵੀ ਰਚਨਾਵਾਂ ਵਿਚ ਅੰਕਿਤ ਹੋ ਗਏ ਜੋ ਯੋਗ ਨਹੀਂ ਸਨ। ਇਨਸਾਨੀ ਔਗੁਣ ਹੀ ਇਹ ਹੈ ਕਿ ਜਦੋਂ ਧਿਆਨ ਕਿਸੇ ਮੰਜ਼ਲ ਨੂੰ ਪ੍ਰਾਪਤ ਕਰਨ ਵਲ ਲਗ ਜਾਏ ਤਾਂ ਉਸੇ ਨੂੰ ਸਾਹਮਣੇ ਰਖ ਕੇ ਹੋਰ ਸਭ ਕੁਝ ਨਜ਼ਰਅੰਦਾਜ਼ ਹੋ ਜਾਂਦਾ ਹੈ। ਇਨ੍ਹਾਂ ਨੂੰ ਆਪਣੀਆਂ ਰਚਨਾਵਾਂ ਐਸੀਆਂ ਮਜਲਸਾਂ ਵਿਚ ਸੁਣਾਣੀਆਂ ਪੈਂਦੀਆਂ ਸਨ ਜਿਨ੍ਹਾਂ ਵਿਚ ਹਜ਼ਾਰਾਂ ਆਦਮੀ ਦੋਸਤ ਤੇ ਦੁਸ਼ਮਣ ਇਕੱਤਰ ਹੋਏ ਹੁੰਦੇ ਸਨ। ਪ੍ਰਸੰਸਾ ਦੀ ਬੁਨਿਆਦ ਮਹਿਨਿਆਂ ਭਰੇ ਸਵਾਦ ਅਤੇ ਮਜ਼ਮੂਨ ਦੀ ਨਵੀਨਤਾ ਉੱਤੇ ਉਸਰਦੀ ਸੀ। ਕਮਾਲ ਦੀ ਗੱਲ ਇਹ ਸੀ ਕਿ ਸਭਨਾਂ ਨੂੰ ਰੁਆ ਵੀ ਲੈਂਦੇ ਸਨ ਅਤੇ ਸਾਰਿਆਂ ਪਾਸੋਂ ਪ੍ਰਸੰਸਾਂ ਦੇ ਬੋਲ ਵੀ ਪ੍ਰਾਪਤ ਕਰਦੇ ਸਨ। ਇਸ ਤਰ੍ਹਾਂ ਦਾ ਸ਼ੌਕ ਮਨ ਵਿਚ ਰਖਦਿਆਂ ਮਨ ਦੇ ਇਕ ਪਾਸੇ ਲਗੇ ਹੋਇਆਂ ਜੋ ਕੁਝ ਵੀ ਲਿਖਿਆ ਜਾਏ ਉਸ ਬਾਰੇ ਕੋਈ ਹੈਰਾਨਗੀ ਨਹੀਂ ਹੋ ਸਕਦੀ। ਨੁਕਤਾਚੀਨੀ ਕਰਨਾ ਤਾਂ ਛੋਟੀ ਜਿਹੀ ਗੱਲ ਹੈ। ਜਿਥੇ ਦਿਲ ਕੀਤਾ ਦੋ ਹਰਫ਼ ਲਿਖ ਦਿੱਤੇ। ਜਦੋਂ ਇਨਸਾਨ ਸਾਰੀ ਉਮਰ ਸਾਹਿਤਕ ਦੁਨੀਆ ਵਿਚ ਬਿਤਾ ਦੇਵੇ ਤਾਂ ਕਿਧਰੇ ਜਾ ਕੇ ਪਤਾ ਲਗਦਾ ਹੈ ਕਿ ਕਿਤਨਾ ਅਤੇ ਕਿਸ ਤਰ੍ਹਾਂ ਦਾ ਲਿਖਿਆ ਗਿਆ ਹੈ। ਮਿਰਜ਼ਾ ਸਾਹਿਬ ਨੇ ਮੁਹਰਮ ਦੀ 29 ਤਾਰੀਖ਼ 1292 ਹਿਜਰੀ ਅਰਥਾਤ ਸੰਨ 1875 ਈਸਵੀ ਵਿਚ 72 ਵਰ੍ਹੇ ਦੀ ਉਮਰ ਵਿਚ ਦੁਨੀਆ ਤੋਂ ਕੂਚ ਕੀਤਾ। ਇਸ ਦੌਰਾਨ ਉਨ੍ਹਾਂ ਨੇ ਘੱਟ ਤੋਂ ਘੱਟ ਤਿੰਨ ਹਜ਼ਾਰ ਮਰਸੀਏ ਲਿਖੇ ਹੋਣਗੇ। "ਸਲਾਮਾਂ" ਨੌਹਾਂ" ਅਤੇ ਰੁਬਾਈਆਂ ਦੀ ਤਾਂ ਗਿਣਤੀ ਹੀ ਨਹੀਂ ਹੋ ਸਕਦੀ। ਇਕ ਮਰਸੀਆ "ਬੇ ਨੁਕਤ" ਅਰਥਾਤ ਕਾਵਿ-ਬੰਦਸ਼ ਤੋਂ ਰਹਿਤ ਲਿਖਿਆ ਜਿਸ ਦਾ ਮਤਲਾਹ ਹੈ :

ਹਮ ਤਾਲਾ ਏ ਹੁਮਾ ਮਿਰਾ ਵਹਿਮ ਰਸਾ ਹੂਆ।

ਉਸ ਵਿਚ ਉਨ੍ਹਾਂ ਨੇ ਆਪਣਾ ਤਖ਼ੱਲਸ "ਦਬੀਰ" ਦੀ ਬਜਾਏ "ਉਤਾਰਦ" ਲਿਖਿਆ ਹੈ ਅਤੇ ਇਸ ਵਿਚ ਤਾਂ ਕੋਈ ਸ਼ੱਕ ਹੀ ਨਹੀਂ ਕਿ ਉਨ੍ਹਾਂ ਦੇ ਜਾਣ ਨਾਲ ਹੀ ਹਿੰਦੁਸਤਾਨ ਵਿਚੋਂ ਮਰਸੀਏ ਲਿਖਣ ਦਾ ਖ਼ਾਤਮਾ ਹੋ ਗਿਆ।ਹੁਣ ਨਾ ਹੀ ਉਸ ਤਰ੍ਹਾਂ ਦਾ ਜ਼ਮਾਨਾ ਆਵੇਗਾ ਅਤੇ ਨਾ ਹੀ ਉਸ ਤਰ੍ਹਾਂ ਦੇ ਉੱਚ ਪਾਏ ਦੇ ਕਮਾਲ ਵਾਲੇ ਪੁਰਸ਼ ਜਨਮ ਲੈਣਗੇ।

**ਮੀਰ ਬਬਰ ਅਲੀ ਅਨੀਸ** :– ਲਖ਼ਨਊ ਵਿਚ ਹੀ ਪੜ੍ਹਾਈ ਕੀਤੀ ਅਤੇ ਵੱਡੇ ਹੋਏ। ਹੁਨਰ ਦੀਆਂ ਸਾਰੀਆ ਜ਼ਰੂਰਤਾਂ ਦੀ ਸੂਝ ਵੀ ਉਥੇ ਹੀ ਪ੍ਰਾਪਤ ਕੀਤੀ। ਆਪਣੇ ਖ਼ਾਨਦਾਨੀ ਕਮਾਲ ਦੀ ਪ੍ਰਾਪਤੀ ਵਾਸਤੇ ਆਪਣੇ ਪਿਤਾ ਦੇ ਸ਼ਾਗਿਰਦ ਹੀ ਸਨ। ਜਿਸ ਤਰ੍ਹਾਂ ਉਮਰ ਵਿਚ ਦੋਹਾਂ ਭਰਾਵਾਂ ਨਾਲੋਂ ਵੱਡੇ ਸਨ ਉਸੇ ਤਰ੍ਹਾਂ ਇਸ ਤਰ੍ਹਾਂ ਹੁਨਰ ਦੀ ਪ੍ਰਾਪਤੀ ਵਿਚ ਵੀ ਪ੍ਰਮੁਖ ਸਨ। ਆਰੰਭ ਵਿਚ ਇਨ੍ਹਾਂ ਨੂੰ ਵੀ ਗ਼ਜ਼ਲਾਂ ਲਿਖਣ ਦਾ ਸ਼ੌਕ ਸੀ। ਇਕ ਮੌਕੇ ਉੱਤੇ ਮੁਸ਼ਾਇਰੇ ਵਿਚ ਗਏ ਅਤੇ ਗ਼ਜ਼ਲ ਪੜ੍ਹੀ। ਉਥੇ ਬਹੁਤ ਪ੍ਰਸੰਸਾ ਹੋਈ। ਸੂਖਸ਼ਮ ਵਿਦਵਤਾ ਰਖਣ ਵਾਲੇ ਪਿਤਾ ਦਾ ਮਨ ਖ਼ਬਰ ਸੁਣ ਕੇ ਖ਼ੁਸ਼ ਤਾਂ ਬਹੁਤ ਹੋਇਆ ਪਰ ਆਪਣੇ ਹੋਣਹਾਰ ਪੁੱਤਰ ਪਾਸੋਂ ਪੁੱਛਿਆ ਕਿ ਬੀਤੀ ਰਾਤ ਉਹ ਕਿਥੇ ਗਿਆ ਸੀ? ਉਨ੍ਹਾਂ ਨੇ ਸਾਰੀ ਗੱਲ ਦੱਸੀ। ਪਿਤਾ ਨੇ ਕਿਹਾ ਗ਼ਜ਼ਲ ਲਿਖਣ ਤੋਂ ਮੁਕਤ ਹੋ ਜਾਓ ਅਤੇ ਉਸ ਕੰਮ ਵਿਚ ਮਾਨਸਿਕ ਸਮਰਥਾ ਨੂੰ ਖ਼ਰਚ ਕਰੋ ਜੋ ਦੀਨ ਅਤੇ ਦੁਨੀਆ ਦੋਹਾਂ ਨੂੰ ਸੰਵਾਰ ਦੇਵੇ। ਸਮਝਦਾਰ ਸਪੁੱਤਰ ਨੇ ਉਸੇ ਦਿਨ ਉਸ ਪਾਸਿਉਂ ਕਿਨਾਰਾਕਸ਼ੀ ਕਰ ਲਈ। ਉਪਰੋਕਤ ਗ਼ਜ਼ਲ ਦੀ

ਤਰਜ਼ ਤੇ "ਸਲਾਮ" ਲਿਖਿਆ। ਦੁਨੀਆ ਨੂੰ ਤਿਆਗ ਕੇ ਧਰਮ ਦੇ ਪਾਸੇ ਲਗ ਗਏ ਅਤੇ ਸਾਰੀ ਉਮਰ ਉਸੇ ਲਗਨ ਵਿਚ ਬਿਤਾ ਦਿੱਤੀ। ਨੇਕ ਨੀਯਤੀ ਨੇ ਐਸੀ ਬਰਕਤ ਪਾਈ ਕਿ ਦੀਨ ਅਤੇ ਦੁਨੀਆ ਦੋਵੇਂ ਸੁਰਖਰੂ ਹੋ ਗਏ। ਉਸ ਸਮੇਂ ਤੱਕ ਇਨ੍ਹਾਂ ਦੇ ਸਮਕਾਲੀ ਅਤੇ ਇਹ ਆਪ ਆਪਣੇ ਉਸਤਾਦਾਂ ਦੀ ਅਧੀਨਗੀ ਵਿਚ ਰਹਿਣਾ ਵੀ ਫ਼ਖ਼ਰ ਦੀ ਗੱਲ ਸਮਝਦੇ ਸਨ। ਸਲਾਮ, ਮਰਸੀਏ, ਨੌਹੇ, ਰੁਬਾਈਆਂ ਲਿਖਦੇ ਸਨ ਅਤੇ ਮਰਸੀਏ ਦੇ ਅਕਾਰ ਵਿਚ ਪੈਂਤੀ ਚਾਲੀ ਤੋਂ ਲੈ ਕੇ ਪੰਜਾਹ ਬੰਦ ਤੱਕ ਹੁੰਦੇ ਸਨ।

ਤਬੀਅਤਨ ਜ਼ਮਾਨੇ ਦੀ ਰਵਸ਼ ਹੀ ਐਸੀ ਹੈ ਕਿ ਜਿਉਂ ਜਿਉਂ ਬੂਟੇ ਪੁਰਾਣੇ ਹੁੰਦੇ ਜਾਂਦੇ ਹਨ ਉਨ੍ਹਾਂ ਨੂੰ ਕੱਢ ਕੱਢ ਕੇ ਥਾਂ ਖ਼ਾਲੀ ਕਰ ਲਈ ਜਾਂਦੀ ਹੈ ਅਤੇ ਨਵੇਂ ਬੂਟੇ ਉਨ੍ਹਾਂ ਦੀ ਥਾਂ ਲਗਾਏ ਜਾਂਦੇ ਹਨ। ਸਮੇਂ ਨੇ ਮੀਰ "ਜ਼ਮੀਰ" ਅਤੇ ਮੀਰ "ਖ਼ਲੀਕ" ਨੂੰ ਤਾਂ ਬਿਰਧ ਅਵਸਥਾ ਕਾਰਨ ਪਲੰਘ ਤੇ ਬਿਠਾ ਦਿੱਤਾ ਅਤੇ ਮੀਰ "ਅਨੀਸ" ਨੂੰ ਉਸ ਦੇ ਪਿਤਾ ਦੀ ਜਗ੍ਹਾ ਮਿੰਬਰ ਉਤੇ ਤਰੱਕੀ ਦਿੱਤੀ ਅਤੇ ਦੂਜੇ ਪਾਸਿਓਂ ਮਿਰਜ਼ਾ "ਦਬੀਰ" ਉਨ੍ਹਾਂ ਦੇ ਮੁਕਾਬਿਲੇ ਉੱਤੇ ਆ ਗਏ। ਇਹ ਖ਼ਾਨਦਾਨੀ ਤੌਰ ਤੇ ਸ਼ਾਇਰ ਨਹੀਂ ਸਨ ਪਰ ਮੀਰ "ਜ਼ਮੀਰ" ਦੇ ਮੁੱਖੀ ਸ਼ਾਗਿਰਦ ਸਨ। ਜਦੋਂ ਦੋਵੇਂ ਨੌਜਵਾਨ ਸਮਾਗਮਾਂ ਦੇ ਪਿੜਾਂ ਵਿਚ ਮੁਕਾਬਿਲੇ ਉੱਤੇ ਕਾਵਿ ਸਮਰਥਾ ਦੀ ਪੀਂਘ ਹੁਲਾਰਣ ਲਗ ਪਏ ਤਾਂ ਹੁਨਰ ਦੇ ਗਰਜਦੇ ਬੱਦਲ ਭਰਪੂਰ ਬਾਰਸ਼ਾਂ ਲਗਾਂਦੇ ਝੂਮਣ ਲਗ ਪਏ ਅਤੇ ਨਵੇਂ ਸੰਕੇਤਾਂ ਅਤੇ ਈਜਾਦਾਂ ਦੀਆਂ ਕਣੀਆਂ ਵਰ੍ਹਣ ਲਗ ਪਈਆਂ। ਵੱਡੀ ਗੱਲ ਤਾਂ ਇਹ ਸੀ ਕਿ ਬਾਦਸ਼ਾਹ ਸਮੇਤ ਸਾਰੇ ਹੀ ਅਮੀਰ ਜਾਂ ਗ਼ਰੀਬ ਜੋ ਸ਼ੀਆ ਮਤ ਦੇ ਅਨੁਯਾਈ ਸਨ ਉਹ ਇਨ੍ਹਾਂ ਨੌਜਵਾਨਾਂ ਨੂੰ ਐਸੇ ਪ੍ਰਸੰਸਕ ਅਤੇ ਕਦਰਦਾਨ ਹੋ ਕੇ ਮਿਲੇ ਕਿ ਜੋ ਗਿਣਤੀ ਅਤੇ ਭਰਪੂਰਤਾ ਵਿਚ ਇਨ੍ਹਾਂ ਦੇ ਬਜ਼ੁਰਗਾਂ ਨੂੰ ਸਲਾਹੁਣ ਵਾਲਿਆਂ ਤੋਂ ਬਹੁਤ ਵਧ ਸਨ। ਰਚਨਾਵਾਂ ਨੇ ਏਨੀ ਪ੍ਰਸੰਸਾ ਦਿਵਾਈ ਜਿਹੜੀ ਜਨਤ ਵਿਚ ਹੀ ਮਿਲ ਸਕਦੀ ਸੀ। ਕਦਰਦਾਨੀ ਵੀ ਐਸੀ ਸੀ ਜੋ ਸਿਰਫ਼ ਜ਼ਬਾਨੀ ਜਮ੍ਹਾਂ ਤਫ਼ਰੀਕ ਨਾਲ ਹੀ ਖ਼ਤਮ ਨਹੀਂ ਸੀ ਹੋ ਜਾਂਦੀ ਸਗੋਂ ਨਕਦ ਪੈਸਿਆਂ, ਜਿਨਸਾਂ ਅਤੇ ਤੋਹਫ਼ਿਆਂ ਦੀ ਭਰਮਾਰ ਲਗੀ ਰਹਿੰਦੀ ਸੀ। ਐਸੀਆਂ ਖ਼ਾਤਰਾਂ ਹੋਣ ਕਾਰਨ ਭਾਵਾਂ ਦਾ ਪਰਵਾਜ਼ ਅਤੇ ਮਾਨਸਿਕ ਪਹੁੰਚ ਉਮੀਦ ਤੋਂ ਵਧੇਰੇ ਪ੍ਰਫੁਲਤ ਹੋ ਗਏ। ਦੋਵਾਂ ਕਮਾਲ ਦੇ ਮਾਲਕਾਂ ਨੇ ਸਾਬਤ ਕਰ ਦਿੱਤਾ ਕਿ ਉਹ ਇਸ ਤਰ੍ਹਾਂ ਦੇ ਸੱਚਮੁਚ ਹੁਨਰਮੰਦ ਸ਼ਾਇਰ ਹਨ ਕਿ ਹਰ ਰੰਗ ਦੇ ਮਜ਼ਮੂਨ, ਹਰ ਕਿਸਮ ਦੇ ਖ਼ਿਆਲ ਅਤੇ ਹਰ ਇਕ ਦਸ਼ਾ ਨੂੰ ਆਪਣੀਆਂ ਰਚਨਾਵਾਂ ਵਿਚ ਅਜਿਹੇ ਅਸਰ ਤੇ ਅੰਦਾਜ਼ ਨਾਲ ਸੰਵਾਰ ਸਕਦੇ ਹਨ ਕਿ ਅਜਿਹਾ ਜਾਦੂ ਕਰਨ ਜਿਸ ਨਾਲ ਜਦੋਂ ਚਾਹੁੰਣ ਰੁਆ ਸਕਣ ਜਾਂ ਹਸਾ ਸਕਣ ਅਤੇ ਜੇ ਚਾਹੁੰਣ ਤਾਂ ਹੈਰਾਨਗੀ ਦੀ ਤਸਵੀਰ ਬਣਾ ਕੇ ਸਰੋਤਿਆਂ ਨੂੰ ਵਸ ਕਰ ਲੈਣ।

ਉਨ੍ਹਾਂ ਦੇ ਉਪਰੋਕਤ ਦਾਅਵੇ ਬਿਲਕੁਲ ਠੀਕ ਸਨ ਕਿਉਂਕਿ ਉਨ੍ਹਾਂ ਦੀ ਪ੍ਰੋੜ੍ਹਤਾ ਵਾਸਤੇ ਹਰ ਸਮੇਂ ਅਵਸਰ ਬਣਦੇ ਰਹਿੰਦੇ ਸਨ ਅਤੇ ਤਾਈਦੀ ਦਲੀਲਾਂ ਦੇਣ ਦੀ ਕੋਈ ਜ਼ਰੂਰਤ ਨਹੀਂ ਸੀ।

"ਸਕੰਦਰ ਨਾਮਾ" ਜਿਸ ਦੀ ਤਾਰੀਫ਼ ਕਰਦਿਆਂ ਲੋਕਾਂ ਦੇ ਹੋਠ ਸੁਕਦੇ ਹਨ ਉਸ ਵਿਚ ਕੁਝ ਯੁੱਧਾਂ ਦਾ ਵਰਣਨ ਸੀ। "ਰਜ਼ਮੇ ਜ਼ੰਗਬਾਜ਼", "ਜੰਗੇਦਾਰਾ", "ਜੰਗੇ ਰੂਸ", "ਜੰਗੇ ਫ਼ੌਰ" "ਜੰਗੇ ਫ਼ਗ਼ਫ਼ੂਰ" ਆਦਿ ਦਰਜ ਹਨ ਅਤੇ ਇਸੇ ਪ੍ਰਕਾਰ ਕੁਝ ਮਹਿਫ਼ਲਾਂ ਦੇ ਆਰੰਭਕ

ਸਮਾਚਾਰ ਅਤੇ ਜਸ਼ਨਾਂ ਦੇ ਹਾਲਾਤ ਅੰਕਿਤ ਹਨ। "ਸ਼ਾਹਨਾਮਾ" ਜਿਸ ਵਿਚ ਸੰਕਿਲਤ ਸੱਠ ਹਜ਼ਾਰ ਸ਼ਿਅਰ "ਫ਼ਿਰਦੌਸੀ" ਦੀ ਉਮਰ ਭਰ ਦੀ ਕਮਾਈ ਹਨ ਉਸੇ ਤਰ੍ਹਾਂ ਦੇ ਮਜ਼ਮੂਨਾਂ ਦੇ ਇਨ੍ਹਾਂ ਨੇ ਵੀ ਦਰਿਆ ਚਲਾਏ ਹੋਏ ਹਨ ਅਤੇ ਇਕ ਚੁਣੇ ਹੋਏ ਵਾਹਿਦ ਮਜ਼ਮੂਨ ਨੂੰ ਸੈਂਕੜੇ ਨਹੀਂ ਹਜ਼ਾਰਾਂ ਰੰਗਾਂ ਵਿਚ ਰੂਪਮਾਨ ਕੀਤਾ ਹੋਇਆ ਹੈ। ਹਰ ਮਰਸੀਏ ਦਾ ਚਿਹਰਾ ਨਵਾਂ, ਆਮਦ ਨਵੀਂ, ਰਜ਼ਮ ਵੱਖਰੀ ਅਤੇ ਬਜ਼ਮ ਵੱਖਰੀ ਹੈ। ਹਰ ਇਕ ਵਿਸਥਾਰ ਵਿਚ ਨਵਾਂ ਅਣਛੋਹਿਆ ਮਜ਼ਮੂਨ ਹੈ। ਤਲਵਾਰ ਨਵੀਂ, ਨੇਜ਼ਾ ਨਵਾਂ, ਘੋੜਾ ਨਵਾਂ, ਅੰਦਾਜ਼ ਨਵਾਂ ਅਤੇ ਮੁਕਾਬਿਲੇ ਵੀ ਨਵੇਂ ਹਨ। ਇਹ ਵਿਸ਼ੇਸ਼ਤਾ ਵੀ ਤਾਂ ਹੈ ਕਿ ਜੇ ਸਵੇਰ ਦਾ ਆਗਮਨ ਜਾਚੋ ਤਾਂ ਪਰਮਾਤਮਾ ਦੀ ਸ਼ਾਨ ਦੇਖੋ ਅਤੇ ਜੇ ਰਾਤ ਦੇ ਤੁਰ ਜਾਣ ਤੋਂ ਬਾਅਦ ਹਨੇਰੇ ਦੇ ਮੁਕਣ ਵਿਚੋਂ ਜਾਗਦੀ ਉਸ਼ਾ ਵਿਚੋਂ ਉਗਮਦੇ ਸੂਰਜ ਦੇ ਦਰਸ਼ਨ ਕਰੋ ਤਾਂ ਉਸ ਨਾਲ ਪੰਛੀਆਂ ਦੀਆਂ ਉਡਾਰੀਆਂ ਵੀ ਮਾਣੋ।

ਜੇ ਸ਼ਾਮ ਹੋ ਰਹੀ ਹੈ ਤਾਂ ਉਸ ਵਿਚ ਗ਼ਰੀਬਾਂ ਦੀ ਉਦਾਸੀ ਅਤੇ ਉਪ੍ਰੰਤ ਰਾਤ ਦੀ ਇਕਾਗਰ ਸ਼ਾਂਤੀ ਅਨੁਭਵ ਕਰੋ। ਕਈ ਥਾਵਾਂ ਤੇ ਤਾਰਿਆਂ ਦੀਆਂ ਛਾਵਾਂ ਨੂੰ ਚਾਨਣ ਅਤੇ ਹਨੇਰੇ ਦੇ ਭਿੰਨ ਭਿੰਨ ਪੱਖਾਂ ਵਿਚ ਦਿਖਾਇਆ ਹੈ। ਗੱਲ ਕੀ ਜਿਸ ਹਾਲਤ ਨੂੰ ਵੀ ਵਰਣਨ ਕੀਤਾ ਹੈ ਉਸ ਦਾ ਸਮਾਂ ਸਾਕਾਰ ਕਰ ਦਿੱਤਾ ਹੇ। ਮਜ਼ਮੂਨਾਂ ਦੇ ਆਵੇਸ਼ ਦੀ ਵੀ ਕੋਈ ਹੱਦ ਨਾ ਰਹੀ। ਜਿਸ ਤਰ੍ਹਾਂ ਦੇ ਮਰਸੀਏ ਚਾਲੀ ਜਾਂ ਪੰਜਾਹ ਬੰਦਾਂ ਤੋਂ ਵਧ ਦੇ ਨਹੀਂ ਸਨ ਲਿਖੇ ਜਾਂਦੇ ਉਹ ਇਕ ਸੌ ਪੰਜਾਹ ਬੰਦਾਂ ਤੋਂ ਵੀ ਵਧਦੇ ਵਧਦੇ ਦੋ ਸੌ ਤੋਂ ਉਪਰ ਟੱਪ ਗਏ। ਸ੍ਵਰਗਵਾਸੀ ਮੀਰ ਸਾਹਿਬ ਨੇ ਘੱਟ ਤੋਂ ਘੱਟ ਦਸ ਹਜ਼ਾਰ ਮਰਸੀਏ ਜ਼ਰੂਰ ਲਿਖੇ ਹੋਣਗੇ। ਸਲਾਮਾਂ ਦੀ ਤਾਂ ਗਿਣਤੀ ਹੀ ਨਹੀਂ ਹੋ ਸਕਦੀ। ਰੁਬਾਈਆਂ ਤਾਂ ਇਉਂ ਬੋਲ ਜਾਂਦੇ ਸਨ ਜਿਵੇਂ ਗੱਲਾਂ ਕਰ ਰਹੇ ਹੁੰਦੇ ਹਨ।

ਦੋਵਾਂ ਉਸਤਾਦਾਂ ਨਾਲ ਉਨ੍ਹਾਂ ਦੇ ਸਾਥੀਆਂ ਦੇ ਦੋ ਜਥੇ ਹੋ ਗਏ। ਇਕ ਅਜਿਹੇ ਸਨ ਜੋ "ਅਨੀਸੇ" ਅਖਵਾਂਦੇ ਸਨ ਅਤੇ ਦੂਸਰੇ ਉਹ ਸਨ ਜੋ "ਦਬੀਰੇ" ਅਖਵਾਂਦੇ ਸਨ। ਭਾਵੇਂ ਉਨ੍ਹਾਂ ਦੀਆਂ ਫ਼ਜ਼ੂਲ ਗੱਲਾਂ ਨੇ ਅਤੇ ਝੂਠੇ ਗ਼ਰੂਰ ਅਤੇ ਨੁਕਤਾਚੀਨੀ ਨੇ ਨਾ-ਮੁਨਾਸਬ ਝਗੜੇ ਪੈਦਾ ਕੀਤੇ ਪਰ ਨੁਕਸਾਨ ਦੇ ਮੁਕਾਬਿਲੇ ਉਤੇ ਫ਼ਾਇਦਾ ਜ਼ਿਆਦਾ ਹੋਇਆ। ਬੇਹਦ ਤਾਰੀਫ਼ਾਂ ਨੇ ਦੋਵਾਂ ਦੇ ਕਾਵਿ ਪਰਵਾਜ਼ ਨੂੰ ਅਰਸ਼ਾਂ ਤੋਂ ਉੱਚਾ ਉਭਾਰ ਦਿੱਤਾ ਸੀ। ਦੋਵਾਂ ਦੇ ਪ੍ਰਸ਼ੰਸਕ ਜੋ ਜੋ ਦਲੀਲਾਂ ਆਪਣੇ ਪ੍ਰਚਾਰ ਦੇ ਹੱਕ ਵਿਚ ਦੇਂਦੇ ਸਨ ਉਨ੍ਹਾਂ ਵਿਚੋਂ ਕੁਝ ਤਾਂ ਵਧੇਰੇ ਵਜ਼ਨ ਵਾਲੀਆਂ ਹੁੰਦੀਆਂ ਸਨ ਅਤੇ ਕੁਝ ਆਪਣੇ ਵਿਸਥਾਰ ਵਿਚ। ਇਕ ਪੱਖ ਦੇ ਹੱਕ ਵਿਚ ਫ਼ੈਸਲਾ ਕਰ ਸਕਣਾ ਉਪਰੋਕਤ ਕਾਰਣ ਕਰਕੇ ਮੁਸ਼ਕਲ ਹੁੰਦਾ ਸੀ।

ਅਨੀਸੀ ਉਮਤ ਵਾਲੇ ਰਚਨਾਵਾਂ ਦੇ ਵਹਾਉ, ਸ਼ੁਧਤਾ, ਨੁਹਾਰ ਦੇ ਰੂਪ ਅਤੇ ਮੁਹਾਵਰੇ ਤੋਂ ਉਤਪੰਨ ਹੁੰਦੇ ਸਵਾਦ ਨੂੰ ਪੇਸ਼ ਕਰਕੇ ਪੁੱਛਦੇ ਸਨ ਕਿ ਉਸ ਪੱਧਰ ਦੀ ਕੋਈ ਵੰਨਗੀ ਪੇਸ਼ ਕਰੋ।

ਦਬੀਰੀ ਉਮਤ ਵਾਲੇ ਵਰਤੇ ਹੋਏ ਲਫ਼ਜ਼ਾਂ ਦੀ ਸ਼ਾਨ, ਖ਼ਿਆਲਾਂ ਦੀ ਉੱਚੀ ਉਡਾਰੀ ਅਤੇ ਮਜ਼ਮੂਨਾਂ ਦੀ ਨਵੀਨਤਾ ਟਾਕਰੇ ਉੱਤੇ ਉਭਾਰਦੇ ਸਨ।

ਅਨੀਸੀ ਉਮਤ ਵਾਲੇ ਕਹਿੰਦੇ ਸਨ ਕਿ ਜਿਸ ਉਪਜ ਨੂੰ ਤੁਸੀਂ ਮਾਣ ਕਰਨ ਯੋਗ ਸਮਝਦੇ ਹੋ ਉਸ ਵਿਚ ਅੰਕਿਤ ਗੱਲਾਂ ਸਾਹਿਤਕ ਦੁਨੀਆ ਵਿਚੋਂ ਨਾਪਸੰਦ ਹੋਣ ਕਾਰਨ

ਖਾਰਜ਼ ਕਰ ਦਿੱਤੀਆਂ ਹੋਈਆਂ ਹਨ। ਸਿਰਫ਼ ਦੂਰੋਂ ਚਮਕਦੇ ਪਹਾੜ ਹਨ। ਕਖ ਕਾਣ ਵਹਾ ਕੇ ਲਿਆਣ ਵਾਲੀਆਂ ਨਦੀਆਂ ਹਨ।

ਦਬੀਰੀ ਉਮਤ ਵਾਲੇ ਕਹਿੰਦੇ ਸਨ ਤੁਸੀਂ ਇਸ ਨੂੰ ਮੁਸ਼ਕਲਾਂ ਦਾ ਤਾਣਾ ਬਾਣਾ ਕਹਿੰਦੇ ਹੋ ਇਸ ਵਿਚ ਤਾਂ ਵਿਦਵਤਾ ਦੇ ਹੀਰੇ ਪੰਨੇ ਹਨ। ਇਸ ਨੂੰ ਬਿਆਨ ਦੀ ਭਰਪੂਰਤਾ ਕਹਿੰਦੇ ਹਨ। ਤੁਹਾਡੇ ਰਚਨਾਹਾਰ ਪੁਰਸ਼ ਦੀਆਂ ਬਾਹਾਂ ਵਿਚ ਸਮਰਥਾ ਹੋਵੇ ਤਾਂ ਹੀ ਪਰਬਤਾਂ ਨੂੰ ਚੀਰ ਕੇ ਹੀਰੇ ਕੱਢ ਸਕੇ। ਅਨੀਸ ਦੀ ਰਚਨਾ ਵਿਚ ਹੈ ਹੀ ਕੀ? ਸਿਰਫ਼ ਜ਼ਬਾਨੀ ਜਮ੍ਹਾ ਖ਼ਰਚ ਹੈ।

ਅਨੀਸੀ ਉਮਤ ਉਸ ਤਰ੍ਹਾਂ ਦੇ ਬੋਲ ਸੁਣ ਕੇ ਚਮਕ ਉਠਦੀ ਸੀ ਅਤੇ ਪੁੱਛਦੀ ਸੀ ਕਿ ਕਿਹੜਾ ਅਜਿਹਾ ਵਿਸ਼ੇਸ਼ ਗੁਣ ਤੁਹਾਡੇ ਸਨਮਾਨਤ ਕਵੀ ਵਿਚ ਹੈ ਜੋ ਸਾਡੇ ਪਰਤਿਸ਼ਠ ਸ਼ਾਇਰ ਵਿਚ ਨਹੀਂ? ਤੁਸੀਂ ਜਾਣਦੇ ਕਿਉਂ ਨਹੀਂ ਕਿ ਜਿਸ ਨੂੰ ਗੱਲਾਂ ਬਾਤਾਂ ਦਾ ਜਮ੍ਹਾ ਖ਼ਰਚ ਕਹਿੰਦੇ ਹੋ ਇਹ ਸ਼ੁਧ ਰਚਨਾ ਜਿਸ ਦਾ ਬਿਆਨ ਕੁਦਰਤੀ ਹੈ ਉਸ ਦਾ ਪ੍ਰਕਾਸ਼ ਹੈ। ਇਸ ਨੂੰ ਆਵੇਸ਼ ਦੀ ਉਪਜ ਮੰਨਦੇ ਹਨ ਜੋ ਪਰਮਾਤਮਾ ਦੀ ਦਿੱਤੀ ਹੋਈ ਜਮਾਂਦਰੂ ਸ਼ਕਤੀ ਦੇ ਕਾਰਨ ਹੈ। ਕਿਤਾਬਾਂ ਪੜ੍ਹਨ ਨਾਲ ਅਤੇ ਕਾਗ਼ਜ਼ ਸਿਆਹ ਕਰਨ ਨਾਲ ਇਸ ਦੀ ਪ੍ਰਾਪਤੀ ਨਹੀਂ ਹੁੰਦੀ।

ਦਬੀਰੇ ਅਜਿਹੀਆਂ ਤਕਰੀਰਾਂ ਸੁਣ ਕੇ ਕਿਸੇ ਨਾ ਕਿਸੇ ਮਰਸੀਏ ਦੇ ਆਰੰਭ ਜਾਂ ਦਰਮਿਆਨ ਵਿਚੋਂ ਜਾਂ "ਰਜਜ਼ ਖਵਾਨੀ" ਦੇ ਬੰਦ ਪੜ੍ਹਨੇ ਸ਼ੁਰੂ ਕਰ ਦੇਂਦੇ ਸਨ ਜਿਨ੍ਹਾਂ ਵਿਚ ਆਮ ਕਰਕੇ ਹਦੀਸਾਂ ਜਾਂ ਆਇਤਾਂ ਵਿਚੋਂ ਹਵਾਲੇ ਜੜ੍ਹੇ ਹੁੰਦੇ ਸਨ।

ਅਨੀਸੇ ਕਹਿੰਦੇ ਸਨ ਕਿ ਇਸ ਗੁਣ ਤੋਂ ਕਿਸ ਕਾਫ਼ਰ ਨੂੰ ਇਨਕਾਰ ਹੈ ਪਰ ਫਿਰ ਏਨੇ ਹਿੱਸੇ ਹੀ ਪੜ੍ਹੋ ਉਨ੍ਹਾਂ ਤੋਂ ਅੱਗੇ ਨਾ ਪੜ੍ਹੋ। ਦੂਸਰੇ ਪੱਖਾਂ ਵੱਲ ਵੀ ਧਿਆਨ ਦਿਉ। ਜੋ ਰੰਚਕ ਮਾਤਰ ਵੀ ਨਸੀਬ ਨਹੀਂ ਹੁੰਦੇ। ਸਿਰਫ਼ ਲਫ਼ਜ਼ਾਂ ਦੀ ਬਾਰਸ਼ ਨਾਲ ਕੁਝ ਨਹੀਂ ਹੁੰਦਾ। ਮਤਲਬ ਨੂੰ ਸਹੀ ਤਰ੍ਹਾਂ ਪ੍ਰਗਟ ਕਰ ਸਕਣਾ ਅਸਲ ਪ੍ਰਾਪਤੀ ਹੁੰਦੀ ਹੈ ਅਤੇ ਜੇ ਉਸ ਬਾਰੇ ਬਹਿਸ ਕਰੋ ਤਾਂ ਕੁਝ ਵੀ ਆਪਣੇ ਹੱਕ ਵਿਚ ਨਹੀਂ ਦੱਸ ਸਕੋਗੇ। ਉਚੀ ਰਚਨਾ ਨੂੰ ਰੂਪ ਦੇਣਾ ਪਰਮਾਤਮਾ ਵਲੋਂ ਵਰੋਸਾਏ ਹੋਏ ਸ਼ਾਇਰਾਂ ਦਾ ਹੀ ਕੰਮ ਹੈ। ਜਿਨ੍ਹਾਂ ਨੂੰ ਰਚਨਾਤਮਕ ਅਸੂਲਾਂ ਦੀ ਪ੍ਰਾਪਤੀ ਆਪਣੇ ਬਜ਼ੁਰਗਾਂ ਪਾਸੋਂ ਸੀਨਾ-ਬਾ-ਸੀਨਾ ਚਲਦੇ ਗੁਣਾਂ ਸਮੇਤ ਵਿਰਾਸਤ ਵਿਚ ਮਿਲੀ ਹੈ ਉਹੀ ਇਸ ਕੰਮ ਨੂੰ ਨਿਭਾਅ ਸਕਣਾ ਜਾਣਦੇ ਹਨ।

ਦਬੀਰੇ ਉਪਰੋਕਤ ਕਥਨਾਂ ਦੇ ਉਤਰ ਵਿਚ ਆਪਣੇ ਉੱਚ ਪਾਏ ਦੇ ਸਾਹਿਤਕ ਪੁਰਖ ਬਾਰੇ ਉਸਦੀ ਆਵੇਸ਼ ਸ਼ਕਤੀ, ਮਜ਼ਮੂਨਾਂ ਤੇ ਕਾਬੂ ਅਤੇ ਸ਼ਬਦ ਚੋਣ ਦੀ ਸੁਘੜਤਾ ਦਾ ਚਰਚਾ ਕਰਦੇ ਸਨ ਅਤੇ ਥਾਂ ਪਰ ਥਾਂ ਬਿਆਨ ਕਰਦਿਆਂ ਕਹਿੰਦੇ ਸਨ ਕਿ ਦੇਖੋ ਇਹ ਮੁਹਾਵਰੇ ਕਿਸ ਉੱਚ ਪਾਏ ਦੇ ਹਨ ਅਤੇ ਬੋਲ ਚਾਲ ਕਿੰਨੀ ਸਾਫ਼ ਅਤੇ ਸ਼ੁਧ ਹੈ। ਇਸ ਦੇ ਨਾਲ ਇਹ ਵੀ ਕਹਿੰਦੇ ਸਨ ਕਿ ਦੱਸੋ ਕਿਸ ਦੀ ਸਮਰਥਾ ਕਿ ਰਾਤ ਭਰ ਬੈਠਾ ਰਹੇ ਅਤੇ ਸੌ ਬੰਦ ਰਚ ਕੇ ਫਿਰ ਆਰਾਮ ਕਰਨ ਵਾਸਤੇ ਉਠੇ। ਪੂਰਾ ਵਰ੍ਹਾ ਜੇ ਕਲਮ ਘਸਾਂਦੇ ਰਹੇ ਅਤੇ ਮੁਹਰਮ ਦੇ ਸਮੇਂ ਤੱਕ ਦਸ ਪੰਦਰਾਂ ਮਰਸੀਏ ਤਿਆਰ ਕਰ ਲਏ ਤਾਂ ਕੀਤਾ ਹੀ ਕੀ? ਅਤੇ ਉਹ ਪ੍ਰਾਪਤੀ ਵੀ ਦੋ ਹੋਰ ਭਰਾਵਾਂ ਦੀ ਅਗਵਾਈ ਅਤੇ ਮਸ਼ਵਰੇ ਨਾਲ ਵਿਚਾਰ ਵਟਾਂਦਰਾ ਕਰਨ ਵਾਲਿਆਂ ਦੇ ਪਸੀਨੇ ਵਗਾਂਦਿਆਂ।

ਅਨੀਸੇ ਕਹਿੰਦੇ ਸਨ ਠੀਕ ਹੈ ਪਰ ਜੋ ਰਾਤੋ ਰਾਤ ਸੌ ਬੰਦ ਲਿਖ ਲੈਂਦੇ ਹਨ ਉਹ ਬੇ ਦਸਤੂਰ ਅਤੇ ਬੇਅਸੂਲੇ ਹੀ ਤਾਂ ਹੁੰਦੇ ਹਨ ਅਤੇ ਜਦੋਂ ਮਤਲਬ ਦੀ ਗੱਲ ਕਹਿਣੀ ਹੁੰਦੀ ਹੈ ਤਾਂ ਉਸ ਤੇ ਪੂਰੇ ਨਹੀਂ ਉਤਰਦੇ। ਨਾਲ ਦੇ ਨਾਲ ਅਜਿਹੇ ਮਿਸਰੇ ਵੀ ਪੜ੍ਹ ਦੇਂਦੇ ਸਨ ਜੋ ਗ਼ਲਤ ਮੁਹਾਵਰੇ ਇਸਤੇਮਾਲ ਕਰਨ ਦੇ ਦੋਸ਼ ਹੇਠ ਆ ਸਕਦੇ ਸਨ ਜਾਂ ਜਿਨ੍ਹਾਂ ਵਿਚ ਨੁਕਸਦਾਰ ਤਸ਼ਬੀਹਾਂ ਹੁੰਦੀਆਂ ਸਨ ਜਾਂ ਫਿਰ ਦ੍ਰਿਸ਼ਟਾਂਤ ਅਨਜੋੜ ਹੁੰਦੇ ਸਨ।

ਇਤਰਾਜ਼ਾਂ ਦੀ ਦੋਵੱਲੀ ਛਾਣਬੀਣ ਏਨੀ ਹੁੰਦੀ ਸੀ ਕਿ ਦਬੀਰੇ ਕਹਿੰਦੇ ਸਨ ਕਿ ਜੋ ਪ੍ਰਵਾਨ ਪਦਵੀ ਪਰਮਾਤਮਾ ਨੇ ਸਾਡੇ ਸਤਿਕਾਰਯੋਗ ਕਵੀ ਨੂੰ ਦਿੱਤੀ ਹੈ ਕਦੇ ਵੀ ਕਿਸੇ ਨੂੰ ਨਸੀਬ ਨਹੀਂ ਹੁੰਦੀ। ਜਿਸ ਮਜਲਸ ਵਿਚ ਵੀ ਇਨ੍ਹਾਂ ਦੀ ਰਚਨਾ ਪੜ੍ਹੀ ਗਈ ਪ੍ਰਸੰਸਾ ਦੀ ਭਰਮਾਰ ਹੋ ਗਈ। ਦੇਖੋ ਕਿੰਨੇ ਗ਼ਮ ਦਰਸਾਣ ਵਾਲੇ ਦਰਦ ਜਗਾਣ ਵਾਲੇ ਮਜ਼ਮੂਨ ਹਨ। ਇਨ੍ਹਾਂ ਦੇ ਬੋਲਾਂ ਨੂੰ ਦੇਖੋ ਕਿਸ ਤਰ੍ਹਾਂ ਵਿਸ਼ਵਾਸ ਦੇ ਅੰਮ੍ਰਿਤ ਵਿਚ ਅਸਥਿਤ ਹਨ।

ਅਨੀਸੇ ਅੱਗੋਂ ਕਹਿੰਦੇ ਸਨ ਕਿ ਉਹ (ਦਬੀਰ) ਪੜ੍ਹਨਗੇ ਹੀ ਕੀ? ਉਨ੍ਹਾਂ ਦੀ ਆਵਾਜ਼ ਤਾਂ ਦੇਖੋ। ਉਨ੍ਹਾਂ ਨੂੰ ਮਰਸੀਆ ਪੜ੍ਹਨਾ ਤਾਂ ਆਉਂਦਾ ਹੀ ਨਹੀਂ। ਮਤਲਬ ਇਹ ਕੇ ਆਪੋ ਵਿਚ ਲੜਨ ਵਾਲੇ ਤਰਫ਼ਦਾਰਾਂ ਨੂੰ ਕੋਈ ਨਸੀਹਤ ਚੁੱਪ ਨਹੀਂ ਸੀ ਕਰਾ ਸਕਦੀ। ਹਾਂ ਮਜਬੂਰਨ ਆਪਣੇ ਸੰਘ ਫਾੜ ਫਾੜ ਕੇ ਦੋਹਾਂ ਪਾਸਿਆਂ ਦੇ ਤਰਫ਼ਦਾਰਾਂ ਦੀਆਂ ਆਵਾਜ਼ਾਂ ਬੰਦ ਹੋ ਜਾਂਦੀਆਂ ਸਨ। ਸੁਲਹ ਕਰਾਣ ਵਾਲਿਆਂ ਦੀ ਸਮਰਥਾ ਵਿਚਕਾਰ ਆ ਕੇ ਕਹਿੰਦੀ ਸੀ ਹਾਂ ਬਈ ਦੋਵੇਂ ਹੀ ਅੱਛੇ ਹਨ ਦੋਵੇਂ ਹੀ ਅੱਛੇ ਹਨ। ਕਦੇ ਇਹ ਕਿਹਾ ਜਾਂਦਾ ਸੀ ਕਿ ਉਹ ਸੂਰਜ ਹਨ ਅਤੇ ਇਹ ਚੰਦਰਮਾ ਅਤੇ ਕਦੇ ਕਿਹਾ ਜਾਂਦਾ ਸੀ ਕਿ ਉਹ ਚੰਦਰਮਾ ਹਨ ਅਤੇ ਇਹ ਸੂਰਜ।

ਲਖਨਊ ਵਿਚ ਬੇਫ਼ਿਕਰ ਵਿਹਲੇ ਰਹਿਣ ਵਾਲੇ ਇਕ ਦੂਸਰੇ ਨੂੰ ਲੜਾ ਸਕਣ ਵਿਚ ਮਾਹਿਰ ਸਨ ਅਤੇ ਤਮਾਸ਼ੇ ਦੇਖਣ ਦਾ ਉਨ੍ਹਾਂ ਨੂੰ ਇਸ਼ਕ ਸੀ। ਦਬੀਰੇ ਤਾਂ ਗ਼ੈਰ ਸਨ ਹੀ ਉਹ ਤਾਂ ਭਰਾਵਾਂ ਨੂੰ ਆਪੋ ਵਿਚ ਲੜਾ ਦੇਂਦੇ ਸਨ। ਬਹੁਤ ਦੇਰ ਤੱਕ ਵਿਗੜੀ ਰਹੀ।

ਮੀਰ ਅਨੀਸ ਦੇ ਪਾਸ ਆਉਂਦੇ ਸਨ ਤਾਂ ਕਹਿੰਦੇ ਸਨ ਕਿ ਹਜ਼ੂਰ ਜਦ ਤਕ ਆਚਰਣ ਦਰੁਸਤ ਕਰਾਣ ਵਾਲੇ ਮਰਸੀਏ ਹਨ ਉਨ੍ਹਾਂ ਨੂੰ ਜ਼ਰੂਰ ਪੜ੍ਹੋ। ਜਿਸ ਦਿਨ ਆਪ ਦਾ ਬਿਨਾਂ ਦਰੁਸਤ ਕੀਤੇ ਹੋਏ ਕੋਈ ਮਰਸੀਆ ਪੜ੍ਹਿਆ ਗਿਆ ਤਾਂ ਅਸਲੀਅਤ ਜ਼ਾਹਰ ਹੋ ਜਾਵੇਗੀ। ਦੂਜਾ ਭਰਾ ਨੂੰ ਜਾ ਕੇ ਕਹਿੰਦੇ ਸਨ ਕਿ ਹਜ਼ੂਰ ਉਮਰ ਦਾ ਵੱਡਾ ਹੋਣਾ ਵੱਖਰੀ ਗੱਲ ਹੈ ਅਤੇ ਵਰਤੀ ਹੋਈ ਬੋਲੀ ਦਾ ਸਵਾਦ ਉਤਪੰਨ ਕਰ ਸਕਣ ਵਾਲੀ ਹੋਣਾ ਹੋਰ ਗੱਲ ਹੈ ਅਤੇ ਇਹ ਨਿਹਮਤ ਆਪਣੇ ਹਿੱਸੇ ਹੀ ਆਈ ਹੈ।

ਅਸਲ ਗੱਲ ਤਾ ਇਹ ਕਿ ਉਹ ਪਵਿੱਤਰ ਰੂਹਾਂ ਜਿਨ੍ਹਾਂ ਕਾਰਨ ਸਾਡੀ ਕਾਵਿ ਸਮਗ੍ਰੀ ਨੂੰ ਸਮਰਥਾ ਮਿਲੀ ਅਤੇ ਬੋਲੀ ਦਾ ਵਿਸਥਾਰ ਹੋਇਆ ਉਨ੍ਹਾਂ ਦਾ ਅਹਿਸਾਨ ਪੂਰੇ ਹੱਕ ਨਾਲ ਤਾਂ ਕੋਈ ਉੱਚਕੋਟੀ ਦਾ ਪ੍ਰਮੁਖ ਸਾਹਿਤਕਾਰ ਹੀ ਅਦਾ ਕਰੇ ਸਿਰਫ਼ ਸਾਡੇ ਧੰਨਵਾਦ ਕਰਨ ਨਾਲ ਕੀ ਬਣੇਗਾ? ਫਿਰ ਵੀ ਇਹ ਗੱਲ ਪ੍ਰਗਟ ਕਰਨਯੋਗ ਹੈ ਕਿ ਸਾਹਿਤਕ ਗੋਸ਼ਟੀਆਂ ਦਾ ਜੋ ਦਾਇਰਾ ਇਨ੍ਹਾਂ ਦੀ ਕਲਮ ਦੇ ਅਧੀਨ ਸੀ ਉਸ ਦੀਆਂ ਜੋਸ਼ ਭਰਪੂਰ ਤਬੀਅਤਾਂ ਨੇ ਬਹੁਤ ਸਾਰੀਆਂ ਰਚਨਾਵਾਂ ਦਾ ਹਿੱਸਾ ਰਜ਼ਮ ਬਜ਼ਮ ਵਿਚ ਹੀ ਖਚਤ ਕਰ ਲਿਆ। ਨਤੀਜੇ ਦੇ ਤੌਰ ਤੇ ਮਰਸੀਏ ਲਿਖਣ ਦਾ ਪਿੜ ਬਹੁਤ ਛੋਟਾ ਰਹਿ ਗਿਆ ਅਤੇ ਅਫ਼ਸੋਸ ਹੈ ਕਿ

ਉਨ੍ਹਾਂ ਦਾ ਅਸਲ ਉਦੇਸ਼ ਐਸਾ ਸੀ ਜਿਸ ਨੂੰ ਅਸੀਂ ਗਵਾ ਬੈਠੇ ਹਾਂ।

ਜਦ ਤਕ ਲਖ਼ਨਊ ਆਬਾਦ ਸੀ ਤਦ ਤੱਕ ਜਦੋਂ ਕਦੇ ਵੀ ਕਿਸੇ ਹੋਰ ਸ਼ਹਿਰ ਵਿਚ ਜਾ ਕੇ ਰਹਿਣ ਦਾ ਜ਼ਿਕਰ ਹੁੰਦਾ ਤਾਂ ਇਹ ਦੋਵੇਂ ਹੀ ਫ਼ਰਮਾਂਦੇ ਸਨ ਕਿ ਉਸ ਤਰ੍ਹਾਂ ਦੀਆਂ ਰਚਨਾਵਾਂ ਨੂੰ ਉਸੇ ਸ਼ਹਿਰ ਦੇ ਲੋਕ ਸਮਝ ਸਕਦੇ ਸਨ। ਹੋਰ ਕਿਸੇ ਨੇ ਉਨ੍ਹਾਂ ਦੀ ਕੀ ਕਦਰ ਕਰਨੀ ਸੀ ਅਤੇ ਉਨ੍ਹਾਂ ਦੀ ਵਰਤੀ ਹੋਈ ਬੋਲੀ ਦੇ ਸਵਾਦ ਨੂੰ ਕੀ ਮਾਣ ਸਕਣਾ ਸੀ? ਪਰ ਲਖ਼ਨਊ ਦੀ ਤਬਾਹੀ ਤੋਂ ਬਾਅਦ ਪਹਿਲੇ ਤਾਂ ਮਿਰਜ਼ਾ ਦਬੀਰ ਨੂੰ ਮੁਰਸ਼ਦਾਬਾਦ ਬੁਲਾਇਆ ਗਿਆ 1858 ਈਸਵੀ ਵਿਚ ਉਹ ਉਥੇ ਚਲੇ ਗਏ ਜਿਥੋਂ ਹਮੇਸ਼ਾ ਅਲਾਹਬਾਦ ਅਤੇ ਬਨਾਰਸ ਜਾਂਦੇ ਰਹੇ।

ਸ੍ਵਰਗਵਾਸੀ ਮੀਰ ਅਨੀਸ ਪਹਿਲੀ ਵਾਰ 1859 ਅੰਤੇ ਫਿਰ 1860 ਈਸਵੀ ਵਿਚ ਜਦੋਂ ਕਿ ਅਰਸਤੂ ਜਾਹ ਗ਼ਫ਼ਰਾਨ ਪਨਾਹ ਦੇ ਸਭ ਤੋਂ ਵੱਡੇ ਸਪੁੱਤਰ ਮੌਲਵੀ ਸਯਦ ਸ਼ਰੀਫ਼ ਹੁਸੈਨ ਖ਼ਾਨ ਸਾਹਿਬ ਹੈਦਰਾਬਾਦ ਵਿਚ ਸਨ ਤਾਂ ਉਨ੍ਹਾਂ ਦੇ ਪ੍ਰਭਾਵ ਪਾਣ ਉੱਤੇ ਨਵਾਬ ਤਹਿਵਾਰ ਜੰਗ ਬਹਾਦਰ ਨੇ ਸਦ ਭੇਜਿਆ ਤਾਂ ਤਸ਼ਰੀਫ਼ ਲੈ ਗਏ। ਭਾਵੇਂ ਤਦੋਂ ਵੀ ਉਨ੍ਹਾਂ ਦੀ ਸੰਕੋਚਵਾਨ ਰੁਚੀ ਨਿਕਲਣ ਅਤੇ ਚਲੇ ਜਾਣ ਦੀ ਇਜਾਜ਼ਤ ਨਹੀਂ ਦੇਂਦੀ ਸੀ ਪਰ ਉਪਰੋਕਤ ਮੌਲਵੀ ਸਾਹਿਬ ਦੇ ਕਹਿਣ ਨੂੰ ਟਾਲ ਨਹੀਂ ਸਕਦੇ ਸਨ। ਇਸ ਵਾਸਤੇ ਮਜ਼ਬੂਰ ਹੋ ਕੇ ਚਲੇ ਗਏ। ਹੈਦਰਾਬਾਦ ਦੇ ਵਸਨੀਕਾਂ ਨੇ ਇਨ੍ਹਾਂ ਦੇ ਕਮਾਲ ਦੀ ਐਸੀ ਪ੍ਰਸੰਸਾ ਕੀਤੀ ਜਿਸਦੇ ਇਹ ਪੂਰੀ ਤਰ੍ਹਾਂ ਹੱਕਦਾਰ ਸਨ। ਸਮਾਗਮਾਂ ਵਿਚ ਲੋਕ ਅਜਿਹੀ ਗਿਣਤੀ ਵਿਚ ਆਉਂਦੇ ਸਨ ਕਿ ਆਲੀਸ਼ਾਨ ਖੁੱਲ੍ਹੇ ਮਕਾਨਾਂ ਵਿਚ ਸਮਾਅ ਨਹੀਂ ਸਨ ਸਕਦੇ। ਦਰਵਾਜ਼ਿਆਂ ਉੱਤੇ ਪਹਿਰੇਦਾਰ ਖੜੇ ਕੀਤੇ ਜਾਂਦੇ ਸਨ ਕਿ ਸਿਵਾਏ ਮੁਕਰਰ ਤੌਰ ਤੇ ਬੁਲਾਏ ਗਏ ਅਤੇ ਕਾਵਿ-ਕਦਰ ਕਰ ਸਕਣ ਵਾਲੇ ਲੋਕਾਂ ਦੇ ਹੋਰਨਾਂ ਨੂੰ ਅੰਦਰ ਨਾ ਆਉਣ ਦਿੱਤਾ ਜਾਵੇ। ਇਹ ਵੀ ਸੀ ਕਿ ਕਿਸੇ ਅਮੀਰ ਨਾਲ ਦੋ ਤੋਂ ਵਧ ਰਾਖੀ ਕਰਨ ਵਾਲਿਆਂ ਤੋਂ ਜ਼ਿਆਦਾ ਆਦਮੀ ਨਾ ਆਉਣ। ਅਜਿਹੀਆਂ ਪਾਬੰਦੀਆਂ ਦੇ ਹੁੰਦਿਆਂ ਵੀ ਲੋਕ ਐਸੀ ਭਰਮਾਰ ਵਿਚ ਆਉਂਦੇ ਸਨ ਕਿ ਖਲੋ ਕਿ ਸੁਣਨ ਨੂੰ ਵੀ ਚੰਗਾ ਸਮਝਿਆ ਜਾਂਦਾ ਸੀ। ਇਸੇ ਗੱਲੋਂ ਖੁਸ਼ ਹੁੰਦੇ ਸਨ ਕਿ ਸਾਨੂੰ ਸੁਣ ਤਾਂ ਲਿਆ ਹੈ।

ਮੀਰ ਅਨੀਸ ਸਾਹਿਬ ਜਦ ਉਥੋਂ ਪਰਤੇ ਤਾਂ ਇਕਰਾਰ ਅਨੁਸਾਰ ਉਨ੍ਹਾਂ ਨੂੰ ਅਲਾਹਾਬਾਦ ਉਤਰਨਾ ਪਿਆ। ਇਕ ਮਜਲਸ ਬਹੁਤ ਸ਼ਾਨ ਸ਼ੌਕਤ ਨਾਲ ਸਜਾਈ ਗਈ। ਮੇਰੇ ਪੁਰਾਣੇ ਦੋਸਤ ਜੋ ਮੌਲਵੀ ਜ਼ਕਾ ਉਲਾ ਸਾਹਿਬ ਜੋ ਕਾਇਮ ਮੁਕਾਮ ਮੇਉਰ ਕਾਲਿਜ ਵਿਚ ਪ੍ਰੋਫੈਸਰ ਹਨ ਅਤੇ ਜੋ ਹਰ ਸਾਹਿਤਕ ਪੱਖ ਅਤੇ ਦ੍ਰਿਸ਼ਟੀਕੋਣ ਨੂੰ ਸਮਝਣ ਵਾਲੇ ਹਨ ਉਨ੍ਹਾਂ ਨੇ ਉਸ ਮਜਲਸ ਦਾ ਹਾਲ ਆਪ ਮੈਨੂੰ ਸੁਣਾਇਆ। ਉਹ ਦੱਸਦੇ ਸਨ ਕਿ ਖ਼ਾਸ ਅਤੇ ਆਮ ਤਰ੍ਹਾਂ ਦੇ ਹਜ਼ਾਰਾਂ ਹੀ ਆਦਮੀ ਸਨ। ਕਮਾਲ ਦੇ ਕਲਾਮ ਦੀ ਸਮਰਥਾ ਕੀ ਬਿਆਨ ਕੀਤੀ ਜਾਵੇ। ਲੋਕ ਰਸ-ਗੜੂੰਦ ਮਖ਼ਮੂਰੀ ਦੀ ਹਾਲਤ ਵਿਚ ਬੈਠੇ ਸਨ। ਉਹ ਪੁਰਸ਼ ਸਟੇਜ 'ਤੇ ਬੈਠਾ ਹੋਇਆ ਪੜ੍ਹ ਰਿਹਾ ਸੀ ਅਤੇ ਪ੍ਰਤਖ ਹੋ ਰਿਹਾ ਸੀ ਕਿ ਕੋਈ ਜਾਦੂ ਕਰ ਰਿਹਾ ਹੈ! ਮਕਤੇ ਦੇ "ਟੀਪ" ਪੜ੍ਹਦੇ ਸਨ ਅਤੇ ਮਜ਼ਾ ਲੈਂਦੇ ਸਨ :

ਉਮਰ ਗੁਜ਼ਰੀ ਹੈ ਇਸ ਦਸ਼ਤ ਕੀ ਸਿਆਹੀ ਮੇਂ

ਪਾਂਚਵੀਂ ਪੁਸ਼ਤ ਹੈ ਸ਼ਬੀਰ ਕੀ ਮਦਾਹੀ ਮੇਂ।

ਉਨ੍ਹਾਂ ਦੀ ਬਲਕਿ ਉਨ੍ਹਾਂ ਦੇ ਸਮੁੱਚੇ ਪਰਿਵਾਰ ਵਿੱਚ ਪਰਵਿਰਤ ਬੋਲੀ ਉਰਦੂ ਦੀ ਜ਼ਬਾਨਦਾਨੀ ਦੇ ਦ੍ਰਿਸ਼ਟੀਕੋਣ ਤੋਂ ਸਾਰੇ ਲਖ਼ਨਊ ਵਾਸਤੇ ਮਾਰਗ ਦਿਖਾਣ ਵਾਲੀ ਸਿੱਕੇਬੰਦ ਬੋਲੀ ਸੀ। ਉਨ੍ਹਾਂ ਨੂੰ ਵੀ ਇਸ ਗੱਲ ਦਾ ਪਤਾ ਸੀ ਪਰ ਮਾਨਸਿਕ ਦਸ਼ਾ ਵਿਚ ਸੰਕੋਚ ਸੀ। ਆਚਰਣਕ ਸੁਹਿਰਦਤਾ ਇਨ੍ਹਾਂ ਦੀ ਗੱਲਬਾਤ ਨੂੰ ਇਸ ਤਰ੍ਹਾਂ ਸੰਵਾਰ ਕੇ ਰਖਦੀ ਸੀ ਕਿ ਗੱਲਾਂ ਹਉਮੈ ਦੀ ਲਕੀਰ ਤੋਂ ਹਮੇਸ਼ਾ ਨੀਵੀਆਂ ਰਹਿੰਦੀਆਂ ਸਨ। ਫਿਰ ਵੀ ਇਕ ਇਕ ਬੋਲ ਜੋ ਬੋਲਦੇ ਸਨ ਕੰਡੇ ਉਪਰ ਤੋਲਿਆ ਹੁੰਦਾ ਸੀ। ਕਿਸੇ ਜਲਸੇ ਵਿਚ ਆਪਣੀ ਰਚਨਾ ਸੁਣਾਂਦੇ ਤਾਂ ਕਿਸੇ ਨਾ ਕਿਸੇ ਮੁਹਾਵਰੇ ਬਾਰੇ ਕਹਿ ਦੇਂਦੇ ਕਿ ਇਹ ਤਾਂ ਮੇਰੇ ਘਰ ਦੀ ਬੋਲ ਚਾਲ ਦਾ ਹਿੱਸਾ ਹੈ। ਲਖ਼ਨਊ ਦੇ ਵਸਨੀਕ ਇਸ ਤਰ੍ਹਾਂ ਦੀ ਜ਼ਬਾਨ ਨਹੀਂ ਵਰਤਦੇ। ਇਸ ਤਰ੍ਹਾਂ ਕਹਿਣ ਤੋਂ ਇਹ ਵੀ ਪ੍ਰਤੀਤ ਹੁੰਦਾ ਸੀ ਕਿ ਉਹ ਆਪਣੇ ਆਪ ਨੂੰ ਲਖ਼ਨਊ ਦਾ ਰਹਿਣ ਵਾਲਾ ਨਹੀਂ ਸਨ ਦੱਸਣਾ ਚਾਹੁੰਦੇ।

ਜਿਸ ਤਰ੍ਹਾਂ ਉਨ੍ਹਾਂ ਦਾ ਕਲਾਮ ਬੇਮਿਸਾਲ ਜ਼ਾਹਰ ਹੁੰਦਾ ਹੈ ਉਸੇ ਤਰ੍ਹਾਂ ਉਨ੍ਹਾਂ ਦਾ ਪੜ੍ਹਨ ਦਾ ਤਰੀਕਾ ਵੀ ਬੇਮਿਸਾਲ ਸੀ। ਉਨ੍ਹਾਂ ਦੀ ਆਵਾਜ਼, ਉਨ੍ਹਾਂ ਦੀ ਜਿਸਮਾਨੀ ਬਣਤਰ ਅਤੇ ਉਨ੍ਹਾਂ ਦੀ ਸੂਰਤ ਦਾ ਨਿਖਾਰ ਗੱਲ ਕੀ ਸਭ ਕੁਝ ਉਸ ਕੰਮ ਵਾਸਤੇ ਐਨ ਸਹੀ ਤੌਰ ਤੇ ਵਜੂਦ ਵਿਚ ਆਏ ਸਨ। ਉਨ੍ਹਾਂ ਦਾ ਅਤੇ ਉਨ੍ਹਾਂ ਦੇ ਭਰਾਵਾਂ ਦਾ ਵੀ ਇਹ ਤਰੀਕਾ ਸੀ ਕਿ ਵੱਡੇ ਸ਼ੀਸ਼ੇ ਦੇ ਸਾਹਮਣੇ ਇਕਾਂਤ ਵਿਚ ਬੈਠ ਕੇ ਮਰਸੀਆ ਪੜ੍ਹਨ ਦੀ ਮੁਹਾਰਤ ਕਰਦੇ ਸਨ। ਆਪਣੀਆਂ ਹਰਕਤਾਂ ਅਤੇ ਇਸ਼ਾਰੇ ਅਤੇ ਬਿਸਰਾਮ ਆਦਿ ਸਭ ਪੱਖਾਂ ਨੂੰ ਜਾਚਦੇ ਸਨ। ਆਪਣੀ ਪਰਖ ਦੇ ਆਸਰੇ ਸਾਰੀਆਂ ਊਣਤਾਈਆਂ ਨੂੰ ਦੂਰ ਕਰਕੇ ਸੰਪੂਰਨਤਾ ਪ੍ਰਾਪਤ ਕਰਨ ਦੀ ਕੋਸ਼ਿਸ਼ ਵਿਚ ਲਗੇ ਰਹਿੰਦੇ ਸਨ। ਇਹ ਤਾਂ ਠੀਕ ਹੈ ਕਿ ਮਿਰਜ਼ਾ ਦਬੀਰ ਦੇ ਪੜ੍ਹਨ ਵਿਚ ਉਹ ਚੰਗੀ ਪੇਸ਼ਕਾਰੀ ਨਹੀਂ ਸੀ ਜੋ ਯੋਗ ਹੋ ਸਕਦੀ ਪਰ ਕਲਾਮ ਨੂੰ ਪ੍ਰਵਾਨ ਕਰਵਾ ਸਕਣ ਅਤੇ ਸਰੋਤਿਆਂ ਨੂੰ ਪ੍ਰਭਾਵਿਤ ਕਰ ਸਕਣ ਦੀ ਬਖ਼ਸ਼ਿਸ਼ ਪਰਮਾਤਮਾ ਵਲੋਂ ਪ੍ਰਾਪਤ ਸੀ। ਉਨ੍ਹਾਂ ਦਾ ਲਿਖਿਆ ਮਰਸੀਆ ਜਦ ਹੋਰ ਕੋਈ ਵੀ ਪੜ੍ਹਦਾ ਸੀ ਤਾਂ ਸੁਣਨ ਵਾਲਿਆਂ ਨੂੰ ਰੁਆ ਸਕਣ ਵਿਚ ਕਾਮਯਾਬ ਹੋ ਜਾਂਦਾ ਸੀ। ਇਹ ਉਨ੍ਹਾਂ ਦੀ ਰਚਨਾ ਦੀ ਗ਼ਾਇਬੀ ਸਮਰਥਾ ਸੀ।

# 9. ਪੁਸਤਕ ਦਾ ਅੰਤ

ਪੰਜਵਾਂ ਦੌਰ ਵੀ ਸਮਾਪਤ ਹੋ ਚੁੱਕਿਆ ਹੈ ਪਰ ਸਾਰੇ ਹੀ ਸੋਗ ਵਿਚ ਬੈਠੇ ਹਨ ਕਿ ਦੌਰ ਦਾ ਅਜੇ ਸਹੀ ਅੰਤ ਨਹੀਂ ਹੋਇਆ। ਪੁਰਾਤਨ ਸਮੇਂ ਤੋਂ ਹਿੰਦੁਸਤਾਨ ਦਾ ਸਾਥ ਦੇ ਰਹੀ ਅਰਥਾਤ ਇਸ਼ਕੀਆ ਸ਼ਾਇਰੀ ਤਾਂ ਹੋ ਚੁੱਕੀ ਪਰ ਉਸ ਦੀ ਤਰੱਕੀ ਦਾ ਸਰਚਸ਼ਮਾ ਤਾਂ ਬੰਦ ਨਹੀਂ ਹੋਇਆ। ਮੁਸ਼ਾਇਰੇ ਵਿਚ ਹਿੱਸਾ ਲੈਣ ਵਾਲੇ ਰੰਜਸ਼ ਦਾ ਪ੍ਰਗਟਾਵਾ ਕਰ ਰਹੇ ਹਨ ਕਿ ਹੇ ਪ੍ਰਧਾਨਗੀ ਮੰਚ ਉੱਤੇ ਸ਼ਸ਼ੋਭਤ ਹੋਣ ਵਾਲਿਓ ਤੁਸੀਂ ਜਾਂਦੇ ਜਾਂਦੇ ਆਪਣੇ ਨਾਲ ਹੁਸਨ ਇਸ਼ਕ ਦੇ ਚਰਚੇ ਕਿਉਂ ਲੈ ਚੱਲੇ ਹੋ? ਕੀ ਇਸ ਕਰਕੇ ਕਿ ਇਸ਼ਕ ਦੀ ਭਰਪੂਰ ਸੰਪੂਰਨਤਾ ਦੇ ਬਾਜ਼ਾਰ ਤੁਹਾਡੇ ਸਵਾਸਾਂ ਦੇ ਆਸਰੇ ਹੀ ਸਨ ਅਤੇ ਹੁਸਨ ਦੇ ਹਾਰ ਸ਼ਿੰਗਾਰ ਦੇ ਨਜ਼ਾਰੇ ਤੁਹਾਡੀਆਂ ਕਲਮਾਂ ਦੀ ਉਪਜ ਸਨ? ਤੁਸੀਂ "ਕੈਸ" ਅਤੇ "ਕੋਹਨ" ਦਾ ਨਾਮ ਲੈਣ ਵਾਲੇ ਸਉ ਅਤੇ ਤੁਸੀਂ ਹੀ ਲੈਲਾ ਅਤੇ ਮਜਨੂੰ ਦੇ ਹੁਸਨ ਦੀ ਸ਼ੋਭਾ ਰੂਪਮਾਨ ਕਰਨ ਵਾਲੇ ਸਾਉ। ਨਾਸ਼ਮਾਨ ਸਰੀਰ ਦੀ ਉਪਾਸ਼ਨਾ ਕਰਨ ਵਾਲੇ ਕਹਿੰਦੇ ਹਨ ਕਿ ਤੁਹਾਡੇ ਜਾਣ ਬਾਦ ਮੁਸ਼ਾਇਰੇ ਕੀ ਹੋਣੇ ਨੇ? ਪਰ ਇਹ ਗੱਲ ਸਹੀ ਨਹੀਂ ਹੈ ਕਿਉਂਕਿ ਜਦ ਤੱਕ ਤੁਹਾਡੀਆਂ ਰਚਨਾਵਾਂ, ਪਾਈਆਂ ਹੋਈਆਂ ਲਕੀਰਾਂ ਅਤੇ ਰਵਾਇਤਾਂ ਮੌਜੂਦ ਹਨ ਤਦੋਂ ਤੱਕ ਤੁਸੀਂ ਵੀ ਮੌਜੂਦ ਹੋ। ਤੁਹਾਡੀਆਂ ਮਾਣ ਭਰਪੂਰ ਦਸਤਾਰਾਂ (ਪੱਗਾਂ) ਐਸੀ ਸਜਾਵਟ ਅਤੇ ਪ੍ਰਸੰਸਾ ਦੇ ਫੁੱਲਾਂ ਨਾਲ ਤਾਜ ਬਣ ਕੇ ਪ੍ਰਗਟ ਹਨ ਕਿ ਉਨ੍ਹਾਂ ਵਿਚ ਸੰਵਰੇ ਫੁੱਲ ਸਦਾ ਹੀ ਲਹਿਲਹਾਂਦੇ ਰਹਿਣਗੇ। ਤੁਹਾਡੀਆਂ ਗਰਦਨਾਂ ਵਿਚ ਸਦਾ ਬਹਾਰ ਦੇ ਫੁੱਲਾਂ ਦੇ ਐਸੇ ਸਿਹਰੇ ਹਨ ਜਿਨ੍ਹਾਂ ਤਕ ਕਦੇ ਵੀ ਪੱਤਝੜ ਦੇ ਹੱਥ ਨਾ ਪਹੁੰਚ ਸਕਣਗੇ।

ਸਦਾ ਰਹਿਣ ਵਾਲੀ ਜ਼ਿੰਦਗੀ ਨੂੰ ਸਰਸ਼ਾਰ ਰਖਣ ਵਾਲਾ ਚਸ਼ਮਾ ਜਾਰੀ ਹੈ ਜਿਸਦੇ ਕਿਨਾਰੇ ਸਮੇਂ ਸਮੇਂ ਅਨੁਕੂਲ ਪੰਜੇ ਜਲਸੇ ਜੁੜੇ ਹੋਏ ਹਨ। ਆਬ-ਏ-ਹਯਾਤ ਦਾ ਦੌਰ ਚਲ ਰਿਹਾ ਹੈ। ਚਸ਼ਮੇ ਦਾ ਪਾਣੀ ਜ਼ਮਾਨੇ ਦੇ ਗੁਜ਼ਰਨ ਦੀ ਤਸਵੀਰ ਖਿਚਦਾ ਜਾ ਰਿਹਾ ਹੈ ਅਤੇ ਲਹਿਰਾਂ ਜ਼ਿੰਦਗੀ ਨੂੰ ਅਲਵਿਦਾ ਕਹਿੰਦੀਆਂ ਜਾ ਰਹੀਆਂ ਹਨ। ਤੁਹਾਡੇ ਸਮਾਗਮ ਆਪੋ ਆਪਣੇ ਸਮੇਂ ਦੀ ਦਸ਼ਾ ਖ਼ਾਮੋਸ਼ ਜ਼ਬਾਨ ਵਿਚ ਬਿਆਨ ਕਰ ਰਹੇ ਹਨ। ਤੁਹਾਡੇ ਬੋਲੇ ਹੋਏ ਬੋਲ ਅਤੇ ਤੁਹਾਡੇ ਨਾਲ ਬੀਤੇ ਕਾਰਨਾਮੇ ਉਸ ਸਮੇਂ ਦੀਆਂ ਜੀਉਂਦੀਆਂ ਜਾਗਦੀਆਂ, ਬੋਲਦੀਆਂ ਚਾਲਦੀਆਂ ਤਸਵੀਰਾਂ ਹਨ। ਇਵੇਂ ਹੀ ਅਨੁਭਵ ਹੁੰਦਾ ਹੈ ਜਿਵੇਂ ਬੇਜ਼ਬਾਨ ਮੂਰਤੀਆਂ ਵੀ ਆਪਣੇ ਮੂੰਹਾਂ ਤੋਂ ਬੋਲ ਰਹੀਆਂ ਹੋਣ। ਖ਼ਿਆਲੀ ਸੂਰਤਾਂ ਆਪਣੀਆਂ ਹਰਕਤਾਂ ਇਵੇਂ ਬੇਪਰਵਾਈ ਨਾਲ ਨਿਭਾਅ ਰਹੀਆਂ ਹਨ ਜਿਵੇਂ ਕਿ ਕੋਈ ਜੀਊਂਦੇ ਜਾਗਦੇ ਇਨਸਾਨ ਵੀ ਕਰਕੇ ਨਹੀਂ ਦਿਖਾ ਸਕਦੇ। ਤੁਹਾਡੀ ਇਸ ਕਿਸਮ ਦੀ ਜ਼ਿੰਦਗੀ ਅਜਬ ਜ਼ਿੰਦਗੀ ਹੈ ਕਿਉਂਕਿ ਜੇ ਕੋਈ ਬੁਰਾ ਕਹੇ ਤਾਂ ਤੁਹਾਨੂੰ ਰੰਜ਼ ਨਹੀਂ ਪਹੁੰਚ ਸਕਦਾ ਅਤੇ ਜੇ ਸਲਾਹੁਤਾ ਕਰੇ ਤਾਂ ਉਸਦੀ ਖ਼ੁਸ਼ੀ ਨਹੀਂ ਹੋ ਸਕਦੀ। ਤੁਹਾਨੂੰ ਕੋਈ ਦੁਖ ਨਹੀਂ ਦੇ ਸਕਦਾ। ਤੁਹਾਡੇ ਪਾਸੋਂ ਕਿਸੇ ਨੂੰ ਕੋਈ ਰੰਜ ਨਹੀਂ ਪਹੁੰਚ ਸਕਦਾ। ਪਰਮਾਤਮਾ ਦਾ ਕ੍ਰਿਸ਼ਮਾ ਹੈ ਕਿ ਤੁਸੀਂ ਸੁੱਖ ਅਤੇ ਸ਼ਾਤੀ ਦੀ ਦੁਨੀਆ ਦੇ ਵਸਨੀਕ ਹੋ ਕੇ ਚੁੱਪਚਾਪ ਆਰਾਮ ਦੇ ਵਾਤਾਵਰਣ ਵਿਚ

ਨਿਸ਼ਚਿੰਤ ਜੀਵਨ ਗੁਜ਼ਾਰਦੇ ਹੋ। ਤੁਹਾਡੇ ਵਿਚ ਬੋਲ ਸਕਣ ਦੀ ਸ਼ਕਤੀ ਨਹੀਂ ਰਹੀ ਪਰ ਫਿਰ ਵੀ ਬੇਅੰਤ ਰੰਗਾਂ ਦੀਆਂ ਬੋਲੀਆਂ ਬੋਲ ਰਹੇ ਹੋ। ਤੁਸੀਂ ਤਾਂ ਐਸੇ ਹੋ ਕਿ ਜੋ ਨਾ ਹੁੰਦਿਆਂ ਵੀ ਮੌਜੂਦ ਹੋ। ਮਰ ਚੁੱਕੇ ਹੋ ਪਰ ਫਿਰ ਵੀ ਜ਼ਿੰਦਾ ਹੋ। ਹੇ ਕਾਗ਼ਜ਼ਾਂ ਦੀਆਂ ਖ਼ਾਨਗਾਹਾਂ ਵਿਚ ਰਹਿਣ ਵਾਲਿਓ! ਤੁਹਾਡੀਆਂ ਰਚਨਾਵਾਂ ਤੁਹਾਡੇ ਵਸਦੇ ਰਸਦੇ ਘਰ ਹਨ। ਜਦੋਂ ਵੀ ਅੱਖੀਆਂ ਖੋਲ੍ਹਦਾ ਹਾਂ ਤੁਸੀਂ ਹਰਫ਼ਾਂ ਦੇ ਚਿੱਤਰਾਂ ਦੇ ਲਿਬਾਸਾਂ ਵਿਚ ਸ਼ਸ਼ੋਭਤ ਹੱਸਦੇ ਬੋਲਦੇ ਹੋਏ ਉਸੇ ਤਰ੍ਹਾਂ ਹੀ ਚਲਦੇ ਫਿਰਦੇ ਨਜ਼ਰ ਆਉਂਦੇ ਹੋ ਜਿਸ ਤਰ੍ਹਾਂ ਕਿ ਕਦੇ ਸੱਚਮੁਚ ਸਾਉ। ਜ਼ਮਾਨਾ ਤਾਂ ਵਰ੍ਹਿਆਂ ਦੀਆਂ ਮੰਜ਼ਲਾਂ ਲੰਘ ਕੇ ਦੂਰ ਆ ਪਹੁੰਚਿਆ ਹੈ। ਇਹ ਕਈ ਸੌ ਵਰ੍ਹੇ ਅੱਗੇ ਆ ਗਿਆ ਹੈ ਅਤੇ ਅੱਗੇ ਵੱਲ ਤੁਰਦਾ ਜਾਏਗਾ ਪਰ ਤੁਸੀਂ ਤਾਂ ਆਪਣੀ ਥਾਂ ਉਤੇ ਕਾਇਮ ਹੋ। ਤੁਹਾਡੇ ਅਮਲਾਂ ਅਤੇ ਕਰਤਵਾਂ ਨੂੰ ਤੁਹਾਡੀਆਂ ਰਚਨਾਵਾਂ ਆਸ਼ਕਾਰ ਕਰਦੀਆਂ ਹਨ ਅਤੇ ਤੁਸੀਂ ਇਨ੍ਹਾਂ ਰਾਹੀਂ ਆ ਰਹੀਆਂ ਪੁਸ਼ਤਾਂ ਨਾਲ ਆਪਣੇ ਦਿਲਾਂ ਦੀਆਂ ਗੱਲਾਂ ਕਰਦੇ ਰਹੋਗੇ। ਨਸੀਹਤਾਂ ਕਰਦੇ ਰਹੋਗੇ, ਸਮਝਾਂਦੇ ਰਹੋਗੇ, ਦੁੱਖੀ ਦਿਲਾਂ ਨੂੰ ਮਰਹਮ ਲਗਾਉਗੇ, ਮੁਰਦਾ ਤਬੀਅਤਾਂ ਨੂੰ ਨਵਾਂ ਜੀਵਨ ਦਿਓਗੇ, ਮਧਮ ਆਵਾਜ਼ਾਂ ਨੂੰ ਉੱਚੀਆਂ ਕਰੋਗੇ, ਸੁੱਤੇ ਹੋਏ ਦਿਲਾਂ ਨੂੰ ਖ਼ੁਸ਼ੀ ਨਾਲ ਹਸਾਓਗੇ ਅਤੇ ਕਿਸੇ ਨੂੰ ਉਦਾਸੀ ਦਿਉਗੇ ਅਤੇ ਕਿਸੇ ਨੂੰ ਹੁਲਾਸ।

ਹੇ ਉੱਚੀ ਕਿਸਮਤ ਵਾਲੇ ਮੰਗਤਿਓ! ਹੇ ਸ਼ਾਹੀ ਖ਼ਾਕ ਛਾਣਨ ਵਾਲਿਓ ਤੁਹਾਡੀ ਨੇਕ ਨੀਯਤੀ ਬਹੁਤ ਚੰਗੇ ਸਮੇਂ ਤੁਹਾਨੂੰ ਲਿਆਈ ਪਰ ਅਫ਼ਸੋਸ ਹੈ ਤੁਸਾਂ ਸ਼ਾਇਰੀ ਬਹੁਤ ਥੋੜ੍ਹਾ ਸਮਾਂ ਕੀਤੀ। ਕਿਸਮਤ ਨੇ ਤੁਹਾਨੂੰ ਅੱਛੀ ਚਹਿਲ ਪਹਿਲ ਦਿੱਤੀ ਅਤੇ ਚੰਗੇ ਕਦਰਦਾਨ ਦਿੱਤੇ ਜਿਨ੍ਹਾਂ ਕਾਰਨ ਆਪ ਨੂੰ ਆਪਣੇ ਮਾਨਸਿਕ ਗੁਣ ਰੂਪਮਾਨ ਕਰਨ ਦਾ ਅਵਸਰ ਮਿਲਿਆ ਅਤੇ ਤਬੀਅਤ ਦੇ ਉਭਾਰ ਤੇ ਆਪਣੇ ਸ਼ੌਕ ਪੂਰਾ ਕਰਨ ਦੇ ਮੌਕੇ ਮਿਲੇ। ਹੁਣ ਤਾਂ ਨਾ ਉਹ ਅਵਸਰ ਹੋਣਗੇ ਅਤੇ ਨਾ ਹੀ ਉਸ ਤਰ੍ਹਾਂ ਦੇ ਕਦਰਦਾਨ ਹੋਣਗੇ। ਨਾ ਹੀ ਕੋਈ ਇਸ ਬੂਟੇ ਨੂੰ ਹਰਾ ਰਖ ਸਕੇਗਾ ਅਤੇ ਨਾ ਹੀ ਤੁਹਾਥੋਂ ਵਧ ਉਸ ਵਿਚ ਫੁੱਲ ਅਤੇ ਫਲ ਲਗਾ ਸਕੇਗਾ। ਹਾਂ ਇਹ ਠੀਕ ਹੈ ਕਿ ਤੁਹਾਡੇ ਪੂਰਨਿਆਂ ਉੱਤੇ ਚਲਣ ਵਾਲੇ ਤੁਹਾਡੀ ਤਰ੍ਹਾਂ ਦੇ ਹੀ ਵਿਛੋੜੇ ਅਤੇ ਮਿਲਾਪ ਦੇ ਮਜ਼ਮੂਨਾਂ ਨੂੰ ਅਪਨਾਣਗੇ। ਉਸੇ ਤਰ੍ਹਾਂ ਦੇ ਲਫ਼ਜ਼ਾਂ ਨੂੰ ਉਲਟਣ ਪਲਟਣਗੇ, ਅਗੇ ਤੁਹਾਡੀਆਂ ਪ੍ਰਵਾਨ ਕੀਤੀਆ ਗਰਾਹੀਆਂ ਨੂੰ ਹੀ ਤੁਹਾਡੀ ਤਰ੍ਹਾਂ ਆਪਣੇ ਮੂੰਹਾਂ ਵਿਚ ਚਬਾਂਦੇ ਰਹਿਣਗੇ। ਤੁਸਾਂ ਆਮ ਪ੍ਰਸੰਸਾ ਦੀ ਪ੍ਰਾਪਤੀ ਅਤੇ ਸਦਾ ਵਿਆਪਕ ਰਹਿਣ ਵਾਲੀ ਜ਼ਿੰਦਗੀ ਦੇ ਅਜਿਹੇ ਆਲੀਸ਼ਾਨ ਮਹਿਲ ਉਸਾਰੇ ਹਨ ਕਿ ਸੈਂਕੜੇ ਵਰ੍ਹਿਆਂ ਦੇ ਬੀਤ ਜਾਣ ਉਪ੍ਰੰਤ ਵੀ ਆਪਣੀ ਸ਼ਾਨ ਦਿਖਾਦੇ ਰਹਿਣਗੇ। ਉਹ ਆਸਮਾਨੀ ਲਹਿਰਾਂ ਅਤੇ ਇਨਕਲਾਬੀ ਤੂਫ਼ਾਨਾਂ ਤੋਂ ਨਹੀਂ ਝਿਜਕਦੇ ਅਤੇ ਸਮੇਂ ਦੇ ਭੁਚਾਲਾਂ ਦਾ ਹੱਸ ਕੇ ਸੁਆਗਤ ਕਰਦੇ ਹੋਏ ਕਹਿੰਦੇ ਹਨ ਕਿ ਆਓ ਤਾਂ ਸਹੀ।

ਭਾਵੇਂ ਬਹੁਤ ਬਾਰੀਆਂ ਉਸਰੀਆਂ ਰਚਨਾਵਾਂ ਤੁਹਾਡੇ ਹੁਸਨ ਇਸ਼ਕ ਦੇ ਜਲੂਸ ਨੂੰ ਸਮਰਪਿਤ ਹਨ ਪਰ ਇਨ੍ਹਾਂ ਵਿੱਚ ਵੀ ਤੁਸਾਂ ਅਜਿਹੇ ਮਸਾਲੇ ਵਰਤੇ ਅਤੇ ਸਾਮਾਨ ਸਜਾਏ ਹਨ ਕਿ ਆਉਣ ਵਾਲੀਆ ਨਸਲਾਂ ਜਿਸ ਤਰ੍ਹਾਂ ਦੀਆਂ ਇਮਾਰਤਾਂ ਵੀ ਚਾਹੁੰਣਗੀਆਂ ਇਨ੍ਹਾਂ ਤੋਂ ਪ੍ਰੇਰਨਾ ਲੈ ਕੇ ਬਣਾਣਗੀਆਂ ਅਤੇ ਤੁਹਾਡੀ ਕਾਰੀਗਰੀ ਤੋਂ ਬਹੁਤ ਫ਼ਾਇਦਾ ਉਠਾਣਗੀਆਂ। ਜਿਨ੍ਹਾਂ ਪੱਥਰਾਂ ਨੂੰ ਤੁਸਾਂ ਸ਼ੋਭਾ ਉਪਜਾਣ ਵਾਸਤੇ ਯੋਗ ਥਾਵਾਂ ਤੇ ਗੁਲਕਾਰੀ ਸਮੇਤ ਲਗਾਇਆ ਹੈ ਅਸੀਂ ਉਨ੍ਹਾਂ ਨੂੰ ਉਥੋਂ ਪ੍ਰਾਪਤ ਕਰ ਕੇ ਧੰਨਵਾਦ ਸਹਿਤ ਆਪਣੀਆਂ

ਪ੍ਰਸੰਸਕ ਅੱਖਾਂ ਨਾਲ ਲਗਾਵਾਂਗੇ ਅਤੇ ਉਨ੍ਹਾਂ ਤੋਂ ਐਸੇ ਦਰਸ਼ਨੀ ਦਰਵਾਜ਼ਿਆਂ ਨੂੰ ਸਜਾਵਾਂਗੇ ਜੋ ਆਪਣੀ ਮਜ਼ਬੂਤੀ ਦੇ ਆਸਰੇ ਇਕ ਪੂਰੇ ਪੂਰੇ ਦੇਸ਼ ਦੇ ਸੰਗਠਿਤ ਅਸਥਾਨਾਂ ਨੂੰ ਪਰਪੱਕਤਾ ਨਾਲ ਕ਼ਾਇਮ ਦਾਇਮ ਰਖਣ। ਤੁਹਾਡੀਆਂ ਰਚਨਾਵਾਂ ਦਿਲਾਂ ਨੂੰ ਬੇਅੰਤ ਖੇੜੇ ਵਿਚ ਰਖਣਗੀਆਂ ਕਿਉਂਕਿ ਤੁਹਾਡੀਆਂ ਨਿਖਾਰੀਆਂ ਹੋਈਆਂ ਸ਼ਬਦ ਚੋਣਾਂ ਅਤੇ ਉਨ੍ਹਾਂ ਦੀਆਂ ਮਨ-ਪਸੰਦ ਤਰਕੀਬਾਂ, ਕਟਾਖਸ਼ ਅਤੇ ਦ੍ਰਿਸ਼ਟਾਂਤ ਭਾਵੇਂ ਆਸ਼ਕਾਨਾ ਸਮਾਚਾਰਾਂ ਨੂੰ ਬਿਆਨ ਕਰਦੇ ਹਨ ਅਤੇ ਉਨ੍ਹਾਂ ਨਾਲ ਸੰਬੰਧਿਤ ਹਨ। ਪਰ ਅਸੀਂ ਜੇਕਰ ਸਮਝ ਅਤੇ ਸੁਘੜਤਾ ਤੋਂ ਕੰਮ ਲਵਾਂਗੇ ਤਾ ਹਰ ਤਰ੍ਹਾਂ ਦੇ ਇਲਮ ਹੁਨਰ ਅਤੇ ਤਵਾਰੀਖ ਦੇ ਸੰਬੰਧ ਵਿਚ ਆਪਣੀ ਕਿਰਤ ਸਾਡੇ ਮਤਲਬਾਂ ਨੂੰ ਪਰਸਾਰਥ ਕਰਨ ਅਤੇ ਨਿਸ਼ਾਨਿਆਂ ਨੂੰ ਹਾਸਲ ਕਰਨ ਵਿਚ ਸਹਾਇਕ ਹੋਵੇਗੀ।

ਸਾਡੀ ਅਗਵਾਈ ਕਰਨ ਵਾਲਿਓ ਤੁਸੀਂ ਕਿਸ ਤਰ੍ਹਾਂ ਦੇ ਮੁਬਾਰਕ ਕਦਮਾਂ ਨਾਲ ਚਲਣੇ ਸ਼ੁਰੂ ਹੋਏ ਸੀ ਅਤੇ ਤੁਸਾਂ ਆਪਣੇ ਬਰਕਤ ਭਰੇ ਹੱਥਾਂ ਨਾਲ ਰਸਤਿਆਂ ਵਿਚ ਰੌਸ਼ਨ ਕਰਨ ਵਾਲੇ ਦੀਵੇ ਇਸ ਤਰ੍ਹਾਂ ਥਾਂ ਪਰ ਥਾਂ ਰਖੇ ਸਨ ਕਿ ਜਿਉਂ ਜਿਉਂ ਸਮਾਂ ਅੱਗੇ ਵਲ ਚਲ ਰਿਹਾ ਹੈ ਤੁਹਾਡੇ ਜਗਾਏ ਦੀਵਿਆਂ ਦੀ ਲੋਅ ਤੋਂ ਬਾਲ ਬਾਲ ਕੇ ਸੱਜਰੇ ਦੀਵੇ ਜਗਾਏ ਜਾ ਰਹੇ ਹਨ ਅਤੇ ਜਿੰਨਾ ਵੀ ਅਸੀਂ ਅੱਗੇ ਵਲ ਜਾ ਰਹੇ ਹਾਂ ਤੁਹਾਡੀ ਪੁਰ ਨੂਰ ਰੌਸ਼ਨੀ ਵਿਚ ਹੀ ਅੱਗੇ ਜਾ ਰਹੇ ਹਾਂ। ਜ਼ਰਾ ਇਨ੍ਹਾਂ ਬਰਕਤ ਭਰੇ ਕਦਮਾਂ ਨੂੰ ਮੇਰੇ ਸਾਹਮਣੇ ਤਾ ਕਰੋ ਕਿ ਮੈਂ ਅੱਖਾਂ ਨਾਲ ਲਾ ਲਵਾ। ਆਪਣਾ ਮੁਬਾਰਕ ਹੱਥ ਮੇਰੇ ਸਿਰ 'ਤੇ ਰੱਖੋ ਅਤੇ ਮੇਰੇ ਸਲਾਮ ਦਾ ਤੋਹਫ਼ਾ ਕਬੂਲ ਕਰੋ!

---

ਸਿੰਘ ਬ੍ਰਦਰਜ਼ 44/2 ਚਰਚ ਰੋਡ, ਭੋਗਲ, ਨਵੀਂ ਦਿੱਲੀ ਵਿਖੇ ਟਾਈਪ-ਸੈਟਿੰਗ ਹੋਈ ਅਤੇ ਨਿਊ ਪ੍ਰਿੰਟ ਇੰਡੀਆ ਸਾਹਿਬਾਬਾਦ ਵਿਖੇ ਛਪੀ।